# ਗੁਰੂ ਨਾਨਕ ਸਾਹਿਬ ਦੇ ਜੀਵਨ-ਬ੍ਰਿਤਾਂਤ ਦਾ ਸੰਖੇਪ

ਪ੍ਰੋ. ਸਾਹਿਬ ਸਿੰਘ

### ਜਨਮ ਤੇ ਜਨਮ ਅਸਥਾਨ

ਗੁਰੂ ਨਾਨਕ ਦੇਵ ਜੀ ਦਾ ਜਨਮ ਵੈਸਾਖ ਸੁਦੀ 3 ਸੰਮਤ 1526 ਨੂੰ ਹੋਇਆ। ਦੇਸੀ ਮਹੀਨੇ ਵੈਸਾਖ ਦੀ ਤਾਰੀਖ 20। ਈਸਵੀ ਸੰਨ 1469, ਅਪ੍ਰੈਲ ਦੀ 15 ਤਾਰੀਖ਼। ਛਨਿਛਰਵਾਰ।

ਪਿੰਡ ਤਲਵੰਡੀ, ਰਾਇ ਭੋਇ ਦੀ ਤਲਵੰਡੀ, ਹੁਣ ਨਾਮ ਨਨਕਾਣਾ ਸਾਹਿਬ। ਲਾਹੌਰ ਤੋਂ 48 ਮੀਲ, ਪੱਛਮ ਪਾਸੇ। ਰਾਇ ਭੋਇ ਮੁਸਲਮਾਨਾਂ ਦੇ ਰਾਜ ਸਮੇਂ ਮੁਸਲਮਾਨ ਹੋ ਗਿਆ ਸੀ। ਇਹ ਸੀ ਭੱਟੀ ਰਾਜਪੂਤ।

### ਪਿਤਾ

ਬਾਬਾ ਕਾਲੂ ਜੀ। ਰਾਇ ਭੋਇ ਦੇ ਪੁੱਤਰ ਰਾਇ ਬੁਲਾਰ ਕੋਲ ਪਟਵਾਰੀ ਸਨ। ਨੌਕਰੀ ਦੇ ਕਾਰਨ ਤਲਵੰਡੀ ਰਹਿੰਦੇ ਸਨ। ਅਸਲ ਪਿੰਡ ਸੀ ਪੱਠੇ ਵਿੰਡ, ਜ਼ਿਲਾ ਅੰਮ੍ਰਿਤਸਰ ਵਿਚ। ਤਰਨ ਤਾਰਨ ਤੋਂ 10 ਮੀਲ ਪੂਰਬ-ਦੱਖਣ ਪਾਸੇ।

### ਮਾਤਾ

ਤ੍ਰਿਪਤਾ ਜੀ। ਮਾਂ ਦਾ ਪੇਕਾ ਪਿੰਡ 'ਚਾਹਲ' ਜ਼ਿਲਾ ਲਾਹੌਰ। ਲਾਹੌਰ-ਛਾਉਣੀ ਤੋਂ 9 ਮੀਲ ਪੂਰਬ-ਦੱਖਣ ਪਾਸੇ। ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਬੀਬੀ ਨਾਨਕੀ ਜੀ ਦਾ ਜਨਮ ਇਸੇ ਪਿੰਡ ਹੋਇਆ ਸੀ। ਸੰਨ 1464 ਵਿਚ।

### ਵਿੱਦਿਆ

7 ਸਾਲਾਂ ਦੀ ਉਮਰੇ ਪਹਿਲਾਂ ਪੰਡਿਤ ਗੋਪਾਲ ਪਾਸ ਹਿੰਦੀ ਪੜ੍ਹਨੇ ਪਾਏ ਗਏ। ਫਿਰ ਸੰਸਕ੍ਰਿਤ ਪੜ੍ਹਨ ਪੰਡਿਤ ਬ੍ਰਿਜ ਲਾਲ ਪਾਸ। ਫਿਰ ਤਲਵੰਡੀ ਦੇ ਮੌਲਵੀ ਕੁਤਬਦੀਨ ਪਾਸ ਫ਼ਾਰਸੀ ਪੜ੍ਹੀ। ਗੁਰੂ ਨਾਨਕ ਦੇਵ ਜੀ ਦੀ ਤੇਜ ਅਕਲ ਵੇਖ ਕੇ ਇਹ ਤਿੰਨੇ ਉਸਤਾਦ ਆਪੋ ਆਪਣੀ ਵਾਰੀ ਬੜੇ ਹੈਰਾਨ ਹੋਏ। ਤਲਵੰਡੀ ਦੇ ਸਭ ਲੋਕ ਇਸ ਬਾਲਕ ਨੂੰ ਸਿਰ ਨਿਵਾਣ ਲੱਗ ਪਏ। ਰਾਇ ਬੁਲਾਰ ਭੀ ਆਖਣ ਲੱਗ ਪਿਆ ਕਿ ਇਸੇ ਬਾਲਕ ਉੱਤੇ ਖ਼ੁਦਾ ਦੀ ਖ਼ਾਸ ਰਹਿਮਤ ਹੈ।

### ਜਨੇਊ

ਦਸਾਂ ਸਾਲਾਂ ਦੀ ਉਮਰੇ, ਸ਼ਾਸਤਰਾਂ ਦੀ ਮਰਯਾਦਾ ਅਨੁਸਾਰ, ਗੁਰੂ ਨਾਨਕ ਦੇਵ ਜੀ ਨੂੰ ਜਨੇਊ ਪਾਣ ਵਾਸਤੇ ਘਰ ਦੇ ਪੁਰੋਹਿਤ ਪੰਡਿਤ ਹਰਦਿਆਲ ਨੂੰ ਸੱਦਿਆ ਗਿਆ। ਇਸੇ ਨੇ ਬਣਾਈ ਸੀ ਜਨਮ-ਪੱਤਰੀ। ਜਨੇਊ ਪਵਾਣ ਦਾ ਅਧਿਕਾਰ ਪੁਰੋਹਿਤ ਦਾ ਹੀ ਹੁੰਦਾ ਹੈ। ਗ੍ਰਿਹਸਤੀ ਵਾਸਤੇ ਜਨੇਊ ਦੀ ਰੀਤ ਬੜੇ ਚਾਉ-ਮਲ੍ਹਾਰ ਵਾਲੀ ਹੁੰਦੀ ਹੈ। ਸਾਰੇ ਸਾਕ-ਅੰਗ ਸੱਦੇ ਜਾਂਦੇ ਹਨ।

### ਦਲੇਰੀ

ਪੰਡਿਤ ਹਰਦਿਆਲ ਨੇ ਗੁਰੂ ਨਾਨਕ ਦੇਵ ਜੀ ਨੂੰ ਜਨੇਊ ਪਹਿਨਾਣ ਲਈ ਸ਼ਾਸਤਰਾਂ ਦੀ

ਰਹੁ-ਰੀਤੀ ਸ਼ੁਰੂ ਕੀਤੀ। ਸਤਿਗੁਰੂ ਜੀ ਕੋਲ ਬੈਠੇ ਸਭ ਕੁਝ ਵੇਖਦੇ ਰਹੇ। ਪਰ ਜਦੋਂ ਪੰਡਿਤ ਜਨੇਊ ਫੜ ਕੇ ਉਹਨਾਂ ਦੇ ਗੱਲ ਪਾਨ ਲੱਗਾ, ਤਾਂ ਉਹਨਾਂ ਨੇ ਪੰਡਿਤ ਦਾ ਹੱਥ ਫੜ ਲਿਆ। ਆਖਣ ਲੱਗੇ— 'ਜਨੇਊ ਪਾ ਕੇ ਸਾਡੇ ਲੋਕਾਂ ਦਾ ਆਤਮਕ ਜਨਮ ਹੁੰਦਾ ਹੈ, ਤਾਂ ਤੇ ਜਨੇਊ ਭੀ ਆਤਮਕ ਹੀ ਚਾਹੀਦਾ ਹੈ। ਤੁਸੀਂ ਮੈਨੂੰ ਉਹ ਜਨੇਊ ਦੇਵੋ ਜੋ ਆਤਮਾ ਦੇ ਕੰਮ ਆਵੇ। ਜਿਹੜਾ ਜਨੇਊ ਤੁਸੀਂ ਮੈਨੂੰ ਦੇ ਰਹੇ ਹੋ ਇਹ ਤਾਂ ਧਾਗੇ ਦਾ ਹੈ।' ਦਸਾਂ ਸਾਲਾਂ ਦੇ ਬਾਲਕ ਨੇ ਸ਼ਾਸਤਰਾਂ ਦੇ ਅਧਿਕਾਰ ਨੂੰ ਵੰਗਾਰਿਆ। ਸਾਰੇ ਲੋਕ ਹੈਰਾਨ ਰਹਿ ਗਏ। ਗੱਲ ਤਾਂ ਸਾਦਾ ਹੀ ਸੀ, ਪਰ ਅਜੇ ਤਕ ਕਿਸੇ ਨੂੰ ਹਿੰਮਤ ਨਹੀਂ ਸੀ ਪਈ ਕਿ ਸ਼ਾਸਤਰਾਂ ਦਾ ਟਾਕਰਾ ਕਰਦਾ। ਮੁੜ ਮੁੜ ਦੀ ਪ੍ਰੇਰਨਾ ਤੇ ਭੀ ਸਤਿਗੁਰੂ ਜੀ ਦਾ ਇਹੀ ਉੱਤਰ ਸੀ ਕਿ ਆਤਮਕ ਜਨਮ ਲਈ ਆਤਮਕ ਜਨੇਊ ਹੀ ਚਾਹੀਦਾ ਹੈ।

ਕਰਮ-ਕਾਂਡ ਦੇ ਕਈ ਸਦੀਆਂ ਦੇ ਬਣੇ ਪੱਕੇ ਭਰਮ-ਗੜ੍ਹ ਉੱਤੇ ਦਸ ਸਾਲਾਂ ਦੇ ਬਾਲਕ ਗੁਰੂ ਨਾਨਕ ਦੇਵ ਜੀ ਦੀ ਇਹ ਪਹਿਲੀ ਕਾਰੀ ਚੋਟ ਸੀ। ਜੀਵਨ-ਸੰਗ੍ਰਾਮ ਵਿਚ ਇਹ ਉਹਨਾਂ ਦੀ ਪਹਿਲੀ ਜਿੱਤ ਸੀ।

### ਕੁੜਮਾਈ ਤੇ ਵਿਆਹ

ਖਾਨਪੁਰ ਨਿਵਾਸੀ ਭਾਈ ਜੈਰਾਮ ਜੀ ਨਵਾਬ ਦੌਲਤ ਖ਼ਾਂ ਦੇ ਕੋਸਲ ਮਾਲ ਦੇ ਮਹਿਕਮੇ ਵਿਚ ਆਮਿਲ ਸਨ। ਸਰਕਾਰੀ ਕੰਮ ਵਿਚ ਉਹ ਕਈ ਵਾਰੀ ਤਲਵੰਡੀ ਆਇਆ ਕਰਦੇ ਸਨ। ਡੂੰਘੀ ਸਾਂਝ ਬਣਿਆਂ ਬਾਬਾ ਕਾਲੂ ਜੀ ਨੇ ਬੀਬੀ ਨਾਨਕੀ ਜੀ ਦਾ ਸਾਕ ਭਾਈ ਜੈਰਾਮ ਜੀ ਨਾਲ ਕਰ ਦਿੱਤਾ। ਭਾਈ ਜੈਰਾਮ ਜੀ ਨੂੰ ਪੱਖੋਕੇ ਤਕ ਜਾਣਾ ਪੈਂਦਾ ਸੀ, ਉਥੇ ਉਨ੍ਹਾਂ ਪਟਵਾਰੀ ਮੂਲ ਚੰਦ ਜੀ ਨੂੰ ਦੱਸ ਪਾ ਦਿੱਤੀ, ਤੇ ਬਾਬਾ ਮੂਲ ਚੰਦ ਜੀ ਨੇ ਆਪਣੀ ਲੜਕੀ ਸੁਲੱਖਣੀ ਜੀ ਦਾ ਸਾਕ ਗੁਰੂ ਨਾਨਕ ਦੇਵ ਜੀ ਨਾਲ ਕਰ ਦਿੱਤਾ।

ਕੁੜਮਾਈ ਹੋਈ ਵੈਸਾਖ ਵਦੀ 1 ਸੰਮਤ 1542 ਨੂੰ (ਵੈਸਾਖ ਦੀ 5)। ਵਿਆਹ ਹੋਇਆ 24 ਜੇਠ ਸੰਮਤ 1544। ਉਸ ਵੇਲੇ ਗੁਰੂ ਨਾਨਕ ਦੇਵ ਜੀ ਦੀ ਉਮਰ 18 ਸਾਲ ਸੀ। ਜੰਞ ਗਈ ਸੀ ਵਟਾਲੇ। ਬਾਬਾ ਮੂਲ ਚੰਦ ਜੀ ਵਟਾਲੇ ਦੇ ਵਸਨੀਕ ਸਨ।

### ਭਾਈ ਮਰਦਾਨਾ

ਚੌਂਭੜ ਜਾਤੀ ਦਾ ਮਿਰਾਸੀ, ਮੀਰ ਬਾਦਰੇ ਦਾ ਪੁੱਤਰ। ਤਲਵੰਡੀ ਵਿਚ ਜੰਮਿਆ ਸੰਮਤ 1517 ਵਿਚ। ਗੁਰੂ ਨਾਨਕ ਸਾਹਿਬ ਨਾਲੋਂ 9 ਸਾਲ ਵੱਡਾ। ਸਤਿਗੁਰੂ ਜੀ ਦੇ ਵਿਆਹ ਸਮੇਂ ਤੋਂ ਭਾਈ ਮਰਦਾਨੇ ਦੀ ਪੱਕੀ ਸਾਂਝ। ਭਾਈ ਮਰਦਾਨੇ ਦਾ ਦੇਹਾਂਤ ਹੋਇਆ ਸੀ ਕਰਤਾਰਪੁਰ ਸੰਮਤ 1591 ਵਿਚ। ਤਦੋਂ ਸਤਿਗੁਰੂ ਜੀ ਉਸ ਦੇ ਕੋਲ ਹੀ ਸਨ। ਤਕਰੀਬਨ 47 ਸਾਲ ਭਾਈ ਮਰਦਾਨਾ ਸਤਿਗੁਰੂ ਜੀ ਦੇ ਨਾਲ ਰਿਹਾ।

### ਕੀਰਤਨ ਦੀ ਲਗਨ

ਭਾਈ ਮਰਦਾਨੇ ਨਾਲ ਸਤਿਗੁਰੂ ਜੀ ਦੀ ਡੂੰਘੀ ਸਾਂਝ ਦਾ ਸਭ ਤੋਂ ਵੱਡਾ ਕਾਰਨ ਇਹੀ ਸੀ ਕਿ ਮਰਦਾਨਾ ਰਾਗ ਵਿਚ ਪ੍ਰਬੀਨ ਸੀ। ਸਤਿਗੁਰੂ ਜੀ ਅੰਮ੍ਰਿਤ ਵੇਲੇ ਤੋਂ ਲੈ ਕੇ ਦਿਨ ਚੜ੍ਹੇ ਤਕ ਕੀਰਤਨ ਦੀ ਰਾਹੀਂ ਪਰਮਾਤਮਾ ਦੀ ਯਾਦ ਵਿਚ ਮਗਨ ਰਹਿੰਦੇ ਸਨ। ਰਾਤ ਨੂੰ ਭੀ ਸੌਣ ਤੋਂ ਪਹਿਲਾਂ ਇਹੀ ਆਹਰ।

ਤਲਵੰਡੀ ਦੇ ਸਾਰੇ ਲੋਕ ਤੇ ਗੁਰੂ ਨਾਨਕ ਦੇਵ ਜੀ ਦੇ ਸਾਰੇ ਸਾਕ ਅੰਗ ਇਸ ਤੋਂ ਇਹੀ ਅੰਦਾਜ਼ਾ ਲਾ ਸਕੇ, ਕਿ ਉਹ ਜੀ ਲਾ ਕੇ ਕਾਰ ਵਿਹਾਰ ਨਹੀਂ ਸਨ ਕਰਦੇ।

### ਸੰਤਾਂ ਸਾਧਾਂ ਨਾਲ ਬੈਠਕ

ਕਾਬੁਲ ਵਲੋਂ ਆਉਂਦੇ ਪਠਾਣਾਂ ਦੇ ਹਮਲਿਆਂ ਤੋਂ ਲਾਂਭੇ, ਤਲਵੰਡੀ ਚੂਹੜਕਾਣੇ ਦੀ ਬਾਰ ਵਿਚ ਆ ਕੇ ਅਨੇਕਾਂ ਸੰਤ ਸਾਧ ਟਿਕਿਆ ਕਰਦੇ ਸਨ। ਕਈ ਸਾਧ ਸਤਿਗੁਰੂ ਜੀ ਦੇ ਹਮ-ਖਿਆਲ ਬਣਦੇ ਗਏ, ਤੇ ਉਹਨਾਂ ਦੇ ਰੋਜ਼ਾਨਾ ਸਤਸੰਗ ਵਿਚ ਸ਼ਾਮਿਲ ਹੋਣ ਲੱਗ ਪਏ। ਸਤਿਗੁਰੂ ਜੀ ਇਹਨਾਂ ਲੋਕਾਂ ਦੀਆਂ ਮਾਇਕ ਲੋੜਾਂ ਭੀ ਪੂਰੀਆਂ ਕਰ ਦਿਆ ਕਰਦੇ ਸਨ।

ਇਥੋਂ ਭੀ ਲੋਕ ਇਹੀ ਅੰਦਾਜ਼ਾ ਲਾਂਦੇ ਕਿ ਕਾਲੂ ਜੀ ਦਾ ਪੁੱਤਰ, ਜੀ ਲਾ ਕੇ ਕੰਮ ਨਹੀਂ ਕਰਦਾ, ਤੇ ਘਰ ਉਜਾੜ ਰਿਹਾ ਹੈ।

### ਭਾਰਤ ਦੀ ਜਨਤਾ ਉੱਤੇ ਮੁਸੀਬਤਾਂ

ਰਮਤੇ ਸਾਧਾਂ ਨਾਲ ਗੁਰੂ ਨਾਨਕ ਦੇਵ ਜੀ ਨੂੰ ਛੋਟੀ ਉਮਰ ਤੋਂ ਹੀ ਵਾਹ ਪੈ ਰਿਹਾ ਸੀ। ਪਠਾਣ ਜਰਵਾਣਿਆਂ ਵਲੋਂ ਜਨਤਾ ਉੱਤੇ ਆ ਰਹੀਆਂ ਮੁਸੀਬਤਾਂ ਦੀਆਂ ਖ਼ਬਰਾਂ ਉਹ ਬਾਲ-ਵਰੇਸ ਤੋਂ ਹੀ ਸੁਣ ਰਹੇ ਸਨ। ਉਹਨਾਂ ਦੇ ਸੁਭਾਵ ਵਿਚ ਡੂੰਘੀ ਗੰਭੀਰਤਾ ਦਿਨੋਂ ਦਿਨ ਵਧਣ ਲੱਗ ਪਈ। ਅਨੇਕਾਂ ਵਾਰੀ ਉਹ ਕਈ ਕਈ ਘੰਟੇ ਜਨਤਾ ਉੱਤੇ ਆਈ ਇਸ ਬਿਪਤਾ ਬਾਰੇ ਸੋਚੀਂ ਪਏ ਰਹਿੰਦੇ ਸਨ। ਬੇ-ਦਰਦ ਲੋਕ ਇਸ ਗੰਭੀਰਤਾ ਤੇ ਦਿੱਸਦੀ ਉਦਾਸੀ ਤੋਂ ਇਹੀ ਅੰਦਾਜ਼ੇ ਲਾਂਦੇ ਕਿ ਕਾਲੂ ਦਾ ਪੁੱਤਰ ਫ਼ਕੀਰ ਹੋਣ ਨੂੰ ਫਿਰਦਾ ਹੈ।

ਵੈਦ ਨੂੰ ਬੁਲਾਇਆ ਗਿਆ—ਸੰਨ 1491 ਦਾ ਜ਼ਿਕਰ ਹੈ। ਤਦੋਂ ਸਤਿਗੁਰੂ ਜੀ ਦੀ ਉਮਰ ਸੀ 22 ਸਾਲ। ਦੇਸ਼ ਦੀ ਅਧੋਗਤੀ ਬਾਰੇ ਸੋਚੀਂ ਪਏ ਹੋਏ ਸਨ। ਕਈ ਦਿਨ ਚੁੱਪ ਪਏ ਰਹੇ। ਬਿਰਾਦਰੀ ਦੇ ਭਰਾਵਾਂ ਦੀ ਸਲਾਹ ਨਾਲ ਇਕ ਹਕੀਮ ਨੂੰ ਸੱਦਿਆ ਗਿਆ। ਉਸ ਨੇ ਆ ਕੇ ਗੁਰੂ ਨਾਨਕ ਦੇਵ ਜੀ ਦੀ ਨਬਜ਼ ਵੇਖੀ। ਪਰ ਨਬਜ਼ ਠੀਕ ਸੀ। ਹਕੀਮ ਦੀ ਹੈਰਾਨਗੀ ਦੂਰ ਕਰਨ ਲਈ ਉਸ ਨੂੰ ਸਮਝਾਇਓ ਨੇ ਕਿ ਤੂੰ ਨਹੀਂ ਸਮਝ ਸਕਦਾ ਮੇਰੇ ਦਿਲ ਦੀ ਪੀੜ। ਇਹ ਉਹੀ ਸਮਝ ਸਕਦਾ ਹੈ ਜਿਸ ਦੇ ਅੰਦਰ ਦੁਖੀ ਖ਼ਲਕਤ ਦਾ ਦਰਦ ਹੈ, ਅਹਿਸਾਸ ਹੈ।

### ਖਰਾ ਸੌਦਾ

ਗੁਰੂ ਨਾਨਕ ਦੇਵ ਜੀ ਦੀ ਚੌਂਤੀ ਸਾਲਾਂ ਦੀ ਉਮਰ ਸੀ। ਹੱਟੀ ਵਾਸਤੇ ਸੌਦਾ ਖਰੀਦਣ ਚੂਹੜਕਾਣੇ ਗਏ। ਕੀਰਤਨ ਵਿਚ ਸਦਾ ਸਾਥੀ ਭਾਈ ਮਰਦਾਨਾ ਭੀ ਨਾਲ ਹੀ ਸੀ। ਇਹ ਜ਼ਿਕਰ ਹੈ ਸੰਨ 1503-4 ਦਾ। ਔੜ ਲੱਗੀ ਹੋਈ ਸੀ। ਗਰੀਬਾਂ ਦਾ ਹੱਥ ਬਹੁਤ ਤੰਗ ਸੀ। ਗੁਰੂ ਨਾਨਕ ਦੇਵ ਜੀ ਘਰੋਂ ਵੀਹ ਰੁਪਏ ਲੈ ਕੇ ਤੁਰੇ ਸਨ, ਉਸ ਜ਼ਮਾਨੇ ਦੇ ਵੀਹ ਰੁਪਏ। ਅੰਨ ਦੇ ਕਾਲ ਸਮੇਂ ਪਿੰਡਾਂ ਨਾਲੋਂ ਸ਼ਹਿਰਾਂ ਨਗਰਾਂ ਦੀ ਹਾਲਤ ਵਧੀਕ ਖ਼ਰਾਬ ਹੋ ਜਾਂਦੀ ਹੈ। ਰਮਤੇ ਸਾਧਾਂ ਨੂੰ ਕੌਣ ਪੁਛੇ? ਚੂਹੜਕਾਣੇ ਸਤਿਗੁਰੂ ਜੀ ਨੂੰ ਇਕ ਮੰਡਲੀ ਮਿਲ ਗਈ। ਉਹਨਾਂ ਵਿਚ ਕਈ ਅੱਗੇ ਹੀ ਤਲਵੰਡੀ ਦੇ ਮੇਲੀ-ਗੇਲੀ ਸਨ। ਇਕ ਦੋ ਦਿਨਾਂ ਤੋਂ ਇਹਨਾਂ ਦੀ ਅੰਨ ਪਾਣੀ ਬਾਰੇ ਕਿਸੇ ਬਾਤ ਨਹੀਂ ਸੀ ਪੁੱਛੀ। ਸਤਿਗੁਰੂ ਜੀ ਨੇ ਉਹਨਾਂ ਵਾਸਤੇ ਲੰਗਰ ਦਾ ਪ੍ਰਬੰਧ ਕੀਤਾ। ਕੱਪੜੇ ਆਦਿਕ ਦੀ ਲੋੜ ਭੀ ਪੂਰੀ ਕੀਤੀ। ਕਈ ਹੋਰ ਗਰੀਬ ਭੀ ਆ ਪਹੁੰਚੇ। ਵੀਹ ਰੁਪਿਆਂ ਦੀ ਰਕਮ ਸਾਰੀ ਖ਼ਰਚ ਹੋ ਗਈ।

ਬਾਬਾ ਕਾਲੂ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਇਹ ਖੁਲ੍ਹ-ਦਿਲੀ ਪਸੰਦ ਨਾਂਹ ਆਈ। ਪਿਤਾ ਦੇ ਮਨ ਤੋਂ ਚੜ੍ਹ ਗਏ। ਇਹ ਖ਼ਬਰ ਬੀਬੀ ਨਾਨਕੀ ਜੀ ਅਤੇ ਭਾਈ ਜੈਰਾਮ ਜੀ ਨੂੰ ਭੀ ਅਪੜ ਗਈ। ਭਾਈ ਜੈਰਾਮ ਜੀ ਦਾ ਸੁਲਤਾਨਪੁਰ ਦੇ ਨਵਾਬ ਦੌਲਤਖ਼ਾਂ ਨਾਲ ਬੜਾ ਅਸਰ-ਰਸੂਖ਼ ਸੀ। ਉਹਨਾਂ ਦੀ ਪ੍ਰੇਰਨਾ ਨਾਲ ਨਵਾਬ ਨੇ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਮੋਦੀ ਬਣਾਨਾ ਮੰਨ ਲਿਆ। ਭਾਈ ਜੈਰਾਮ ਜੀ ਨੇ ਬਾਬਾ ਕਾਲੂ ਜੀ ਨੂੰ ਅਤੇ ਸਤਿਗੁਰੂ ਜੀ ਨੂੰ ਸੁਨੇਹਾ ਭੇਜ ਦਿੱਤਾ।

### ਤਲਵੰਡੀ ਤੋਂ ਕੂਚ

ਜ਼ਿਕਰ ਹੈ ਤਕਰੀਬਨ 4 ਮੱਘਰ 1561 ਦਾ। ਈਸਵੀ ਸਾਲ ਅਨੁਸਾਰ ਤਕਰੀਬਨ 30 ਅਕਤੂਬਰ ਸੰਨ 1504। ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਨੂੰ ਜਾਣ ਲਈ ਤਿਆਰ ਹੋ ਪਏ। ਉਹਨਾਂ ਦੀ ਉਮਰ ਤਦੋਂ 35 ਸਾਲ ਸਾਢੇ ਛੇ ਮਹੀਨੇ ਸੀ। ਉਹਨਾਂ ਦੇ ਸਾਹਿਬਜ਼ਾਦੇ ਬਾਬਾ ਸਿਰੀ ਚੰਦ, ਲਖਮੀ ਦਾਸ ਜੀ ਪੈਦਾ ਹੋ ਚੁੱਕੇ ਸਨ। ਭਾਈ ਮਰਦਾਨੇ ਨੂੰ ਨਾਲ ਲਿਓ ਨੇ। ਭਾਈ ਮਰਦਾਨਾ ਭੀ ਉਹਨਾਂ ਤੋਂ ਬਿਨਾਂ ਰਹਿ ਨਹੀਂ ਸੀ ਸਕਦਾ। ਸਾਂਝੀ ਮਨੁੱਖਤਾ ਵਾਲਾ ਸਲੂਕ ਉਸ ਨੂੰ ਸਿਰਫ਼ ਗੁਰੂ ਨਾਨਕ ਦੇਵ ਜੀ ਤੋਂ ਹੀ ਮਿਲ ਰਿਹਾ ਸੀ। ਆਪਣੇ ਪਰਿਵਾਰ ਨੂੰ ਹਾਲਾਂ ਆਪਣੇ ਮਾਤਾ ਪਿਤਾ ਪਾਸ ਹੀ ਛੱਡ ਆਏ।

### ਮੋਦੀ ਖ਼ਾਨਾ

ਉਸ ਸਮੇਂ ਕਿਸਾਨ ਲੋਕ ਆਮ ਤੌਰ ਤੇ ਸਰਕਾਰੀ ਮਾਮਲਾ ਜਿਨਸ ਵਿਚ ਦਿਆ ਕਰਦੇ ਸਨ। ਸਰਕਾਰੀ ਮੁਲਾਜ਼ਮਾਂ ਨੂੰ ਤਨਖ਼ਾਹ ਦਾ ਬਹੁਤ ਹਿੱਸਾ ਇਸੇ ਜਿਨਸ ਵਿਚੋਂ ਹੀ ਮਿਲਦਾ ਸੀ। ਇਹ ਜਿਨਸ ਤੋਲ ਕੇ ਦੇਣੀ ਦਿਵਾਣੀ ਮੋਦੀ ਦਾ ਹੀ ਕੰਮ ਹੁੰਦਾ ਸੀ। ਸਾਰਾ ਸਰਕਾਰੀ ਕੰਮ-ਕਾਰ ਇਸੇ ਮਹਿਕਮੇ ਦੇ ਆਸਰੇ ਸੀ। ਮੋਦੀ ਦਾ ਕੰਮ ਬੜੀ ਭਾਰੀ ਜ਼ਿੰਮੇਵਾਰੀ ਦਾ ਸੀ। ਇਸ ਅਹੁੱਦੇ ਉਤੇ ਕਿਸੇ ਮੰਨੇ-ਪਰਮੰਨੇ ਈਮਾਨਦਾਰ ਆਦਮੀ ਦੀ ਲੋੜ ਹੁੰਦੀ ਸੀ।

ਨਵਾਬ ਦੌਲਤਖਾਂ ਨੇ ਭਾਈ ਜੈਰਾਮ ਜੀ ਦੀ ਸਿਫ਼ਾਰਸ਼ ਤੇ ਗੁਰੂ ਨਾਨਕ ਦੇਵ ਜੀ ਨੂੰ ਇਸ ਅਹੁੱਦੇ ਤੇ ਰੱਖ ਲਿਆ। ਇਹ ਜ਼ਿਕਰ ਹੈ ਸੰਨ 1504 ਦੇ ਨਵੰਬਰ ਦਾ।

### ਰੋਜ਼ ਦੀ ਕਿਰਿਆ

ਤਲਵੰਡੀ ਵਾਂਗ ਇਥੇ ਭੀ ਗੁਰੂ ਨਾਨਕ ਦੇਵ ਜੀ ਦੀ ਰੋਜ਼ਾਨਾ ਕਿਰਿਆ ਉਹੀ ਸੀ। ਵੇਈਂ ਨਦੀ ਸੁਲਤਾਨਪੁਰ ਦੇ ਕੋਲੋਂ ਦੀ ਵਗਦੀ ਸੀ। ਪਹਿਰ ਰਾਤ ਰਹਿੰਦੀ ਨਦੀ ਤੇ ਇਸ਼ਨਾਨ ਕਰਕੇ, ਭਾਈ ਮਰਦਾਨੇ ਨਾਲ ਰਲ ਕੇ, ਸਤਿਗੁਰੂ ਜੀ ਕੀਰਤਨ ਵਿਚ ਜੁੜਦੇ ਸਨ। ਇਥੇ ਭੀ ਕਈ ਸਤਸੰਗੀ ਬਣ ਗਏ। ਪਿੰਡ ਮੈਲਸੀਹਾਂ ਦਾ ਨੰਬਰਦਾਰ ਭਾਈ ਭਗੀਰਥ ਇਸੇ ਸਤਸੰਗ ਦੀ ਬਰਕਤ ਨਾਲ ਗੁਰੂ ਨਾਨਕ ਦੇਵ ਜੀ ਦਾ ਪ੍ਰਸਿੱਧ ਸਿੱਖ ਬਣਿਆ ਸੀ।

### ਲੋੜਵੰਦਿਆਂ ਦੀ ਸਹੈਤਾ

ਤਲਵੰਡੀ ਵਾਂਗ ਇਥੇ ਭੀ ਆਪਣੀ ਕਮਾਈ ਵਿਚੋਂ ਗੁਰੂ ਨਾਨਕ ਦੇਵ ਜੀ ਖੁਲ੍ਹੇ ਦਿਲ ਗਰੀਬਾਂ ਦੀ ਮਦਦ ਕਰਦੇ ਰਹੇ। ਸਿੱਖ ਇਤਿਹਾਸ ਨੇ ਵੰਨਗੀ ਵਜੋਂ ਇਕ ਸਾਖੀ ਦਿੱਤੀ ਹੈ, ਇਕ ਗਰੀਬ ਬ੍ਰਾਹਮਣ ਦੀ। ਇਸ ਨੇ ਆਪਣੀ ਜੁਆਨ ਲੜਕੀ ਦੇ ਵਿਆਹ ਵਾਸਤੇ ਮਦਦ ਮੰਗੀ ਸੀ। ਕੁਝ ਸਾਮਾਨ ਲਾਹੌਰ ਤੋਂ ਮੰਗਾਣ ਦੀ ਲੋੜ ਪਈ। ਸਤਿਗੁਰੂ ਜੀ ਨੇ ਭਾਈ ਭਗੀਰਥ ਨੂੰ ਲਾਹੌਰ ਭੇਜ ਕੇ ਉਹ ਚੀਜ਼ਾਂ ਮੰਗਾਈਆਂ।

### ਦੀਵੇ ਤੋਂ ਦੀਵਾ

ਭਾਈ ਭਗੀਰਥ ਲਾਹੌਰ ਦੇ ਇਕ ਦੁਕਾਨਦਾਰ ਮਨਸੁਖ ਨੂੰ ਮਿਲਿਆ। ਮਨਸੁਖ ਭੀ ਭਗੀਰਥ ਦੇ ਜੀਵਨ ਤੋਂ ਛੋਹ ਹਾਸਲ ਕਰਕੇ ਸਤਿਗੁਰੂ ਜੀ ਦੇ ਦਰਸ਼ਨ ਨੂੰ ਸੁਲਤਾਨਪੁਰ ਆਇਆ। ਕੁਝ ਚਿਰ ਸੁਲਤਾਨਪੁਰ ਸਤਸੰਗ ਵਿਚ ਸਿੱਖੀ ਜੀਵਨ ਦਾ ਰਸਤਾ ਸਿੱਖ ਕੇ, ਗੁਰੂ ਸਾਹਿਬ ਦੀ ਆਗਿਆ ਅਨੁਸਾਰ, ਮੁੜ ਆਪਣੇ ਕਾਰ-ਵਿਹਾਰ ਵਿਚ ਜਾ ਲੱਗਾ।

ਮਨਸੁਖ ਵਪਾਰੀ ਸੀ। ਸੰਗਲਾਦੀਪ ਤਕ ਭੀ ਜਾਇਆ ਕਰਦਾ ਸੀ। ਸਤਿਗੁਰੂ ਜੀ ਤੋਂ ਨਵਾਂ ਜੀਵਨ ਲੈ ਕੇ, ਜਦੋਂ ਮਨਸੁਖ ਫਿਰ ਸੰਗਲਾਦੀਪ ਗਿਆ, ਤਾਂ ਕਈ ਸਿੰਘਾਲੀ ਲੋਕ ਇਸ ਦੀ

ਰਾਹੀਂ ਗੁਰੂ ਨਾਨਕ ਦੇਵ ਜੀ ਦੇ ਨਾਮ-ਲੇਵਾ ਬਣ ਗਏ। ਰਾਜਾ ਸ਼ਿਵਨਾਭ ਭੀ ਗੁਰੂ-ਚਰਨਾਂ ਦਾ ਭੌਰਾ ਬਣਿਆ।

### ਪਰਵਾਰ ਨੂੰ ਸੁਲਤਾਨਪੁਰ ਵਿਚ ਲੈ ਆਂਦਾ

ਸਤਸੰਗ ਦੇ ਵਧਣ ਨਾਲ ਕਈ ਸਤਸੰਗੀਆਂ ਨੂੰ ਅਤੇ ਦੂਰੋਂ ਨੇੜਿਓਂ ਆਏ ਲੋੜਵੰਦਿਆਂ ਨੂੰ ਪ੍ਰਸ਼ਾਦਿ ਛਕਾਣਾ ਸਤਿਗੁਰੂ ਜੀ ਦੀ ਨਿੱਤ ਦੀ ਕਾਰ ਸੀ। ਇਤਨੇ ਕੰਮ ਦਾ ਭਾਰ ਬਹੁਤ ਚਿਰ ਭੈਣ ਉੱਤੇ ਨਹੀਂ ਪਾਇਆ ਜਾ ਸਕਦਾ ਸੀ। ਆਪਣੇ ਪਰਵਾਰ ਨੂੰ ਤਲਵੰਡੀ ਤੋਂ ਮੰਗਾ ਲਿਓ ਨੇ।

### ਚੁਗ਼ਲੀਆਂ

ਰਿਸ਼ਵਤ-ਖ਼ੋਰ ਕਰਮਚਾਰੀਆਂ ਨੂੰ ਈਮਾਨਦਾਰ ਮੋਦੀ ਕਿਵੇਂ ਪਸੰਦ ਆਉਂਦਾ? ਉਹਨਾਂ ਨਵਾਬ ਦੇ ਕੰਨ ਭਰਨੇ ਸ਼ੁਰੂ ਕੀਤੇ ਕਿ ਨਵਾਂ ਮੋਦੀ ਮੋਦੀਖ਼ਾਨਾ ਲੁਟਾਈ ਜਾ ਰਿਹਾ ਹੈ। ਨਵਾਬ ਨੂੰ ਕਈ ਵਾਰੀ ਹੌਲ ਪੈਂਦੇ ਸਨ। ਪਰ ਸਤਿਗੁਰੂ ਜੀ ਦਾ ਸੁੱਚਾ ਜੀਵਨ ਵੇਖ ਕੇ ਉਸ ਦਾ ਮਨ ਖਲੋ ਜਾਂਦਾ ਸੀ। ਇਸ ਤਰ੍ਹਾਂ ਪੌਣੇ ਤਿੰਨ ਸਾਲ ਲੰਘ ਗਏ।

### ਹੈ ਹੈ ਕਰਦੀ ਸੁਣੀ ਲੁਕਾਈ

ਭਾਦਰੋਂ ਸੁਦੀ 13 ਸੰਮਤ 1564 ਦਾ ਜ਼ਿਕਰ ਹੈ। ਈਸਵੀ ਸੰਨ 1507 ਦੇ ਅਗਸਤ ਦੀ ਤਕਰੀਬਨ 23 ਤਾਰੀਖ਼। ਅਜੇ ਹੜ੍ਹਾਂ ਦੀ ਬਹਾਰ ਸੀ। ਨੇਮ ਅਨੁਸਾਰ ਇਸ਼ਨਾਨ ਕਰਨ ਲਈ ਵੇਈਂ ਵਿਚ ਵੜੇ। ਨਦੀ ਤੋਂ ਬਾਹਰ ਨਾਂਹ ਨਿਕਲੇ। ਨਾਲ ਗਏ ਟਹਿਲੀਏ ਨੇ ਉਡੀਕ ਉਡੀਕ ਕੇ ਘਰ ਆ ਦੱਸਿਆ ਕਿ ਮੋਦੀ ਡੁੱਬ ਗਿਆ।

ਸੁਲਤਾਨਪੁਰ ਤੋਂ ਪੱਖੋਕੇ ਰੰਧਾਵੇ ਪੰਜਾਹ ਕੁ ਮੀਲ ਹੈ। ਭਾਈ ਜੈ ਰਾਮ ਜੀ ਨੇ ਉਸੇ ਵੇਲੇ ਇਕ ਉਚੇਚਾ ਬੰਦਾ ਬਾਬਾ ਮੂਲ ਚੰਦ ਜੀ ਵਲ ਭੇਜ ਦਿੱਤਾ। ਅਗਲੇ ਦਿਨ ਉਹ ਵੀ ਆ ਪਹੁੰਚੇ।

ਗੁਰੂ ਨਾਨਕ ਦੇਵ ਜੀ ਪ੍ਰਭੂ-ਚਰਨਾਂ ਵਿਚ ਜੁੜ ਕੇ, ਗਰੀਬ ਜਨਤਾ ਉੱਤੇ ਉੱਚ-ਜਾਤੀਏ ਲੋਕਾਂ ਅਤੇ ਜਾਬਰ ਹਾਕਮਾਂ ਵੱਲੋਂ ਹੋ ਰਹੇ ਜ਼ੁਲਮਾਂ ਨੂੰ ਦੂਰ ਕਰਨ ਬਾਰੇ ਵੇਈਂ ਤੋਂ ਪਾਰ ਏਕਾਂਤ ਵਿਚ ਵਿਚਾਰ ਕਰ ਰਹੇ ਸਨ। ਬੜਾ ਹੀ ਔਖਾ ਸੀ ਇਹ ਕੰਮ। ਬੜੀ ਹੀ ਕੁਰਬਾਨੀ ਦੀ ਲੋੜ ਸੀ। ਅਨੇਕਾਂ ਹੀ ਔਖ ਅੱਖਾਂ ਪਾੜ ਪਾੜ ਕੇ ਵਿਖਾਈ ਦੇ ਰਹੇ ਸਨ। ਪਰ ਸੜ ਰਹੀ ਧਰਤੀ ਉੱਤੇ ਠੰਢ ਵਰਤਾਣ ਲਈ ਨਿੱਜੀ ਸੁਖ ਕੁਰਬਾਨ ਕਰਨੇ ਹੀ ਸਤਿਗੁਰੂ ਜੀ ਨੇ ਠੀਕ ਰਸਤਾ ਮੱਲਿਆ। ਕਲਿਜੁਗ ਬਾਜੀ ਹਾਰ ਗਿਆ।

ਭਾਦਰੋਂ ਸੁਦੀ 15 ਨੂੰ ਸੁਲਤਾਨਪੁਰ ਤੋਂ ਬਾਹਰ ਕਬਰਸਤਾਨ ਵਿਚ ਆ ਡੇਰਾ ਕੀਤੋ ਨੇ। ਪਲਾਂ ਵਿਚ ਘਰ ਘਰ ਖ਼ਬਰ ਖਿੱਲਰ ਗਈ। ਨਵਾਬ ਦੌਲਤ ਖ਼ਾਂ ਤੋਂ ਲੈ ਕੇ ਗਰੀਬ ਤੱਕ ਆ ਢੁੱਕੇ। ਸੁਲਤਾਨਪੁਰ ਨਿਵਾਸੀ ਇਹ ਸੁਣ ਕੇ ਘਬਰਾ ਜਿਹੇ ਗਏ ਕਿ ਉਹਨਾਂ ਦਾ ਪਿਆਰਾ ਮੋਦੀ ਸਦਾ ਲਈ ਉਹਨਾਂ ਨੂੰ ਛੱਡ ਚੱਲਿਆ ਹੈ।

### ਨਿਮਾਜ਼

ਸੁਲਤਾਨਪੁਰ ਦਾ ਵੱਡਾ ਕਾਜ਼ੀ ਭੀ ਨਵਾਬ ਦੇ ਨਾਲ ਆਇਆ ਸੀ। ਸੂਰਜ ਢਲਣ ਤੇ ਆ ਰਿਹਾ ਸੀ। ਕਾਜ਼ੀ ਨੇ ਗੁਰੂ ਨਾਨਕ ਦੇਵ ਜੀ ਨੂੰ ਆਖਿਆ—ਜੇ ਤੁਹਾਨੂੰ ਸਭ ਵਿਚ ਇੱਕੋ ਹੀ ਰੱਬ ਦਿੱਸ ਰਿਹਾ ਹੈ, ਤਾਂ ਆਓ ਸਾਡੇ ਨਾਲ, ਅਸੀਂ ਉਸੇ ਰੱਬ ਦੀ ਨਿਮਾਜ਼ ਪੜ੍ਹਨ ਜਾ ਰਹੇ ਹਾਂ। ਸਤਿਗੁਰੂ ਜੀ ਨਵਾਬ ਤੇ ਕਾਜ਼ੀ ਦੇ ਨਾਲ ਹੋ ਤੁਰੇ। ਮਸਜਿਦ ਵਿਚ ਨਿਮਾਜ਼ ਪੜ੍ਹਨ ਆਏ ਸਾਰੇ ਮੁਸਲਮਾਨਾਂ ਦੇ ਅੱਗੇ ਖਲੋ ਕੇ ਕਾਜ਼ੀ ਨੇ ਨਿਮਾਜ਼ ਪੜ੍ਹਨੀ ਸ਼ੁਰੂ ਕੀਤੀ। ਗੁਰੂ ਨਾਨਕ ਦੇਵ ਜੀ ਭੀ ਉਸ ਦੇ ਕੋਲ ਖਲੋ ਗਏ। ਮਨੁੱਖ ਦੇ ਮਨ ਦਾ ਸ਼ੀਸ਼ਾ ਹੁੰਦਾ ਹੈ ਉਸ ਦਾ ਚਿਹਰਾ। ਸਤਿਗੁਰੂ ਜੀ ਨੇ ਕਾਜ਼ੀ ਦੇ ਚਿਹਰੇ ਤੋਂ ਵੇਖ ਲਿਆ ਕਿ ਉਸ ਦਾ ਮਨ ਓਥੇ ਹਾਜ਼ਰ ਨਹੀਂ ਸੀ। ਸਿਰਫ਼ ਜੀਭ ਹੀ ਰਵਾ-ਰਵੀਂ ਆਇਤਾਂ ਪੜ੍ਹੀ ਜਾ

ਰਹੀ ਸੀ। ਸਤਿਗੁਰੂ ਜੀ ਹੱਸ ਪਏ।

ਕਾਜ਼ੀ ਕਿਵੇਂ ਸਹਾਰ ਸਕਦਾ ਸੀ ਇਹ ਹਾਸਾ ? ਉਸ ਨੇ ਨਿਮਾਜ਼ ਖ਼ਤਮ ਹੁੰਦਿਆਂ ਹੀ ਕੋਲ ਖਲੋਤੇ ਨਵਾਬ ਨੂੰ ਆਖਿਆ। ਸਤਿਗੁਰੂ ਜੀ ਨੇ ਦੋਹਾਂ ਨੂੰ ਦੱਸਿਆ ਕਿ ਕਾਜ਼ੀ ਸਾਹਿਬ ਦਾ ਚਿਹਰਾ ਹੀ ਦੱਸ ਰਿਹਾ ਸੀ ਜੁ ਇਹਨਾਂ ਦਾ ਮਨ ਨਿਮਾਜ਼ ਵਿਚ ਨਹੀਂ ਸੀ। ਤੇ, ਇਸ ਗੱਲ ਦਾ ਕੋਈ ਲਾਭ ਨਹੀਂ ਹੁੰਦਾ ਜੇ ਨਿਰੀ ਜੀਭ ਹੀ ਲਫ਼ਜ਼ ਪੜ੍ਹੀ ਜਾਏ। ਕਾਜ਼ੀ ਮੰਨ ਗਿਆ ਇਸ ਸੱਚਾਈ ਨੂੰ।

### ਮੋਦੀਖ਼ਾਨਾ ਛੱਡ ਦਿੱਤਾ

ਜਦੋਂ ਨਵਾਬ ਨੇ ਪੱਕਾ ਕਰ ਲਿਆ ਕਿ ਗੁਰੂ ਨਾਨਕ ਦੇਵ ਜੀ ਨੇ ਮੋਦੀਖ਼ਾਨਾ ਜ਼ਰੂਰ ਛੱਡ ਦੇਣਾ ਹੈ, ਤਾਂ ਹਿਸਾਬ ਦੀ ਪੜਤਾਲ ਕੀਤੀ ਗਈ। ਹਿਸਾਬ ਅਨੁਸਾਰ ਆਪਣੀ ਸਾਰੀ ਰਕਮ ਵਿਚੋਂ ਗੁਰੂ ਜੀ ਨੇ ਫਿਰ ਕਈ ਲੋੜਵੰਦਿਆਂ ਦੀ ਸਹੈਤਾ ਕਰ ਦਿੱਤੀ।

ਉਸ ਦਿਨ ਦੀ ਭਾਦਰੋਂ ਸੁਦੀ 15 ਸੰਮਤ 1564। ਅੱਸੂ ਦੀ ਪਹਿਲੀ। ਅਗਸਤ 1507 ਦੀ 30 ਤਾਰੀਖ। ਸੁਲਤਾਨਪੁਰ ਦੋ ਸਾਲ ਦਸ ਮਹੀਨੇ ਟਿਕੇ ਰਹੇ। ਇਥੇ ਆਏ ਸਨ 30 ਅਕਤੂਬਰ ਸੰਨ 1504 ਨੂੰ।

### ਪਰਵਾਰ ਦੀ ਸੰਭਾਲ

ਬਾਬਾ ਮੂਲ ਚੰਦ ਜੀ ਆ ਹੀ ਪਹੁੰਚੇ ਹੋਏ ਸਨ। ਸਤਿਗੁਰੂ ਜੀ ਨੇ ਉਹਨਾਂ ਨੂੰ ਆਪਣੇ ਪਰਵਾਰ ਦੀ ਸੌਂਪਣਾ ਕਰ ਦਿੱਤੀ ਤੇ ਮੋਦੀਖ਼ਾਨਾ ਛਡਣ ਦਾ ਕਾਰਨ ਸਮਝਾ ਦਿੱਤਾ।

ਇਹ ਕੁਦਰਤੀ ਗੱਲ ਸੀ ਕਿ ਸਾਰਾ ਪਰਵਾਰ ਇਸ ਲੰਮੇ ਵਿਛੋੜੇ ਤੇ ਵਿਆਕੁਲ ਹੋਵੇ। ਪਰ ਇਹ ਕੁਰਬਾਨੀ ਕਰਨੀ ਹੀ ਪੈਣੀ ਸੀ।

## ਪਹਿਲੀ 'ਉਦਾਸੀ'

ਸਤਿਗੁਰੂ ਜੀ ਨੇ ਪਹਿਲਾਂ ਪੁਰਬਾਂ ਸਮੇਂ ਹਿੰਦੂ-ਤੀਰਥਾਂ ਉੱਤੇ ਪਹੁੰਚਣ ਦਾ ਫ਼ੈਸਲਾ ਕੀਤਾ। ਉਥੇ ਇਕੱਠੇ ਹੋਏ ਅਨੇਕਾਂ ਬੰਦਿਆਂ ਨੂੰ ਜੀਵਨ-ਰਾਹ ਵਿਖਾਣਾ ਸੀ। ਇਹਨਾਂ ਲੰਮੇ ਸਫ਼ਰਾਂ ਦਾ ਨਾਮ ਸਿੱਖ-ਇਤਿਹਾਸ ਨੇ 'ਉਦਾਸੀਆਂ' ਰੱਖਿਆ ਹੈ।

### ਸੁਲਤਾਨਪੁਰ ਤੋਂ ਤਲਵੰਡੀ ਨੂੰ

ਭਾਈ ਮਰਦਾਨੇ ਸਮੇਤ ਤਲਵੰਡੀ ਨੂੰ ਚੱਲ ਪਏ। ਆਪਣੇ ਲੰਮੇ ਸਫ਼ਰ ਦੇ ਮਨੋਰਥ ਦੀ ਖ਼ਬਰ ਮਾਪਿਆਂ ਨੂੰ ਦੇਣੀ ਸੀ। ਪਹਿਲਾਂ ਲਾਹੌਰ ਪਹੁੰਚੇ। ਰਾਤ ਰਹੇ ਜਵਾਹਰ ਮਲ ਦੇ ਚੌਂ-ਹੱਟੇ ਵਿੱਚ।

ਲਾਹੌਰ ਤੋਂ ਚੱਲ ਕੇ ਭਾਈ ਮਰਦਾਨਾ ਅਤੇ ਗੁਰੂ ਨਾਨਕ ਦੇਵ ਜੀ ਤਲਵੰਡੀ ਅੱਪੜੇ। ਮਾਪਿਆਂ ਨੂੰ ਮਿਲੇ। ਗੁਰੂ ਨਾਨਕ ਦੇਵ ਜੀ ਨੇ ਦੇਸ਼ ਦੇ ਲੱਖਾਂ ਕ੍ਰੋੜਾਂ ਬੰਦਿਆਂ ਦੀ ਤਰਸ-ਭਰੀ ਹਾਲਤ ਆਪਣੇ ਮਾਪਿਆਂ ਦੇ ਸਾਹਮਣੇ ਰੱਖੀ। ਉਹਨਾਂ ਦੀ ਉਸ ਬਿਰਧ ਉਮਰੇ ਕੁਝ ਚਿਰ ਸੇਵਾ ਨਾਂਹ ਕਰ ਸਕਣ ਦੀ ਮਜਬੂਰੀ ਬਿਆਨ ਕੀਤੀ, ਅਤੇ ਉਹਨਾਂ ਪਾਸੋਂ ਵਿਦੈਗੀ ਦੀ ਪਰਵਾਨਗੀ ਲੈ ਲਈ। ਭਾਈ ਮਰਦਾਨੇ ਸਮੇਤ ਚੱਲ ਪਏ। ਸਰਾਧ ਅਜੇ ਅੱਧੇ ਕੁ ਹੀ ਮੁੱਕੇ ਸਨ।

### ਸੈਦਪੁਰ ਦਾ ਮਲਕ ਭਾਗੋ

ਤਲਵੰਡੀ ਤੋਂ ਚੱਲ ਕੇ, ਚੂਹੜਕਾਣੇ ਦੇ ਰਸਤੇ ਸੈਦਪੁਰ ਪਹੁੰਚੇ। ਸ਼ਹਿਰ ਤੋਂ ਲਹਿੰਦੇ ਪਾਸੇ ਮੀਲ ਕੁ ਤੇ ਜਾ ਟਿਕੇ। ਇਕ ਗਰੀਬ ਕਿਰਤੀ ਭਾਈ ਲਾਲੋ ਤਰਖਾਣ ਨੇ ਦੋਹਾਂ ਦੀ ਰੋਟੀ ਆਦਿਕ ਦੀ ਸੇਵਾ ਕੀਤੀ। ਸੈਦਪੁਰ ਦੇ ਪਠਾਣ ਹਾਕਮ ਦਾ ਇਕ ਅਹਿਲਕਾਰ ਸੀ ਜਿਸ ਦਾ ਨਾਂ ਸਿੱਖ ਇਤਿਹਾਸ ਨੇ ਮਲਕ ਭਾਗੋ ਦੱਸਿਆ ਹੈ। ਬੜਾ ਰਿਸ਼ਵਤ-ਖ਼ੋਰ ਸੀ ਇਹ ਮਲਕ ਭਾਗੋ। ਗ਼ਰੀਬ ਲੋਕ ਇਸ ਦੇ ਹੱਥੋਂ ਤੰਗ ਸਨ।

ਮਲਕ ਨੇ ਆਪਣੇ ਪਿਉ ਦਾ ਸਰਾਧ ਕੀਤਾ। ਗੁਰੂ ਨਾਨਕ ਦੇਵ ਜੀ ਦੀ ਰੋਟੀ ਵੀ ਵਰਜੀ, ਪਰ ਉਹਨਾਂ ਇਨਕਾਰ ਕਰ ਦਿੱਤਾ। ਮਲਕ ਨੂੰ ਆਪਣੀ ਇਹ ਨਿਰਾਦਰੀ ਜਾਪੀ। ਹਕੂਮਤ ਦੇ ਜ਼ੋਰ ਸਤਿਗੁਰੂ ਜੀ ਨੂੰ ਸੱਦ ਘਲਿਓ ਸੁ।

ਇਹ ਖਬਰ ਸੁਣ ਕੇ ਨਗਰ ਦੇ ਕਈ ਲੋਕ ਆ ਇਕੱਠੇ ਹੋਏ। ਉਸ ਭਰੇ ਇਕੱਠ ਵਿਚ ਸਤਿਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਕਮਾਈ ਹੱਕ ਦੀ ਹੋਣੀ ਚਾਹੀਦੀ ਹੈ। ਤੈਨੂੰ ਇਹ ਗਿਲਾ ਹੈ ਕਿ ਅਸੀਂ ਭਾਈ ਲਾਲੋ ਦੇ ਘਰ ਕਿਉਂ ਰੋਟੀ ਖਾਂਦੇ ਹਾਂ। ਉਸ ਦੀ ਕਮਾਈ ਹੱਕ ਦੀ ਹੈ।

### ਹਰਿਦੁਆਰ ਵੈਸਾਖੀ ਸਮੇਂ

ਸੈਦਪੁਰ ਤੋਂ ਹਿੰਦੂ-ਤੀਰਥਾਂ ਵੱਲ। ਪਹਿਲਾ ਤੀਰਥ ਹਰਿਦੁਆਰ। ਸੈਦਪੁਰ (ਐਮਨਾਬਾਦ) ਤੋਂ ਦੱਖਣ ਪੂਰਬ ਪਾਸੇ ਚਾਰ ਕੁ ਸੌ ਮੀਲ। ਵੈਸਾਖੀ ਦਾ ਪੁਰਬ। ਛੇ ਸਵਾ ਛੇ ਮਹੀਨਿਆਂ ਵਿਚ ਚਾਰ ਸੌ ਮੀਲ ਪੈਂਡਾ। ਰੋਜ਼ਾਨਾ ਢਾਈ ਤਿੰਨ ਮੀਲ।

ਵੈਸਾਖੀ ਵਾਲੇ ਦਿਨ ਆਏ ਜਾਤਰੂ ਸਵੇਰੇ ਹੀ ਗੰਗਾ ਵਿਚ ਵੜ ਕੇ, ਚੜ੍ਹਦੇ ਪਾਸੇ ਮੂੰਹ ਕਰਕੇ, ਸੂਰਜ ਵਲ ਪਾਣੀ ਦੀਆਂ ਚੂਲੀਆਂ ਉਛਾਲਣ ਲੱਗ ਪਏ। ਸਤਿਗੁਰੂ ਜੀ ਨੇ ਭੀ ਇਹੀ ਕੰਮ ਸ਼ੁਰੂ ਕਰ ਦਿੱਤਾ, ਪਰ ਲਹਿੰਦੇ ਵਲ ਮੂੰਹ ਕਰਕੇ। ਪੁੱਛਣ ਤੇ ਲੋਕਾਂ ਨੂੰ ਸਮਝਾਇਓ ਨੇ ਕਿ ਲੱਖਾਂ ਮੀਲਾਂ ਤੇ ਪਿਤਰ-ਲੋਕ ਵਿਚ ਪਾਣੀ ਅਪੜਾਣ ਵਾਲਾ ਸੂਰਜ ਸਾਢੇ ਤਿੰਨ ਸੌ ਮੀਲਾਂ ਤੇ ਤਲਵੰਡੀ ਸਾਡੇ ਖੇਤਾਂ ਵਿਚ ਭੀ ਪਾਣੀ ਅਪੜਾ ਸਕੇਗਾ। ਅਨੇਕਾਂ ਬੰਦਿਆਂ ਨੂੰ ਆਪਣੀ ਉਕਾਈ ਦੀ ਸਮਝ ਆ ਗਈ।

ਇਹ ਜ਼ਿਕਰ ਹੈ 1 ਵੈਸਾਖ ਸੰਮਤ 1565 ਦਾ। ਈਸਵੀ ਸੰਨ 1508, ਮਾਰਚ 28। ਸੋਮਵਾਰ। ਗੰਗਾ ਦੇ ਕੰਢੇ ਉਸ ਯਾਦ ਵਿਚ ਗੁਰਦੁਆਰਾ 'ਨਾਨਕ ਵਾੜਾ' ਮੌਜੂਦ ਹੈ।

### ਗੋਰਖ ਮਤਾ

ਹਰਿਦੁਆਰ ਤੋਂ ਉੱਤਰ-ਪੂਰਬ ਪਾਸੇ ਡੇਢ ਕੁ ਸੌ ਮੀਲਾਂ ਦੀ ਵਿਥ ਤੇ ਹੈ ਗੋਰਖ-ਮਤਾ। ਉਸ ਪਾਸੇ ਜੋਗੀਆਂ ਦਾ ਜ਼ੋਰ ਸੀ। ਉਧਰ ਦੇ ਪਹਾੜੀ ਰਾਜੇ ਚੰਡੀ ਦੇਵ ਅੱਗੇ ਮਨੁੱਖਾਂ ਦਾ ਬਲੀਦਾਨ ਕਰਦੇ ਸਨ। ਲੋਕਾਂ ਨੂੰ ਇਸ ਦੋਹਰੀ ਬਿਪਤਾ ਤੋਂ ਬਚਾਣ ਲਈ ਗੁਰੂ ਨਾਨਕ ਦੇਵ ਜੀ ਨੇ 'ਗੋਰਖ ਮਤੇ' ਦਾ ਰੁਖ ਕੀਤਾ, ਅਲਮੋੜੇ ਦੇ ਰਸਤੇ। ਸਤਿਗੁਰੂ ਜੀ ਦੇ ਇਸ ਉੱਦਮ ਨਾਲ ਲੋਕਾਂ ਦੇ ਦਿਲਾਂ ਤੋਂ ਜੋਗੀਆਂ ਦਾ ਡਰ-ਭਉ ਲਹਿ ਗਿਆ। ਜੋਗੀਆਂ ਦਾ ਅੱਡਾ ਪੁੱਟਿਆ ਗਿਆ। ਉਸ ਦਾ ਨਾਮ 'ਨਾਨਕ ਮਤਾ' ਪ੍ਰਸਿੱਧ ਹੋਇਆ।

### ਅਜੁਧਿਆ

ਗੋਰਖ-ਮਤੇ ਤੋਂ ਦੱਖਣ-ਪੂਰਬ ਪਾਸੇ 180 ਮੀਲਾਂ ਤੇ ਹੈ ਅਜੁੱਧਿਆ। ਹਿੰਦੂ ਜਨਤਾ ਲਈ ਉਹ ਅੱਤ ਪਿਆਰਾ ਦਿਨ ਨੇੜੇ ਆ ਰਿਹਾ ਸੀ, ਜਦੋਂ ਤੁਲਸੀ ਦਾ ਜਨਮ ਹੋਇਆ, ਜਦੋਂ ਸ੍ਰੀ ਰਾਮ ਚੰਦਰ 12 ਸਾਲਾਂ ਦੇ ਬਨਵਾਸ ਪਿੱਛੋਂ ਅਜੁੱਧਿਆ ਵਿਚ ਵਾਪਸ ਆਏ, ਅਤੇ ਜਦੋਂ ਧਨ ਦੀ ਦੇਵੀ ਲੱਖਮੀ ਦੀ ਪੂਜਾ ਕੀਤੀ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਸਮੇਤ ਰੀਠਿਆਂ ਦੇ ਜੰਗਲ ਵਿਚੋਂ ਦੀ ਲੰਘ ਕੇ ਅਜੁੱਧਿਆ ਅੱਪੜੇ। ਸ੍ਰੀ ਰਾਮ ਚੰਦਰ ਜੀ ਦੇ ਜਨਮ-ਸ਼ਹਿਰ। ਤੁਲਸੀ ਦੀ ਪੂਜਾ, ਸ੍ਰੀ ਰਾਮ ਚੰਦ੍ਰ ਜੀ ਦੀ ਮੂਰਤੀ ਦੀ ਪੂਜਾ, ਲੱਛਮੀ ਦੀ ਪੂਜਾ—ਇਹ ਸੀ ਉੱਚੇ ਤੋਂ ਉੱਚਾ ਧਰਮ ਜੋ ਸਭ ਦੇ ਸਾਹਮਣੇ ਸੀ।

ਸਤਿਗੁਰੂ ਜੀ ਨੇ ਵੈਰਾਗੀ ਸਾਧੂਆਂ ਨੂੰ ਤੇ ਹਿੰਦੂ-ਜਨਤਾ ਨੂੰ ਇਸ ਪਾਸੇ ਵਲੋਂ ਵਰਜਿਆ। ਸਿਰਫ਼ ਪਰਮਾਤਮਾ ਦੀ ਭਗਤੀ ਵਲ ਪ੍ਰੇਰਿਆ।

ਇਹ ਜ਼ਿਕਰ ਹੈ ਕੱਤਕ ਸੰਮਤ 1565 ਦੀ ਮੱਸਿਆ ਦਾ। ਸੰਨ 1508 ਦੇ ਮਹੀਨਾ ਅਕਤੂਬਰ

ਦੀ 19 ਤਾਰੀਖ਼। ਤਦੋਂ ਸੀ ਦੀਵਾਲੀ।

## ਪ੍ਰਯਾਗ

ਅਜੁੱਧਿਆ ਤੋਂ ਦੱਖਣ ਪਾਸੇ 85 ਕੁ ਮੀਲਾਂ ਦੀ ਵਿੱਥ ਤੇ, ਹਿੰਦੂਆਂ ਦਾ ਪ੍ਰਸਿੱਧ ਤੀਰਥ ਪ੍ਰਯਾਗ। ਮੁਗਲ ਬਾਦਸ਼ਾਹਾਂ ਨੇ ਇਸ ਦਾ ਨਾਮ ਅਲਾਹਾਬਾਦ ਰੱਖ ਦਿੱਤਾ। ਇੱਥੇ ਗੰਗਾ ਜਮਨਾ ਨਦੀਆਂ ਮਿਲਦੀਆਂ ਹਨ, ਇਥੇ ਸਰਸ੍ਵਤੀ ਨਦੀ ਦਾ ਗੁਪਤ ਸੰਗ ਭੀ ਮੰਨਿਆ ਜਾਂਦਾ ਹੈ। ਇਸ ਥਾਂ ਨੂੰ ਤ੍ਰਿਬੇਣੀ ਆਖਦੇ ਹਨ, ਤਿੰਨ ਪ੍ਰਵਾਹਾਂ ਦਾ ਇਕੱਠ।

ਮਾਘੀ ਦੇ ਮੌਕੇ ਤੇ ਤ੍ਰਿਬੇਣੀ ਦਾ ਇਸ਼ਨਾਨ ਹਿੰਦੂਆਂ ਵਾਸਤੇ ਬੜਾ ਮਹਾਤਮ ਰੱਖਦਾ ਹੈ। ਤਕਰੀਬਨ 27 ਦਿਸੰਬਰ ਨੂੰ ਸੀ ਮਾਘੀ। ਸਵਾ ਕੁ ਦੋ ਮਹੀਨੇ ਰਹਿੰਦੇ ਸਨ। ਕੁਝ ਦਿਨ ਦੀਵਾਲੀ ਸਮੇਂ ਅਜੁੱਧਿਆ ਠਹਿਰ ਕੇ ਸਤਿਗੁਰੂ ਜੀ ਪ੍ਰਯਾਗ ਨੂੰ ਚੱਲ ਪਏ।

ਤ੍ਰਿਬੇਣੀ ਦਾ ਇਸ਼ਨਾਨ ਕਰਨ ਲਈ ਮਾਘੀ ਦੇ ਮੌਕੇ ਤੇ ਦੂਰੋਂ ਦੂਰੋਂ ਅਨੇਕਾਂ ਹਿੰਦੂ ਪ੍ਰਯਾਗ ਆ ਇਕੱਠੇ ਹੋਏ। ਸਤਿਗੁਰੂ ਜੀ ਨੇ ਉਹਨਾਂ ਨੂੰ ਜਾਚ ਸਿਖਾਈ ਅਸਲ ਸੁੱਚੇ ਇਸ਼ਨਾਨ ਦੀ, ਅਸਲ ਤ੍ਰਿਬੇਣੀ-ਇਸ਼ਨਾਨ ਦੀ।

ਇਹ ਜ਼ਿਕਰ ਹੈ ਸੰਨ 1508 ਦੇ ਦਿਸੰਬਰ ਦੇ ਅਖ਼ੀਰਲੇ ਦਿਨਾਂ ਦਾ।

## ਬਨਾਰਿਸ (ਕਾਂਸ਼ੀ)

ਪ੍ਰਯਾਗ ਤੋਂ 65 ਕੁ ਮੀਲ ਪੂਰਬ ਵਲ। ਸ਼ਿਵ ਜੀ ਦੀ ਨਗਰੀ। ਹਿੰਦੂਆਂ ਦੀਆਂ ਸੱਤ ਪੁਰੀਆਂ ਵਿਚੋਂ ਇਕ। ਸ਼ਿਵ-ਰਾਤ੍ਰੀ, ਸ਼ਿਵ ਜੀ ਦੀ ਯਾਦ ਵਿਚ ਸਭ ਤੋਂ ਪਵਿੱਤਰ। ਸ਼ਿਵ-ਰਾਤ੍ਰੀ ਹਰ ਸਾਲ ਫੱਗਣ ਵਦੀ 14 ਨੂੰ। ਸੰਨ 1509 ਦੀ ਸ਼ਿਵ-ਰਾਤ੍ਰੀ ਸੀ ਫਰਵਰੀ ਦੀ ਤਕਰੀਬਨ 19 ਤਾਰੀਖ਼ ਨੂੰ।

ਜਨਵਰੀ ਸੰਨ 1509 ਦੇ ਸ਼ੁਰੂ ਵਿਚ ਪ੍ਰਯਾਗ ਤੋਂ ਚੱਲ ਕੇ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਉਸ ਸਮੇਂ ਬਨਾਰਸ ਪਹੁੰਚੇ ਜਦੋਂ ਸ਼ਿਵ-ਰਾਤ੍ਰੀ ਮਨਾਣ ਦੀਆਂ ਤਿਆਰੀਆਂ ਹੋ ਰਹੀਆਂ ਸਨ। ਬਨਾਰਸ ਦੇ 'ਲਕਸਾ-ਮਹਾਲ' ਵਿਚ ਜਾ ਡੇਰਾ ਕੀਤੇ ਨੇ। ਉਥੇ ਹੁਣ ਗੁਰਦੁਆਰਾ ਹੈ 'ਗੁਰੂ ਕਾ ਬਾਗ।'

ਹਿੰਦੂ-ਲੋਕ ਇਹ ਮੰਨਦੇ ਸਨ ਕਿ ਬਨਾਰਸ ਵਿਚ ਮਰਨ ਵਾਲੇ ਨੂੰ ਮੁਕਤੀ ਮਿਲ ਜਾਂਦੀ ਹੈ। ਸਤਿਗੁਰੂ ਜੀ ਨੇ ਸ਼ਰਧਾਲੂਆਂ ਨੂੰ ਸਮਝਾਇਆ ਕਿ ਮਾਇਆ ਤੋਂ ਮੁਕਤੀ ਮਿਲਣ ਦਾ ਇਕੋ ਇਕ ਸਾਧਨ ਹੈ—ਪਰਮਾਤਮਾ ਦੀ ਭਗਤੀ।

ਬਨਾਰਸ ਤੋਂ ਸਤਿਗੁਰੂ ਜੀ ਨੇ ਹੇਠ ਲਿਖੇ ਭਗਤਾਂ ਦੀ ਬਾਣੀ ਦਾ ਉਤਾਰਾ ਲਿਆ—ਭਗਤ ਕਬੀਰ ਜੀ, ਰਵਿਦਾਸ ਜੀ, ਸੈਣ ਜੀ ਤੇ ਪੀਪਾ ਜੀ।

## ਗਇਆ

ਬਨਾਰਸ ਤੋਂ ਸਵਾ ਕੁ ਸੌ ਮੀਲ ਪੂਰਬ ਪਾਸੇ। ਇਥੇ ਹਿੰਦੂ-ਸੱਜਣ ਪਿਤਰਾਂ ਦੀ ਗਤੀ ਲਈ ਪਿੰਡ (ਜਵਾਂ ਦੇ ਆਟੇ ਦੇ ਪੇੜੇ) ਭਰਾਂਦੇ ਹਨ। ਇਸ ਤੀਰਥ ਉੱਤੇ ਇਕੱਠ ਹੁੰਦਾ ਹੈ ਵੈਸਾਖੀ ਸਮੇਂ। ਸੰਨ 1509 ਦੀ ਵੈਸਾਖੀ ਸੀ 27 ਮਾਰਚ ਨੂੰ, ਮੰਗਲਵਾਰ। ਭਾਈ ਮਰਦਾਨਾ ਤੇ ਸਤਿਗੁਰੂ ਜੀ ਵੈਸਾਖੀ ਸਮੇਂ 'ਗਇਆ' ਪਹੁੰਚੇ। ਕੀਰਤਨ ਦੀ ਰਾਹੀਂ ਲੋਕਾਂ ਨੂੰ ਮਨੁੱਖਾ-ਸਰੀਰ ਦੀ ਅੰਤਮ ਕਿਰਿਆ ਬਾਰੇ ਸਹੀ ਰਸਤਾ ਸਮਝਾਇਓ ਨੇ।

## ਕਾਮਰੂਪ (ਆਸਾਮ) ਦੇਸ਼ ਨੂੰ

ਇਸ ਦੇਸ਼ ਵਿਚ 'ਕਾਮਾਖਯਾ' ਦੇਵੀ ਦਾ ਅਸਥਾਨ ਹੈ। ਪਰਧਾਨ ਨਗਰ ਗੋਹਾਟੀ। ਇਹੀ ਇਲਾਕਾ ਸੀ ਵਾਮ-ਮਾਰਗੀਆਂ ਦਾ ਗੜ੍ਹ। ਇਥੇ ਹੀ ਸੀ ਗੁਆਂਢੀ ਕਬੀਲਿਆਂ ਦੇ ਬੰਦਿਆਂ ਦਾ ਸ਼ਿਕਾਰ

ਖੇਡ ਕੇ ਫ਼ਖ਼ਰ ਕਰਨ ਦਾ ਰਿਵਾਜ। ਆਸਾਮ ਵਿਚ ਪਰਬਤ-ਧਾਰਾ ਬਹੁਤ ਹਨ। ਜ਼ਰ, ਜੋਰੂ, ਜ਼ਮੀਨ ਦੀ ਮਲਕੀਅਤ ਦੀ ਖ਼ਾਤਰ ਆਸਾਮ ਦੇ ਕਬੀਲਿਆਂ ਵਿਚ ਪਰਸਪਰ ਵੈਰ-ਵਿਰੋਧ ਬਹੁਤ ਸਨ।

ਗਿਰਾਵਟ ਦੇ ਅੱਤ ਡੂੰਘੇ ਟੋਏ ਵਿਚ ਪਏ ਉਹਨਾਂ ਲੋਕਾਂ ਨੂੰ ਮਨੁੱਖਾ ਜੀਵਨ ਦੀ ਕਦਰ ਸਿਖਾਣ ਲਈ ਸਤਿਗੁਰੂ ਜੀ ਨੇ 'ਗਇਆ' ਤੋਂ 'ਗੋਹਾਟੀ' ਦਾ ਰੁਖ ਕੀਤਾ। ਗਇਆ ਤੋਂ ਜਗਨਨਾਥ ਚਾਰ ਕੁ ਸੌ ਮੀਲ ਹੈ। ਗੋਹਾਟੀ ਵਲੋਂ ਦੀ ਆਉਣ ਨਾਲ ਅੱਠ ਸੌ ਮੀਲ ਦੇ ਕਰੀਬ ਪੈਂਡਾ ਵਧੀਕ ਹੋ ਗਿਆ।

ਵਾਮ-ਮਾਰਗ ਅਨੁਸਾਰ ਵਾਮ-ਮਾਰਗੀਆਂ ਦਾ ਸਭ ਤੋਂ ਸ੍ਰੇਸ਼ਟ ਦਿਹਾੜਾ ਕੱਤਕ ਦੀ ਮੱਸਿਆ (ਦੀਵਾਲੀ) ਹੈ। ਉਸ ਮੌਕੇ ਤੇ ਇਕੱਠੇ ਹੋ ਕੇ ਇਹ ਲੋਕ ਉਤਸ਼ਾਹ ਕਰਦੇ ਹਨ। ਗੋਹਾਟੀ ਦਾ 'ਯੋਨੀ ਪੀਠ' ਮੰਦਰ ਇਹਨਾਂ ਦਾ ਕੇਂਦਰੀ ਅਸਥਾਨ ਹੈ।

ਗੁਰੂ ਨਾਨਕ ਦੇਵ ਜੀ 'ਗਇਆ' ਤੋਂ ਚੱਲ ਕੇ 'ਗੋਹਾਟੀ' ਦੀਵਾਲੀ ਦੇ ਮੌਕੇ ਪਹੁੰਚੇ। ਵੈਸਾਖੀ (27 ਮਾਰਚ) ਨੂੰ 'ਗਇਆ' ਸਨ। ਦੀਵਾਲੀ ਸੀ 23 ਅਕਤੂਬਰ ਨੂੰ। 'ਗਇਆ' ਤੋਂ 'ਗੋਹਾਟੀ' ਪੰਜ ਸੌ ਮੀਲ ਹੈ। ਲੋੜ ਅਨੁਸਾਰ ਕਈ ਵਲੇ ਮਾਰਨ ਦਾ ਪੈਂਡਾ ਰਲਾ ਕੇ 600 ਮੀਲ। ਇਹ ਪੈਂਡਾ ਮੁਕਾਇਆ 200 ਦਿਨਾਂ ਵਿਚ।

ਵਾਮ-ਮਾਰਗੀ ਮੰਦਰਾਂ ਵਿਚ ਮਦਿਰਾ, ਮਾਸ, ਮੈਥੁਨ ਦਾ ਪਰਚਾਰ ਸੀ। ਗੁਰੂ ਨਾਨਕ ਦੇਵ ਜੀ ਨੇ ਇਹਨਾਂ ਪ੍ਰਾਂਤਾਂ (ਬਿਹਾਰ, ਬੰਗਾਲ, ਆਸਾਮ, ਉੜੀਸਾ) ਵਿਚ ਸ਼ੁੱਧ ਆਚਰਨ ਉੱਤੇ ਜ਼ੋਰ ਦਿੱਤਾ।

## ਗੋਹਾਟੀ ਤੋਂ ਬੰਗਾਲ ਪ੍ਰਾਂਤ ਵਿਚ

ਪਹਾੜੀ ਇਲਾਕਾ ਸੀ। ਸਤਿਗੁਰੂ ਜੀ ਪੂਰਬੀ ਸਮੁੰਦਰ ਦੇ ਨਾਲ-ਨਾਲ ਦੇ ਇਲਾਕੇ ਨੂੰ 'ਦ੍ਰਾਵਿੜ' ਆਖਦੇ ਹਨ। ਇਸ ਇਲਾਕੇ ਦੇ ਲੋਕ ਤੀਰ ਕਮਾਨ ਦੇ ਬੜੇ ਉਸਤਾਦ ਸਨ। 'ਦ੍ਰਾਵਿੜ' ਭਾਸ਼ਾ ਵਿਚ ਕਮਾਨ ਨੂੰ 'ਭੀਲ' ਆਖਦੇ ਹਨ। ਇਸ ਤੋਂ ਤੀਰ ਕਮਾਨ ਵਰਤਣ ਵਾਲੇ ਲੋਕਾਂ ਦਾ ਨਾਮ: ਭੀ 'ਭੀਲ' ਪ੍ਰਸਿੱਧ ਹੋਇਆ।

ਸਤਿਗੁਰੂ ਜੀ ਇਹਨਾਂ 'ਭੀਲਾਂ' ਵਿਚੋਂ ਦੀ ਲੰਘ ਤੁਰੇ। ਤੇ, ਉਹਨਾਂ ਗ਼ਰੀਬਾਂ ਨਾਲ ਸਾਂਝ ਬਣਾਂਦੇ ਗਏ। ਪਿੰਡ ਪਿੰਡ ਠਹਿਰਦੇ ਹੋਏ ਬੇਜ਼ਵਾੜੇ ਪਹੁੰਚੇ, ਪੁਰੀ ਤੋਂ 400 ਮੀਲ। ਬੇਜ਼ਵਾੜੇ ਤੋਂ 30 ਮੀਲ ਗੰਤੂਰ। ਗੰਤੂਰ ਤੋਂ ਕੁੜਾਪੇ 170 ਕੁ ਮੀਲ।

ਹਾੜ ਸੁਦੀ 2 ਨੂੰ ਸਤਿਗੁਰੂ ਜੀ ਜਗਨ ਨਾਥ ਪੁਰੀ ਸਨ। ਉਥੋਂ ਦੀਵਾਲੀ ਦੇ ਮੌਕੇ ਤੇ ਕੁੜਾਪੇ ਅੱਪੜੇ। ਕੁੜਾਪੇ ਵਿਚ ਸਤਿਗੁਰੂ ਜੀ ਦੀ ਧਰਮਸਾਲ ਹੈ। ਇਹ ਦੀਵਾਲੀ ਸੰਨ 1510 ਦੀ ਸੀ। ਸੰਨ 1509 ਦੀ ਦੀਵਾਲੀ ਨੂੰ ਸਤਿਗੁਰੂ ਜੀ ਆਸਾਮ ਦੇ ਸ਼ਹਿਰ ਗੋਹਾਟੀ ਵਿਚ ਸਨ। ਗੋਹਾਟੀ ਤੋਂ ਕੁੜਾਪਾ ਡੇਢ ਕੁ ਹਜ਼ਾਰ ਮੀਲ ਹੈ।

## ਕੌਡਾ ਭੀਲ

ਅੰਨ ਉਪਜਾਊ ਧਰਤੀ ਤੋਂ ਕੱਢੇ ਹੋਏ ਵਿਚਾਰੇ ਭੀਲ ਲੋਕ ਮਾਣਸ-ਖਾਣੇ ਬਣਨ ਤੇ ਮਜ਼ਬੂਰ ਕੀਤੇ ਗਏ ਸਨ। ਭਾਈ ਮਰਦਾਨਾ ਅਤੇ ਗੁਰੂ ਨਾਨਕ ਦੇਵ ਜੀ ਉਹਨਾਂ ਮਾਣਸ-ਖਾਣੇ ਬੰਦਿਆਂ ਨਾਲ ਪਿਆਰ ਕਰਨ ਲਈ ਉਹਨਾਂ ਦੇ ਸੈਂਕੜੇ ਮੀਲ ਦੇ ਜੰਗਲੀ ਪਹਾੜੀ ਬੰਜਰ ਦੇਸ਼ ਵਿਚੋਂ ਦੀ ਲੰਘ ਤੁਰੇ।

ਜਦੋਂ ਗੁਰੂ ਨਾਨਕ ਦੇਵ ਜੀ ਭੀਲਾਂ ਦੇ ਇਲਾਕੇ ਵਿਚੋਂ ਲੰਘਦੇ ਹੋਏ ਕਿਤੇ ਉਜਾੜ ਜਿਹੀ ਵਿਚ ਪਹੁੰਚੇ, ਮਰਦਾਨਾ ਕਿਸੇ ਕਾਰਨ ਸਤਿਗੁਰੂ ਜੀ ਤੋਂ ਰਤਾ ਲਾਂਭੇ ਚਲਾ ਗਿਆ। ਤਾਂ ਕੌਡੇ ਨੇ ਉਸ ਨੂੰ ਫੜ ਲਿਆ। ਮਰਦਾਨੇ ਦੇ ਕੁਝ ਚਿਰ ਨਾ ਪਹੁੰਚਣ ਤੇ ਗੁਰੂ ਨਾਨਕ ਦੇਵ ਜੀ ਨੇ ਉਸ ਦੀ ਭਾਲ ਕੀਤੀ। ਭਾਲ ਕਰਦਿਆਂ ਉਹਨਾਂ ਮਰਦਾਨੇ ਨੂੰ ਕੌਡੇ ਦੇ ਕਬਜ਼ੇ ਵਿਚ ਜਾ ਲੱਭਾ। ਕੌਡਾ ਮਨੁੱਖਤਾ ਦੀ ਅੱਤ ਨੀਵੀਂ ਪੱਧਰ ਤੇ ਅੱਪੜ ਚੁੱਕਾ ਹੋਇਆ ਸੀ। 'ਸਾਊ' ਸਮਾਜ ਦਾ ਜੇ ਕੋਈ ਭੁੱਲਾ-ਭਟਕਿਆ

ਬੰਦਾ ਉਸ ਦੇ ਟੇਟੇ ਚੜ੍ਹਦਾ ਸੀ, ਤਾਂ ਉਸ ਨੂੰ ਮਾਰ ਕੇ ਖਾਣੋਂ ਭੀ ਫ਼ਰਕ ਨਹੀਂ ਸੀ ਕਰਦਾ।

ਸਤਿਗੁਰੂ ਜੀ ਦੇ ਚਿਹਰੇ ਦਾ ਜਲਾਲ ਵੇਖ ਕੇ ਉਸ ਦੇ ਦਿਲ ਦੀ ਕਠੋਰਤਾ ਦੂਰ ਹੋ ਗਈ। ਸਤਿਗੁਰੂ ਜੀ ਨੇ ਉਸ ਨੂੰ 'ਸਾਊ' ਸਮਾਜ ਦੇ ਅੱਨਿਆਇ-ਭਰੇ ਸਲੂਕ ਦਾ ਮਰਦਾਂ ਵਾਂਗ ਟਾਕਰਾ ਕਰਨ ਦੇ ਰਾਹੇ ਪਾਇਆ ਤੇ ਆਦਮ-ਖੋਰੀ ਦੇ ਘੋਰ ਕੁਕਰਮ ਵਲੋਂ ਹਟਾਇਆ।

### ਕੁੜਾਪੇ ਤੋਂ ਮਦੂਰੇ

ਕੁੜਾਪੇ ਤੋਂ ਮਦੂਰਾ ਤਕਰੀਬਨ ਸਵਾ ਤਿੰਨ ਸੌ ਮੀਲ ਹੈ। ਸਤਿਗੁਰੂ ਜੀ ਨੇ 1510 ਦੀ ਦੀਵਾਲੀ ਤੋਂ ਪਿਛੋਂ ਰਾਮੇਸ਼ੁਰ ਦਾ ਰੁਖ ਕੀਤਾ। ਰਾਮੇਸ਼ੁਰ ਮਦੂਰੇ ਤੋਂ 100 ਮੀਲ ਅਗਾਂਹ ਹੈ। ਕੁੜਾਪੇ ਤੋਂ ਪਾਲੀਪੁਰ, ਤਿਰੁਪੁਰੀ, ਕਾਂਜੀਵਰਮ, ਪਾਂਡੀਚਰੀ, ਕੁੰਭਕੋਨਮ, ਤੰਜੋਰ, ਤ੍ਰਿਚਨਾਪਲੀ, ਪਾਲਮਕੋਟਾ ਆਦਿਕ ਨਗਰਾਂ ਤੋਂ ਹੁੰਦੇ ਹੋਏ ਸਤਿਗੁਰੂ ਜੀ ਮਦੂਰੇ ਪਹੁੰਚੇ।

ਪਾਲਮਕੋਟੇ ਗਣੇਸ਼ ਦਾ ਜਨਮ ਹੋਇਆ ਮੰਨਿਆ ਜਾਂਦਾ ਹੈ। ਮਦੂਰੇ ਵਿਚ ਮੀਨਾਰੀ ਦੇਵੀ ਦਾ ਬੜਾ ਪ੍ਰਸਿੱਧ ਮੰਦਰ ਹੈ। ਪਾਂਡੀਚਰੀ ਵਿਚ ਵਿਸ਼ਨੂੰ ਦੀ ਮੂਰਤੀ 'ਪਦਮ ਨਾਭਿ' ਦਾ ਮੰਦਰ ਬਣਿਆ ਹੋਇਆ ਹੈ।

ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ ਪਰਮਾਤਮਾ ਦੀ ਭਗਤੀ ਵਲ ਪਰੇਰਿਆ।

ਤੰਜੋਰ ਵਿਚ ਗੁਰੂ ਨਾਨਕ ਦੇਵ ਜੀ ਦੀ ਧਰਮਸਾਲ ਬਣੀ ਹੋਈ ਹੈ।

### ਰਾਮੇਸ਼ੁਰ

ਮਦੂਰੇ ਤੋਂ ਰਾਮੇਸ਼ੁਰ ਇਕ ਸੌ ਮੀਲ ਦੇ ਕਰੀਬ ਦੱਖਣ-ਪੂਰਬ ਪਾਸੇ ਪਾਮਬਨ ਦ੍ਵੀਪ ਵਿਚ ਇਕ ਪਰਸਿੱਧ ਹਿੰਦੂ ਮੰਦਰ ਹੈ। ਹਿੰਦੂਆਂ ਦਾ ਨਿਸ਼ਚਾ ਹੈ ਕਿ ਸ੍ਰੀ ਰਾਮ ਚੰਦ੍ਰ ਜੀ ਨੇ ਪੁਲ ਬੰਨ੍ਹਣ ਸਮੇਂ ਸ਼ਿਵਲਿੰਗ ਅਸਥਾਪਨ ਕੀਤਾ ਸੀ।

ਰਾਮੇਸ਼ੁਰ ਦੀ ਪਹਿਲੀ ਯਾਤਰਾ ਚੇਤ ਸੁਦੀ ਪੰਚਮੀ ਨੂੰ ਸੀ। ਸੰਨ 1511 ਦੇ ਮਾਰਚ ਦੀ ਤਕਰੀਬਨ 4 ਤਾਰੀਖ਼। ਸਤਿਗੁਰੂ ਜੀ ਭੀ ਭਾਈ ਮਰਦਾਨੇ ਸਮੇਤ 4 ਮਾਰਚ ਸੰਨ 1511 ਨੂੰ ਰਾਮੇਸ਼ੁਰ ਸਨ।

### ਸਿੰਘਲਾਦੀਪ

ਇਹ ਇਕ ਟਾਪੂ ਹੈ, ਰਾਮੇਸ਼ੁਰ ਤੋਂ ਸਿਰਫ਼ 14 ਮੀਲ। ਇਹ ਸਫ਼ਰ ਜਹਾਜ਼ ਤੇ ਕਰਨਾ ਪੈਂਦਾ ਹੈ। ਸਿੰਘਲਾਦੀਪ ਦੇ ਪੱਛਮੀ ਤੇ ਉੱਤਰੀ ਇਲਾਕੇ ਤੋਂ ਹੁੰਦੇ ਹੋਏ ਸਤਿਗੁਰੂ ਜੀ ਪੂਰਬੀ ਪਾਸੇ ਸ਼ਹਿਰ ਤ੍ਰਿਣੋਕਮਾਲੀ ਅੱਪੜੇ। ਇਥੋਂ ਮਟੀਆਕਲਮ। ਅੱਜਕਲ੍ਹ ਇਸ ਦਾ ਨਾਮ ਹੈ ਮਟਾਲਾ। ਇਹ ਸੀ ਰਾਜਾ ਸ਼ਿਵਨਾਭਿ ਦੀ ਰਾਜਧਾਨੀ।

ਉਸ ਵੇਲੇ ਤੱਕ ਸਿੰਘਲਾਦੀਪ 18 ਰਜਵਾੜਿਆਂ ਵਿਚ ਵੰਡਿਆ ਜਾ ਚੁੱਕਾ ਸੀ। ਮਟੀਆਕਲਮ ਤੋਂ 20 ਕੁ ਮੀਲ ਦੱਖਨ ਪਾਸੇ ਹੈ ਕੈਂਡੀ (ਖੰਡੀ) ਸ਼ਹਿਰ। ਲਾਹੌਰ ਨਿਵਾਸੀ ਭਾਈ ਮਨਸੁਖ ਇਹਨਾਂ ਹੀ ਸ਼ਹਿਰਾਂ ਵਿਚ ਵਪਾਰ ਕਰਨ ਆਇਆ ਕਰਦਾ ਸੀ। ਰਾਜਾ ਸ਼ਿਵ-ਨਾਭਿ ਨੂੰ ਭਾਈ ਮਨਸੁਖ ਪਾਸੋਂ ਹੀ ਗੁਰੂ ਨਾਨਕ ਦੇਵ ਜੀ ਦੇ ਮਤ ਦੀ ਸੂਝ ਪਈ ਸੀ।

ਮਾਰਚ 1511 ਵਿਚ ਰਾਮੇਸ਼ੁਰਮ ਤੋਂ ਚੱਲ ਕੇ ਗੁਰੂ ਨਾਨਕ ਦੇਵ ਜੀ ਮਈ ਵਿਚ ਮਟੀਆਕਲਮ ਪਹੁੰਚੇ। ਕਈ ਸਾਧੂਆਂ ਦੀ ਠੱਗੀ ਤੋਂ ਡਰੇ ਹੋਏ ਰਾਜਾ ਸ਼ਿਵਨਾਭਿ ਨੇ ਸਤਿਗੁਰੂ ਜੀ ਦੀ ਪਰਖ ਵਾਸਤੇ ਕਈ ਮੋਹਨੀਆਂ ਭੇਜੀਆਂ। ਉਹ ਸਤਿਗੁਰੂ ਜੀ ਉੱਤੇ ਆਪਨਾ ਅਸਰ ਨਾ ਪਾ ਸਕੀਆਂ। ਰਾਜੇ ਨੂੰ ਨਿਸਚਾ ਬੱਝ ਗਿਆ। ਆ ਕੇ ਦਰਸ਼ਨ ਕੀਤੇ ਸੁ।

ਕੁਝ ਦਿਨ ਸਤਿਗੁਰੂ ਜੀ ਉਥੇ ਠਹਿਰੇ। ਇਤਨੇ ਨੂੰ ਸੁਆਮੀ ਕਾਰਤਿਕੇਯ ਦੀ ਯਾਤ੍ਰਾ ਵਾਲਾ

ਦਿਨ ਆ ਗਿਆ। ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ ਪਰਮਾਤਮਾ ਦੀ ਭਗਤੀ ਵੱਲ ਪ੍ਰੇਰਿਆ। 18 ਰਜਵਾੜਿਆਂ ਦੇ ਰਾਜਿਆਂ ਨੇ ਮੁੜ ਸ਼ਿਵਨਾਭਿ ਨੂੰ ਆਪਣਾ ਸਰਦਾਰ ਮੰਨ ਲਿਆ। ਇਸ ਮੇਲੇ ਤੋਂ ਪਿਛੋਂ ਗੁਰੂ ਨਾਨਕ ਦੇਵ ਜੀ ਬਾਕੀ ਦੇ ਰਜਵਾੜਿਆਂ ਵਿਚ ਭੀ ਗਏ। ਇਕ ਸਾਲ ਦੇ ਕਰੀਬ ਸਿੰਘਲਾਦੀਪ ਵਿਚ ਰਹੇ। ਅਪ੍ਰੈਲ 1512 ਵਿਚ ਇਥੋਂ ਵਾਪਸ।

## ਬੰਬਈ ਪ੍ਰਾਂਤ ਨੂੰ

ਸਿੰਘਲਾਦੀਪ ਤੋਂ ਜਹਾਜ਼ ਰਾਹੀਂ ਸਤਿਗੁਰੂ ਜੀ ਭਾਈ ਮਰਦਾਨੇ ਸਮੇਤ ਪੱਛਮੀ ਕੰਢੇ ਤੇ ਕੋਚੀਨ ਪਹੁੰਚੇ। ਕੋਚੀਨ ਵਿਚ ਗੁਰੂ ਨਾਨਕ ਦੇਵ ਜੀ ਦਾ ਗੁਰਦੁਆਰਾ ਹੈ।

ਕੋਚੀਨ ਤੋਂ ਪਲਘਾਟ, ਜਿਥੇ ਸ਼ਿਵ ਜੀ ਦਾ ਜਨਾਰਦਨ ਮੰਦਰ ਹੈ। ਕੋਚੀਨ ਤੋਂ 60 ਮੀਲ ਉੱਤਰ ਪਾਸੇ। ਪਾਲਘਾਟ ਤੋਂ 35 ਮੀਲ ਉੱਤਰ ਦੇ ਰੁਖ ਨੀਲਗਿਰੀ ਦੇ ਇਲਾਕੇ ਵਿਚ। ਉਥੋਂ 70 ਕੁ ਮੀਲ ਉੱਤਰ ਪਾਸੇ ਸ਼ਹਿਰ ਸ੍ਰੀ ਰੰਗਾਪਟਨ। ਇਹ ਸ਼ਹਿਰ ਮੈਸੂਰ ਤੋਂ 7 ਮੀਲ ਉੱਤਰ ਪਾਸੇ ਹੈ। ਸਭ ਲੋਕਾਂ ਨੂੰ ਪਰਮਾਤਮਾ ਦੀ ਭਗਤੀ ਵਲ ਪ੍ਰੇਰਦੇ ਹੋਏ ਮਲਿਕਾਰਜੁਨ ਮੰਦਰ ਵਲ ਰੁਖ ਕੀਤੇ ਨੇ। ਸ੍ਰੀ ਰੰਗਾਪਟਨ ਤੋਂ ਢਾਈ ਕੁ ਸੌ ਮੀਲ ਉੱਤਰ ਪਾਸੇ।

ਇਥੋਂ 175 ਕੁ ਮੀਲ ਉੱਤਰ-ਪੱਛਮ ਰੁਖ ਤੇ ਨਗਰ ਪਾਂਧਰਪੁਰ, ਜਿਥੇ ਭਗਤ ਨਾਮਦੇਵ ਜੀ ਨੇ ਆਪਣੀ ਉਮਰ ਦਾ ਬਹੁਤਾ ਹਿੱਸਾ ਗੁਜ਼ਾਰਿਆ ਸੀ। ਪਾਂਧਰਪੁਰ ਤੋਂ ਭਗਤ ਨਾਮਦੇਵ ਜੀ ਦੀ ਬਾਣੀ ਦਾ ਉਤਾਰਾ ਕੀਤੋ ਨੇ। ਪਾਂਧਰਪੁਰ ਤੋਂ 45 ਕੁ ਮੀਲ ਉੱਤਰ-ਪੂਰਬ ਪਾਸੇ ਬਾਰਸੀ ਪਹੁੰਚੇ। ਤ੍ਰਿਲੋਚਨ ਜੀ ਬਾਰਸੀ ਦੇ ਰਹਿਣ ਵਾਲੇ ਸਨ। ਉਹਨਾਂ ਦੇ ਸ਼ਬਦ ਇਥੋਂ ਲਏ।

ਬਾਰਸੀ ਤੋਂ ਪੂਨੇ, 120 ਮੀਲ ਦੇ ਕਰੀਬ ਪੱਛਮ ਵਲ। ਇਥੇ 'ਭੀਮ ਸ਼ੰਕਰ' ਪ੍ਰਸਿੱਧ ਜੋਤੀ-ਲਿੰਗ ਮੰਦਰ ਹੈ। ਲੋਕਾਂ ਨੂੰ ਸ਼ਿਵ-ਪੂਜਾ ਵਲੋਂ ਵਰਜਦੇ ਹੋਏ ਪੂਨੇ ਤੋਂ ਅਮਰ ਨਾਥ ਦੇ ਰਸਤੇ ਨਾਸਿਕ ਵਲ। ਅਮਰ ਨਾਥ ਸ਼ਿਵ-ਰਾਤ੍ਰੀ ਦਾ ਮੇਲਾ ਫੱਗਣ ਵਦੀ 14 ਨੂੰ। ਇਥੋਂ ਨਾਸਿਕ 60 ਮੀਲ। ਵੈਸਾਖੀ ਦੇ ਮੇਲੇ ਤੇ 28 ਮਾਰਚ 1514 ਨੂੰ ਸਤਿਗੁਰੂ ਜੀ ਨਾਸਿਕ ਪਹੁੰਚੇ। ਨਾਸਿਕ ਤੋਂ 20 ਮੀਲ ਦੱਖਣ-ਪੱਛਮ 'ਤ੍ਰਯੰਬਕ' ਮੰਦਰ। ਇਥੇ ਹਰ ਬਾਰਾਂ ਸਾਲਾਂ ਪਿੱਛੋਂ 'ਕੁੰਭ' ਦਾ ਮੇਲਾ ਲੱਗਦਾ ਹੈ।

ਨਾਸਿਕ ਤੋਂ 100 ਮੀਲ ਪੂਰਬ ਪਾਸੇ ਸ਼ਹਿਰ ਔਰੰਗਾਬਾਦ ਨੂੰ। ਉਥੇ 12 ਸ਼ਿਵਲਿੰਗ ਮੰਦਰਾਂ ਵਿਚੋਂ ਘ੍ਰਿਣੇਸ਼੍ਵਰ ਮੰਦਰ ਹੈ। ਲੋਕਾਂ ਨੂੰ ਇਕ ਪਰਮਾਤਮਾ ਦੀ ਭਗਤੀ ਵਲ ਪਰੇਰਿਆ।

ਉਥੋਂ ਉਜੈਨ ਨੂੰ। ਉਥੇ ਭੀ ਇਕ ਸ਼ਿਵ-ਮੰਦਰ, 'ਮਹਾਕਾਲ' ਮੰਦਰ। ਉਜੈਨ ਦੇ ਰਸਤੇ ਵਿਚ 'ਓਅੰਕਾਰ' ਮੰਦਰ। ਔਰੰਗਾਬਾਦ ਤੋਂ ਬੁਰਹਾਨਪੁਰ ਦੇ ਰਸਤੇ 120 ਮੀਲ, 'ਓਅੰਕਾਰ' ਮੰਦਰ ਹੈ। 'ਓਅੰਕਾਰ' ਤੋਂ 70 ਮੀਲ ਉੱਤਰ ਪਾਸੇ ਸ਼ਹਿਰ ਉਜੈਨ। ਕੁੰਭ ਦੇ ਪ੍ਰਸਿੱਧ ਚਾਰ ਮੇਲਿਆਂ ਵਿਚੋਂ ਇਕ ਮੇਲਾ ਇੱਥੇ ਲੱਗਦਾ ਹੈ।

## ਉਜੈਨ ਤੋਂ ਪਾਲੀਟਾਣੇ

ਉਜੈਨ ਤੋਂ ਸੋਮਨਾਥ ਵਲ ਪਰਤੇ। ਉਜੈਨ ਤੋਂ ਬੜੋਦਾ 150 ਮੀਲ, ਪੱਛਮ ਵਲ। ਅਗਾਂਹ ਭਾਵ ਨਗਰ 70 ਕੁ ਮੀਲ, ਅਗਾਂਹ ਪਾਲੀਟਾਣਾ 35 ਕੁ ਮੀਲ। ਇਥੇ ਜੈਨਮਤ ਦਾ ਪ੍ਰਸਿੱਧ ਮੰਦਰ ਹੈ।

ਸਤਿਗੁਰੂ ਜੀ ਪਾਲੀਟਾਣੇ ਪਹੁੰਚੇ, ਜਦੋਂ ਜੈਨੀ ਸਾਧੂਆਂ ਦੇ ਅਖ਼ੀਰਲੇ ਅਵਤਾਰ ਮਹਾਂਵੀਰ ਦਾ ਜਨਮ-ਦਿਨ ਆ ਰਿਹਾ ਸੀ। ਇਹ ਜ਼ਿਕਰ ਹੈ ਅਗਸਤ 1514 ਦਾ। ਗੁਰੂ ਨਾਨਕ ਦੇਵ ਜੀ ਦੀ ਚਰਚਾ ਜੈਨੀ ਸਾਧੂ ਮਨਭੀ ਨਾਲ ਹੋਈ ਸੀ।

ਸਿੰਘਲਦੀਪ ਤੋਂ ਪਾਲੀਟਾਣੇ ਤੱਕ ਸਤਿਗੁਰੂ ਜੀ ਨੇ 1600 ਮੀਲ ਪੈਂਡਾ ਕੀਤਾ। ਅਪ੍ਰੈਲ 1512 ਵਿਚ ਚੱਲ ਕੇ ਅਗਸਤ 1514 ਵਿਚ ਪਾਲੀਟਾਣੇ ਪਹੁੰਚੇ ਸਨ।

ਜੈਨੀ ਸਾਧੂਆਂ ਨੂੰ ਸਤਿਗੁਰੂ ਜੀ ਨੇ ਇਸ਼ਨਾਨ-ਹੀਣ ਕੁਚੀਲ ਜੀਵਨ ਵਲੋਂ ਵਰਜਿਆ ਤੇ

ਸਮਝਾਇਆ ਕਿ ਜੀਵ-ਹਿੰਸਾ ਦੇ ਵਹਿਮ ਵਿਚ ਪੈ ਕੇ ਪਾਣੀ ਪਾਸੋਂ ਇਤਨਾ ਸੰਗਣਾ ਜੀਵਨ ਦਾ ਗਲਤ ਰਸਤਾ ਹੈ।

**ਸੋਮਨਾਥ, ਜੂਨਾਗੜ੍ਹ**

ਪਾਲੀਟਾਣੇ ਤੋਂ 100 ਕੁ ਮੀਲ ਦੱਖਣ-ਪੱਛਮ ਪਾਸੇ ਸਮੁੰਦਰ ਦੇ ਕੰਢੇ ਤੇ ਹੈ ਸੋਮਨਾਥ ਦਾ ਮੰਦਰ। ਇਥੇ ਇਕ ਮਸ਼ਹੂਰ ਸ਼ਿਵ-ਲਿੰਗ 'ਸੋਮਨਾਥ' ਨਾਮ ਦਾ ਹੈ।

ਜੂਨਾਗੜ੍ਹ ਸਤਿਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਗੁਰਦੁਆਰਾ ਹੈ 'ਚਰਨ ਪਾਦੁਕਾ।'

**ਸੁਦਾਮਾ-ਪੁਰੀ ਤੇ ਦੁਆਰਕਾ**

ਸੋਮਨਾਥ ਤੋਂ 100 ਕੁ ਮੀਲ ਉੱਤਰ-ਪੱਛਮ ਪਾਸੇ ਸਮੁੰਦਰ ਦੇ ਕੰਢੇ ਤੇ ਹੈ 'ਸੋਮ' ਮੰਦਰ। ਸੁਦਾਮੇ ਦੇ ਨਾਮ ਤੇ ਇਹ ਥਾਂ ਸੁਦਾਮਾ-ਪੁਰੀ ਮਸ਼ਹੂਰ ਹੋ ਗਿਆ।

ਇਥੋਂ 60 ਮੀਲ ਉੱਤਰ ਪੱਛਮ ਪਾਸੇ ਹੈ ਦੁਆਰਕਾ। ਗੁਰੂ ਨਾਨਕ ਦੇਵ ਜੀ ਪਾਲੀਟਾਣੇ ਤੋਂ ਸੁਦਾਮਾ-ਪੁਰੀ ਦੇ ਰਸਤੇ ਦਵਾਰਕਾ ਪਹੁੰਚੇ। ਦੁਆਰਕਾ ਤੋਂ 3 ਕੋਹਾਂ ਤੇ ਹੈ 'ਨਾਗੇਸ਼ੁਰ' ਸ਼ਿਵ-ਲਿੰਗ ਮੰਦਰ। ਇਥੇ ਹੀ ਕ੍ਰਿਸ਼ਨ ਜੀ ਦੀ 'ਰਣ-ਛੋੜ' ਮੂਰਤੀ ਹੈ। ਸਤਿਗੁਰੂ ਜੀ ਨੇ ਉਧਰ ਦੇ ਲੋਕਾਂ ਨੂੰ ਸ਼ਿਵ-ਲਿੰਗ ਪੂਜਾ ਤੇ ਮੂਰਤੀ-ਪੂਜਾ ਵਲੋਂ ਵਰਜ ਕੇ ਪਰਮਾਤਮਾ ਦੀ ਭਗਤੀ ਵਲ ਪ੍ਰੇਰਿਆ।

## ਦੁਆਰਕਾ ਤੋਂ ਪੰਜਾਬ ਨੂੰ ਵਾਪਸੀ

**ਰਿਆਤ ਕੱਛ ਦਾ ਸ਼ਹਿਰ ਭੁਜ**

ਰਿਆਸਤ ਕੱਛ ਵਿਚ ਸੀ ਵਾਮ-ਮਾਰਗੀਆਂ ਦਾ ਪਰਚਾਰ ਤੇ ਨਗਰ 'ਭੁਜ' ਵਿਚ ਉਹਨਾਂ ਦਾ ਮੰਦਰ। ਦੀਵਾਲੀ ਇਹਨਾਂ ਦਾ ਵੱਡਾ ਪੁਰਬ। ਭੁਜ ਪਾਲੀਟਾਣੇ ਤੋਂ 330 ਮੀਲ। ਭਾਦਰੋਂ ਸੁਦੀ 4 ਨੂੰ ਸਤਿਗੁਰੂ ਜੀ ਪਾਲੀਟਾਣੇ, ਦੀਵਾਲੀ ਦੇ ਮੌਕੇ ਤੇ 'ਭੁਜ' ਸ਼ਹਿਰ ਵਿਚ।

**ਬੀਸ ਨਗਰ**

ਰਿਆਸਤ ਕੱਛ ਦੇ ਨਗਰ 'ਅੰਜਾਰ' ਤੋਂ 150 ਮੀਲ ਪੂਰਬ ਪਾਸੇ 'ਬੀਸ ਨਗਰ'। ਇਥੇ ਮਾਨਸਰ ਅਤੇ ਭੀਮਉਡਿਆਰ ਦੋ ਤੀਰਥ ਹਨ। ਪੱਛਮੀ ਭਾਰਤ ਦੇ ਹਿੰਦੂ ਇਹਨਾਂ ਤੀਰਥਾਂ ਤੇ ਪਿੰਡ ਭਰਾਂਦੇ ਹਨ। ਸਤਿਗੁਰੂ ਜੀ ਨੇ ਇਥੋਂ ਦੇ ਲੋਕਾਂ ਨੂੰ ਪਰਮਾਤਮਾ ਦੀ ਭਗਤੀ, ਮਾਪਿਆਂ ਦੀ ਸੇਵਾ ਅਤੇ ਖ਼ਲਕਤ ਦੀ ਭਲਾਈ ਦਾ ਉਪਦੇਸ਼ ਕੀਤਾ।

**ਆਬੂ ਪਰਬਤ**

'ਬੀਸ ਨਗਰ' ਤੋਂ 60 ਮੀਲ ਉੱਤਰ ਪਾਸੇ ਆਬੂ ਪਰਬਤ। ਇਥੇ ਜੈਨ ਸਾਧਾਂ ਦਾ ਮੰਦਰ ਹੈ। ਉਹਨਾਂ ਨੂੰ ਸਤ੍ਰਿਗੁਰੂ ਜੀ ਨੇ ਕੁਚੀਲ ਜੀਵਨ ਵੱਲੋਂ ਵਰਜਿਆ।

**ਨਾਥ ਦੁਆਰਾ**

ਆਬੂ ਪਰਬਤ ਤੋਂ 60 ਮੀਲ ਪੂਰਬ ਪਾਸੇ ਸ਼ਹਿਰ ਉਦੈਪੁਰ ਹੈ। ਉਦੈਪੁਰ ਤੋਂ 25 ਮੀਲ ਉੱਤਰ-ਪੂਰਬ ਪਾਸੇ 'ਨਾਥ ਦੁਆਰਾ'। ਸਤਿਗੁਰੂ ਜੀ ਸੰਨ 1514 ਦੀ ਦੀਵਾਲੀ ਨੂੰ ਰਿਆਸਤ ਕੱਛ ਵਿਚ। 'ਨਾਥ ਦੁਆਰੇ' 1515 ਦੀਆਂ ਹੋਲੀਆਂ ਵਿਚ ਅੱਪੜੇ। ਹੋਲੀ ਫੱਗਣ ਸੁਦੀ 15 ਦਾ ਤਿਉਹਾਰ ਹੈ। ਨਾਥ ਦੁਆਰੇ ਸ੍ਰੀ ਕ੍ਰਿਸ਼ਨ ਜੀ ਦਾ ਮੰਦਰ ਹੈ, ਮੂਰਤੀ 'ਗੋਵਰਧਨ ਧਾਰੀ।' ਸਤਿਗੁਰੂ ਜੀ ਨੇ ਲੋਕਾਂ ਨੂੰ ਪਰਮਾਤਮਾ ਦੀ ਭਗਤੀ ਵਲ ਪ੍ਰੇਰਿਆ।

**ਅਜਮੇਰ ਖ਼੍ਵਾਜਾ ਸਾਹਿਬ ਦੀ ਦਰਗਾਹ**

ਨਾਥ ਦੁਆਰੇ ਤੋਂ 40 ਮੀਲ ਪੂਰਬ ਪਾਸੇ ਕਿਲ੍ਹਾ ਚਤੌੜ। ਚਤੌੜ ਤੋਂ ਹੁੰਦੇ ਹੋਏ ਸਤਿਗੁਰੂ ਜੀ ਅਜਮੇਰ ਨੂੰ। ਚਤੌੜ ਤੋਂ 100 ਮੀਲ ਉੱਤਰ ਪਾਸੇ। ਇਥੇ ਮੁਸਲਮਾਨਾਂ ਦੇ ਪ੍ਰਸਿੱਧ ਪੀਰ ਖ਼੍ਵਾਜਾ

ਮੁਈਉੱਦੀਨ ਚਿਸ਼ਤੀ ਦਾ ਮਕਬਰਾ ਹੈ। ਪੀਰ ਦੀ ਖ਼ਾਨਕਾਹ ਤੇ ਮਕਬਰੇ ਨੂੰ 'ਖ਼੍ਵਾਜਾ ਸਾਹਿਬ ਦੀ ਦਰਗਾਹ' ਆਖਦੇ ਹਨ। ਇਥੇ ਹਰ ਸਾਲ ਮੇਲਾ ਲੱਗਦਾ ਹੈ ਚੇਤ ਸੁਦੀ 14 ਨੂੰ। ਉਸ ਨੂੰ 'ਚਕਰੀਆਂ ਦਾ ਮੇਲਾ' ਆਖਦੇ ਹਨ। ਸਤਿਗੁਰੂ ਜੀ ਉਸ ਮੇਲੇ ਸਮੇਂ ਅਜਮੇਰ ਪਹੁੰਚੇ। ਮੁਰੀਦਾਂ ਨੂੰ ਤੇ ਮੁਜਾਵਰਾਂ ਨੂੰ ਖ਼ੁਦਾ ਦੀ ਬੰਦਗੀ ਵੱਲ ਪ੍ਰੇਰਿਓ ਨੇ।

## ਪੁਸ਼ਕਰ ਤੀਰਥ

ਅਜਮੇਰ ਤੋਂ 7 ਮੀਲ ਉੱਤਰ ਪਾਸੇ ਪੁਸ਼ਕਰ ਤੀਰਥ ਹੈ। ਉਥੇ ਮੇਲਾ ਵੈਸਾਖੀ ਦਾ ਲੱਗਦਾ ਹੈ। 1515 ਦੀ ਵੈਸਾਖੀ ਸੀ ਚੇਤ ਸੁਦੀ 14 ਨੂੰ। ਸਤਿਗੁਰੂ ਜੀ ਵੈਸਾਖੀ ਤੇ ਪਹੁੰਚੇ ਪੁਸ਼ਕਰ। ਫੱਗਣ ਸੁਦੀ 15 ਨੂੰ ਸਨ ਨਾਥ ਦੁਆਰੇ। ਪੁਸ਼ਕਰ ਤੋਂ 140 ਮੀਲ। ਸਤਿਗੁਰੂ ਜੀ ਨੇ ਲੋਕਾਂ ਨੂੰ ਸਮਝਾਇਆ ਕਿ ਸਿਰਫ਼ ਪਾਣੀ ਨਾਲ ਸਰੀਰ ਧੋਤਿਆਂ ਮਨ ਸਾਫ਼ ਨਹੀਂ ਹੁੰਦਾ।

## ਗੋਕਲ ਮਥੁਰਾ ਬਿੰਦ੍ਰਾਬਨ

ਪੁਸ਼ਕਰ ਤੋਂ ਆਗਰੇ ਹੁੰਦੇ ਹੋਏ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਸਮੇਤ ਗੋਕਲ ਮਥੁਰਾ ਬਿੰਦ੍ਰਾਬਨ ਪਹੁੰਚੇ। ਇਹ ਸਾਰਾ ਪੰਧ 235 ਮੀਲਾਂ ਦੇ ਕਰੀਬ ਸੀ। ਭਾਦਰੋਂ ਵਦੀ 8 ਨੂੰ ਹੁੰਦਾ ਹੈ ਜਨਮ-ਦਿਨ ਸ੍ਰੀ ਕ੍ਰਿਸ਼ਨ ਜੀ ਦਾ। ਚਾਰ ਮਹੀਨਿਆਂ ਵਿਚ 235 ਮੀਲ ਪੈਂਡਾ ਕੀਤਾ। ਸਤਿਗੁਰੂ ਜੀ ਜਮੁਨਾ ਦੇ ਕੰਢੇ 'ਬਿਸਰਾਂਤ ਘਾਟ' ਤੇ ਠਹਿਰੇ ਸਨ। ਉਥੇ ਕੱਤਕ ਪੂਰਨਮਾਸ਼ੀ ਨੂੰ ਮੇਲਾ ਲੱਗਦਾ ਹੈ।

ਲੋਕਾਂ ਨੂੰ ਮੂਰਤੀਆਂ ਦੀ ਪੂਜਾ ਵਲੋਂ ਵਰਜਿਆ।

## ਕੁਰਖੇਤ੍ਰ

ਮਥੁਰਾ ਤੋਂ ਦਿੱਲੀ ਦੇ ਰਸਤੇ ਕੁਰਖੇਤ੍ਰ ਨੂੰ। ਮਥੁਰਾ ਤੋਂ ਦਿੱਲੀ ਸੌ ਮੀਲ। ਮਜਨੂੰ ਦੇ ਟਿੱਲੇ ਠਹਿਰੇ ਸਨ। ਆਗਮਨ ਯਾਦ ਵਿਚ ਉਥੇ ਗੁਰਦੁਆਰਾ ਹੈ। ਚਾਂਦਨੀ ਚੌਂਕ ਤੋਂ 3 ਮੀਲ।

ਦਿੱਲੀ ਤੋਂ ਪਾਨੀਪਤ 50 ਮੀਲ। ਸ਼ੇਖ਼ ਸ਼ਰਫ਼ ਦੇ ਇਕ ਜਾ-ਨਸ਼ੀਨ ਸ਼ੇਖ਼ ਤਾਹਰ ਨਾਲ ਚਰਚਾ। ਸ਼ੇਖ਼ ਸ਼ਰਫ਼ ਈਰਾਨ ਵਿਚ ਪੈਦਾ ਹੋਇਆ ਸੀ, ਪਾਨੀਪਤ ਆ ਟਿਕਿਆ ਸੀ (ਇਥੇ 30 ਅਗਸਤ ਸੰਨ 1332 ਨੂੰ ਦੇਹਾਂਤ) ਪਾਨੀਪਤ ਵਿਚ ਉਸ ਦਾ ਮਕਬਰਾ ਪ੍ਰਸਿੱਧ ਹੈ। ਸਤਿਗੁਰੂ ਜੀ ਨੇ ਲੋਕਾਂ ਨੂੰ ਕਬਰ-ਪ੍ਰਸਤੀ ਵਲੋਂ ਵਰਜਿਆ।

ਸਤਿਗੁਰੂ ਜੀ 7 ਅਗਸਤ ਨੂੰ ਮਥੁਰਾ। ਮਥੁਰਾ ਤੋਂ ਪਾਨੀਪਤ 150 ਮੀਲ। 30 ਅਗਸਤ 1515 ਨੂੰ ਪਾਨੀਪਤ।

ਪਾਨੀਪਤ ਤੋਂ ਕੁਰਖੇਤ੍ਰ 40 ਮੀਲ। ਦੋਹਾਂ ਦੇ ਅੱਧ ਵਿਚ ਕਰਨਾਲ। ਉਥੇ ਅਟਕਣ ਦੀ ਯਾਦ ਵਿਚ ਮਹੱਲਾ ਠੇਠਰਾਂ ਵਿਚ ਗੁਰਦੁਆਰਾ ਹੈ। ਕੁਰਖੇਤ੍ਰ ਤੋਂ ਪਹੋਆ 16 ਮੀਲ। ਸਤਿਗੁਰੂ ਜੀ ਪਹਿਲਾਂ ਪਹੋਏ ਗਏ ਸਨ, ਉਥੋਂ ਕੁਰਖੇਤ੍ਰ। ਪਹੋਏ ਮੱਸਿਆ ਤੋਂ ਇਕ ਦਿਨ ਪਹਿਲਾਂ ਮੇਲਾ ਲੱਗਦਾ ਹੈ। ਜਿਸ ਹਿੰਦੂ-ਸੱਜਣ ਦਾ ਮਰਨ ਵੇਲੇ ਦੀਵਾ-ਵੱਟੀ ਨਾਂਹ ਹੋ ਸਕੇ, ਉਸ ਦੀ 'ਕਿਰਿਆ' ਪਹੋਏ ਕਰਾਈ ਜਾਂਦੀ ਹੈ।

ਸਤਿਗੁਰੂ ਜੀ ਪਹੋਏ ਪਹੁੰਚੇ ਅੱਸੂ ਦੀ ਚੌਦਸ ਨੂੰ, ਸਤੰਬਰ ਦੀ ਤਕਰੀਬਨ 13 ਤਾਰੀਖ਼। ਅਗਲੇ ਦਿਨ ਸੂਰਜ-ਗ੍ਰਹਿਣ ਦਾ ਮੇਲਾ ਸੀ। ਲੱਖਾਂ ਹਿੰਦੂ ਕੁਰਖੇਤ੍ਰ ਇਕੱਠੇ ਹੋਏ ਹੋਏ ਸਨ। ਗੁਰੂ ਨਾਨਕ ਦੇਵ ਜੀ ਨੇ ਸਮਝਾਇਆ ਕਿ ਇਸ ਮੌਕੇ ਤੇ ਕਿਸੇ ਦੇਵਤੇ ਦੇ ਭਾ ਦੀ ਕੋਈ ਬਿਪਤਾ ਨਹੀਂ ਬਣੀ, ਜੋ ਤੁਹਾਡੇ ਦਾਨ-ਪੁੰਨ ਨਾਲ ਦੂਰ ਹੋਵੇਗੀ। ਇਹ ਤਾਂ ਸਾਧਾਰਨ ਕੁਦਰਤੀ ਘਟਨਾ ਹੈ।

ਮਥੁਰਾ ਤੋਂ ਕੁਰਖੇਤ੍ਰ 188 ਮੀਲ। ਇਹ ਪੈਂਡਾ ਸਤਿਗੁਰੂ ਜੀ ਨੇ 36 ਦਿਨਾਂ ਵਿਚ ਕੀਤਾ।

## ਸਰਸਾ

ਕੁਰਖੇਤ੍ਰ ਤੋਂ 120 ਮੀਲ ਪੱਛਮ ਪਾਸੇ ਸਰਸਾ। ਸਰਸੇ ਦੇ ਪੀਰ ਭੀ ਪ੍ਰਸਿੱਧ ਹਨ। ਗੁਰੂ ਨਾਨਕ

ਦੇਵ ਜੀ 13 ਸਤੰਬਰ ਨੂੰ ਕੁਰਖੇਤ੍ਰ ਸਨ। ਇਥੋਂ ਜੀਂਦ ਦੇ ਰਸਤੇ ਸਰਸੇ ਪੁੱਜੇ। ਕੁਰਖੇਤ੍ਰ ਤੋਂ ਜੀਂਦ 50 ਮੀਲ। ਜੀਂਦ ਤੋਂ ਸਰਸਾ 70 ਮੀਲ। ਜੀਂਦ ਸਤਿਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਹੈ।

ਰੋਜ਼ਿਆਂ ਦੇ ਦਿਨੀਂ ਸਤਿਗੁਰੂ ਜੀ ਸਰਸੇ ਗਏ ਸਨ। ਸੰਨ 1515 ਦੇ ਰੋਜ਼ੇ ਅਕਤੂਬਰ ਦੇ ਅੱਧ ਵਿਚ ਸ਼ੁਰੂ ਹੋਏ ਸਨ। ਲੋਕਾਂ ਨੂੰ ਸਮਝਾਇਓ ਨੇ ਕਿ ਨੇਕ ਕਮਾਈ, ਰੱਬ ਦੀ ਬੰਦਗੀ, ਖ਼ਲਕਤ ਦੀ ਸੇਵਾ ਨਾਲ ਇਸੇ ਜ਼ਿੰਦਗੀ ਵਿਚ ਆਪਣੇ ਲਈ ਬਹਿਸ਼ਤ ਬਣਾਓ।

### ਸੁਲਤਾਨਪੁਰ

ਸਰਸੇ ਤੋਂ 115 ਮੀਲ ਉੱਤਰ ਪਾਸੇ ਸੁਲਤਾਨਪੁਰ। 1515 ਦੇ ਨਵੰਬਰ ਦੇ ਅਖ਼ੀਰ ਵਿਚ ਸੁਲਤਾਨਪੁਰ ਅੱਪੜੇ।

ਕਲਮ ਬਿਆਨ ਨਹੀਂ ਕਰ ਸਕਦੀ ਉਹ ਖੁਸ਼ੀ, ਜੋ ਬੇਬੇ ਨਾਨਕੀ ਜੀ ਨੂੰ, ਭਾਈ ਜੈਰਾਮ ਜੀ ਨੂੰ, ਨਵਾਬ ਦੌਲਤ ਖ਼ਾਂ ਨੂੰ, ਸੁਲਤਾਨਪੁਰ ਦੇ ਪੁਰਾਣੇ ਸਤਸੰਗਤੀਆਂ ਨੂੰ, ਸੁਲਤਾਨਪੁਰ-ਵਾਸੀਆਂ ਨੂੰ, ਹੋਈ ਹੋਵੇਗੀ ਸਤਿਗੁਰੂ ਜੀ ਨੂੰ ਮਿਲ ਕੇ।

### ਪਹਿਲੀ 'ਉਦਾਸੀ' ਦਾ ਸਾਰਾ ਸਫ਼ਰ

ਗੁਰੂ ਨਾਨਕ ਦੇਵ ਜੀ ਸੰਨ 1507 ਦੇ ਅਗਸਤ ਦੀ ਤਕਰੀਬਨ 30 ਤਾਰੀਖ਼ ਨੂੰ ਪਹਿਲੀ 'ਉਦਾਸੀ' ਤੇ ਚੱਲੇ ਸਨ। ਸੰਨ 1515 ਦੇ ਨਵੰਬਰ ਦੇ ਅਖ਼ੀਰ ਤੇ ਵਾਪਸ ਆਏ। ਪਹਿਲੀ 'ਉਦਾਸੀ' ਸਵਾ ਅੱਠ ਸਾਲਾਂ ਦੀ।

ਸਿੰਘਲਾਦੀਪ ਦੇ 1 ਸਾਲ ਦੇ ਸਫ਼ਰ ਨੂੰ ਵੱਖਰਾ ਰੱਖ ਕੇ ਸਾਰੇ ਪੈਂਡੇ ਦਾ ਅੰਦਾਜ਼ਾ :-

| | | |
|---|---|---|
| ਸੁਲਤਾਨਪੁਰ ਤੋਂ ਲਾਹੌਰ | — | 60 ਮੀਲ |
| ਲਾਹੌਰ ਤੋਂ ਤਲਵੰਡੀ | — | 40 ਮੀਲ |
| ਤਲਵੰਡੀ ਤੋਂ ਸੈਦਪੁਰ | — | 50 ਮੀਲ |
| ਸੈਦਪੁਰ ਤੋਂ ਹਰਿਦੁਆਰ | — | 400 ਮੀਲ |
| ਹਰਿਦੁਆਰ ਤੋਂ ਅਲਮੋੜਾ | — | 80 ਮੀਲ |
| ਅਲਮੋੜੇ ਤੋਂ ਗੋਰਖਮਤਾ | — | 70 ਮੀਲ |
| ਗੋਰਖਮਤੇ ਤੋਂ ਅਜੁੱਧਿਆ | — | 180 ਮੀਲ |
| ਅਜੁੱਧਿਆ ਤੋਂ ਪ੍ਰਯਾਗ | — | 85 ਮੀਲ |
| ਪ੍ਰਯਾਗ ਤੋਂ ਬਨਾਰਸ | — | 65 ਮੀਲ |
| ਬਨਾਰਸ ਤੋਂ ਗਇਆ | — | 125 ਮੀਲ |
| ਗਇਆ ਤੋਂ ਗੋਹਾਟੀ | — | 600 ਮੀਲ |
| ਗੋਹਾਟੀ ਤੋਂ ਸਿਲਹਟ | — | 250 ਮੀਲ |
| ਸਿਲਹਟ ਤੋਂ ਢਾਕਾ | — | 135 ਮੀਲ |
| ਢਾਕੇ ਤੋਂ ਨਦੀਆ | — | 130 ਮੀਲ |
| ਨਦੀਏ ਤੋਂ ਮੇਦਨੀਪੁਰ | — | 60 ਮੀਲ |
| ਮੇਦਨੀਪੁਰ ਤੋਂ ਪੁਰੀ | — | 200 ਮੀਲ |
| ਪੁਰੀ ਤੋਂ ਬੇਜ਼ਵਾੜਾ | — | 400 ਮੀਲ |
| ਬੇਜ਼ਵਾੜੇ ਤੋਂ ਗੰਤੂਰ | — | 40 ਮੀਲ |
| ਗੰਤੂਰ ਤੋਂ ਕੁੜਾਪਾ | — | 170 ਮੀਲ |
| ਕੁੜਾਪੇ ਤੋਂ ਰਾਮੇਸ਼ੁਰ | — | 425 ਮੀਲ |
| | ਜੋੜ | 3575 ਮੀਲ |

ਸਿੰਘਲਾਦੀਪ ਦਾ ਇਕ ਸਾਲ ਦਾ ਸਫ਼ਰ ਛੱਡ ਕੇ, ਕੋਚੀਨ ਤੱਕ ਜਹਾਜ਼ ਤੇ।

| | | |
|---|---|---|
| ਕੋਚੀਨ ਤੋਂ ਪਾਲਘਾਟ | — | 60 ਮੀਲ |
| ਪਾਲਘਾਟ ਤੋਂ ਨੀਲਗਿਰੀ | — | 35 ਮੀਲ |
| ਨੀਲਗਿਰੀ ਤੋਂ ਸ੍ਰੀ ਰੰਗਾਪਟਮ | — | 70 ਮੀਲ |
| ਸ੍ਰੀ ਰੰਗਾਪਟਮ ਤੋਂ ਪਾਂਧਰਪੁਰ | — | 175 ਮੀਲ |
| ਪਾਂਧਰਪੁਰ ਤੋਂ ਬਾਰਸੀ | — | 45 ਮੀਲ |
| ਬਾਰਸੀ ਤੋਂ ਪੂਨਾ | — | 120 ਮੀਲ |
| ਪੂਨੇ ਤੋਂ ਨਾਸਿਕ | — | 100 ਮੀਲ |
| ਨਾਸਿਕ ਤੋਂ ਔਰੰਗਾਬਾਦ | — | 100 ਮੀਲ |
| ਔਰੰਗਾਬਾਦ ਤੋਂ ਓਅੰਕਾਰ ਮੰਦਰ | — | 120 ਮੀਲ |
| ਓਅੰਕਾਰ ਤੋਂ ਉਜੈਨ | — | 70 ਮੀਲ |
| ਉਜੈਨ ਤੋਂ ਬੜੋਦਾ | — | 150 ਮੀਲ |
| ਬੜੋਦੇ ਤੋਂ ਭਾਵ ਨਗਰ | — | 70 ਮੀਲ |
| ਭਾਵ ਨਗਰ ਤੋਂ ਪਾਲੀਟਾਣਾ | — | 35 ਮੀਲ |
| ਪਾਲੀਟਾਣੇ ਤੋਂ ਸੋਮਨਾਥ | — | 100 ਮੀਲ |
| ਸੋਮਨਾਥ ਤੋਂ ਦੁਆਰਕਾ | — | 160 ਮੀਲ |
| ਦੁਆਰਕਾ ਤੋਂ ਓਖਾ ਬੰਦਰ | — | 15 ਮੀਲ |
| ਫਿਰ ਜਹਾਜ਼ ਤੇ ਮਾਂਡਵੀ ਬੰਦਰ | — | 25 ਮੀਲ |
| ਮਾਂਡਵੀ ਬੰਦਰ ਤੋਂ ਭੁਜ | — | 35 ਮੀਲ |
| ਭੁਜ ਤੋਂ ਅੰਜਾਰ | — | 30 ਮੀਲ |
| ਅੰਜਾਰ ਤੋਂ ਬੀਸਨਗਰ | — | 150 ਮੀਲ |
| ਬੀਸ ਨਗਰ ਤੋਂ ਆਬੂ | — | 60 ਮੀਲ |
| ਆਬੂ ਤੋਂ ਨਾਥ ਦੁਆਰਾ | — | 85 ਮੀਲ |
| ਨਾਥ ਦੁਆਰੇ ਤੋਂ ਚਤੌੜ | — | 40 ਮੀਲ |
| ਚਤੌੜ ਤੋਂ ਅਜਮੇਰ | — | 100 ਮੀਲ |
| ਅਜਮੇਰ ਤੋਂ ਪੁਸ਼ਕਰ | — | 7 ਮੀਲ |
| ਪੁਸ਼ਕਰ ਤੋਂ ਮਥੁਰਾ | — | 235 ਮੀਲ |
| ਮਥੁਰਾ ਤੋਂ ਦਿੱਲੀ | — | 100 ਮੀਲ |
| ਦਿੱਲੀ ਤੋਂ ਪਾਨੀਪਤ | — | 50 ਮੀਲ |
| ਪਾਨੀਪਤ ਤੋਂ ਕੁਰਖੇਤ੍ਰ | — | 40 ਮੀਲ |
| ਕੁਰਖੇਤ੍ਰ ਤੋਂ ਜੀਂਦ | — | 50 ਮੀਲ |
| ਜੀਂਦ ਤੋਂ ਸਰਸਾ | — | 70 ਮੀਲ |
| ਸਰਸੇ ਤੋਂ ਸੁਲਤਾਨਪੁਰ | — | 135 ਮੀਲ |
| | ਜੋੜ | 6137 ਮੀਲ |

ਇਹ ਸਾਰਾ ਸਫ਼ਰ ਸਵਾ ਸੱਤ ਸਾਲਾਂ ਵਿਚ, ਭਾਵ 2650 ਦਿਨਾਂ ਵਿਚ। ਜੇ ਸਿੰਘਲਾਦੀਪ ਵਿਚ 1 ਸਾਲ ਦਾ ਪੈਂਡਾ 400 ਮੀਲ ਮਿਥ ਲਈਏ, ਤਾਂ ਸਤਿਗੁਰੂ ਜੀ ਨੇ ਪਹਿਲੀ 'ਉਦਾਸੀ' ਵਿਚ 6500 ਮੀਲ ਦੇ ਕਰੀਬ ਸਫ਼ਰ ਕੀਤਾ। ਪਹਿਲੀ 'ਉਦਾਸੀ' ਸਵਾ ਅੱਠ ਸਾਲਾਂ ਦੀ, 3015 ਦਿਨਾਂ ਦੀ।

## ਕਰਤਾਰਪੁਰ ਵਸਾਣਾ ਤੇ ਦੂਜੀ 'ਉਦਾਸੀ'

### ਸੁਲਤਾਨਪੁਰ ਤੋਂ ਤਲਵੰਡੀ

ਕੁਝ ਦਿਨ ਬੇਬੇ ਨਾਨਕੀ ਜੀ ਪਾਸ ਠਹਿਰ ਕੇ, ਮਾਪਿਆਂ ਨੂੰ ਮਿਲਣ ਲਈ ਤਲਵੰਡੀ ਨੂੰ ਚੱਲ ਪਏ। ਸੰਨ 1515 ਦਾ ਮਹੀਨਾ ਦਸੰਬਰ ਸੀ। ਬਾਬਾ ਕਾਲੂ ਜੀ ਦੀ ਉਮਰ ਉਸ ਵੇਲੇ 75 ਸਾਲ। ਗੁਰੂ ਨਾਨਕ ਦੇਵ ਜੀ ਦੀ 47 ਸਾਲ।

### ਪੱਖੋਕੇ

ਮਾਤਾ ਪਿਤਾ ਪਾਸ ਕੁਝ ਦਿਨ ਠਹਿਰ ਕੇ ਗੁਰੂ ਨਾਨਕ ਦੇਵ ਜੀ ਪੱਖੋਕੇ ਰੰਧਾਵੇ ਗਏ। ਭਾਈ ਮਰਦਾਨਾ ਭੀ ਨਾਲ। ਕੇਂਦਰੀ ਅਸਥਾਨ ਬਣਾਉਣ ਦਾ ਖ਼ਿਆਲ। ਕਰਤਾਰਪੁਰ ਵਸਾਣ ਦਾ ਇਰਾਦਾ। ਚੌਧਰੀ ਅਜਿੱਤੇ ਨੇ ਤੇ ਹੋਰ ਜੱਟਾਂ ਨੇ ਖ਼ੁਸ਼ੀ ਪ੍ਰਗਟ ਕੀਤੀ। 13 ਮਾਘ ਸੰਮਤ 1572 ਨੂੰ ਮੋੜ੍ਹੀ ਗੱਡੀ। ਸੰਨ 1516 ਦੇ ਜਨਵਰੀ ਦੀ ਤਕਰੀਬਨ 9 ਤਾਰੀਖ।

ਲਾਹੌਰ-ਨਿਵਾਸੀ ਇਕ ਖੱਤ੍ਰੀ ਦੁਨੀ ਚੰਦ ਕਲਾਨੌਰ ਦੇ ਪਰਗਣੇ ਦਾ ਹਾਕਮ ਸੀ। ਉਸ ਦਾ ਨਾਮ ਮਸ਼ਹੂਰ ਸੀ ਕਰੋੜੀ ਮਲ। ਇਸ ਦੇ ਮਨ ਵਿਚ ਪਹਿਲਾਂ ਸਤਿਗੁਰੂ ਜੀ ਦੇ ਵਿਰੁੱਧ ਨਫ਼ਰਤ ਸੀ ਕਿ ਘਰ-ਘਾਟ ਛੱਡ ਕੇ ਇਕ ਮੁਸਲਮਾਨ ਮਿਰਾਸੀ ਨੂੰ ਨਾਲ ਲੈ ਕੇ ਫ਼ਕੀਰ ਬਣ ਗਏ ਹਨ। ਪਹਿਲਾਂ ਇਸ ਨੇ ਪਿੰਡ ਵਸਾਣ ਦੇ ਰਾਹ ਵਿਚ ਰੁਕਾਵਟਾਂ ਪਾਈਆਂ। ਪਰ ਦਰਸ਼ਨ ਕਰਕੇ ਸ਼ਰਧਾਲੂ ਬਣਿਆ। ਪਿੰਡ ਦਾ ਪਟਾ ਲਿਖਾ ਕੇ ਉਸ ਨੇ ਆਪ ਸੂਬੇ ਪਾਸੋਂ ਤਬਦੀਲ ਕਰਾ ਲਿਆਂਦਾ।

ਜਦੋਂ ਕੋਠੇ ਤਿਆਰ ਹੋ ਗਏ, ਤਾਂ ਸਤਿਗੁਰੂ ਜੀ ਇਥੇ ਆਪਣੇ ਮਾਪਿਆਂ ਨੂੰ ਲੈ ਆਏ। ਭਾਈ ਮਰਦਾਨਾ ਭੀ ਆਪਣੇ ਸਾਰੇ ਪ੍ਰਵਾਰ ਨੂੰ ਕਰਤਾਰਪੁਰ ਲੈ ਆਇਆ।

### ਦੂਜੀ 'ਉਦਾਸੀ'

ਭਾਦਰੋਂ ਸੁਦੀ 15 ਨੂੰ ਸਰਾਧ ਸ਼ੁਰੂ ਹੁੰਦੇ ਹਨ। 15 ਦਿਨ ਸਰਾਧ। ਫਿਰ ਨੌਰਾਤੇ ਸ਼ੁਰੂ ਹੋ ਜਾਂਦੇ ਹਨ। ਸਤਿਗੁਰੂ ਜੀ ਨੇ ਵੇਖਿਆ ਕਿ ਉਸ ਇਲਾਕੇ ਦੇ ਹਿੰਦੂ-ਲੋਕ ਨੌਂ-ਰਾਤਿਆਂ ਵਿਚ ਵੈਸ਼ਨਵ ਦੇਵੀ ਦੇ ਮੰਦਰ ਦੇ ਦਰਸ਼ਨ ਕਰਨ ਚੱਲ ਪੈਂਦੇ ਹਨ। ਵੈਸ਼ਨਵ ਦੇਵੀ ਦਾ ਮੰਦਰ ਜੰਮੂ ਤੋਂ 27 ਕੁ ਮੀਲ ਪਰੇ ਹੈ।

ਜਦੋਂ ਸੰਨ 1516 ਦੇ ਅੱਸੂ ਦੇ ਨੌਂ-ਰਾਤੇ ਆਏ ਤਦੋਂ ਸਤਿਗੁਰੂ ਜੀ ਅਜੇ ਕਰਤਾਰਪੁਰ ਵਸਾਣ ਦੇ ਆਹਰੇ ਰੁੱਝੇ ਹੋਏ ਸਨ। ਸੰਨ 1517 ਦੇ ਸਰਾਧ 6 ਸਤੰਬਰ ਨੂੰ ਸ਼ੁਰੂ ਹੋ ਕੇ 21 ਸਤੰਬਰ ਨੂੰ ਮੁੱਕੇ। ਜਿਵੇਂ ਪਹਿਲੀ 'ਉਦਾਸੀ' ਸਮੇਂ ਸਤਿਗੁਰੂ ਦੀ ਪੁਰਬਾਂ ਸਮੇਂ ਤੀਰਥਾਂ ਉੱਤੇ ਇਕੱਠੇ ਹੋਏ ਯਾਤਰੂਆਂ ਨੂੰ ਆਤਮਕ ਜੀਵਨ ਦਾ ਸਹੀ ਰਸਤਾ ਵਿਖਾਣ ਦਾ ਜਤਨ ਕਰਦੇ ਰਹੇ ਸਨ, ਤਿਵੇਂ ਹੀ ਉਹਨਾਂ ਵੈਸ਼ਨਵ ਦੇਵੀ ਦੇ ਮੰਦਰ ਤੇ ਜਾਣ ਦਾ ਫ਼ੈਸਲਾ ਕੀਤਾ। ਭਾਈ ਮਰਦਾਨੇ ਨੂੰ ਨਾਲ ਲੈ ਕੇ ਚੱਲ ਪਏ। 22 ਸਤੰਬਰ ਸੰਨ 1517 ਦੇ ਨੇੜੇ-ਤੇੜੇ ਦਾ ਦਿਨ ਸੀ।

### ਸਿਆਲਕੋਟ

ਸ਼ਹਿਰ ਸਿਆਲਕੋਟ, ਕਰਤਾਰਪੁਰ ਤੋਂ 40 ਮੀਲ ਉੱਤਰ ਪਾਸੇ ਹੈ। ਹਿੰਦੁਸਤਾਨ ਵਿਚ ਪਠਾਣ ਮੁਸਲਮਾਨਾਂ ਦੇ ਰਾਜ ਸਮੇਂ ਅਰਬ, ਈਰਾਨ ਦੇ ਕਈ ਮੁਸਲਮਾਨ ਪੀਰ ਇਸਲਾਮ ਦਾ ਪਰਚਾਰ ਕਰਨ ਵਾਸਤੇ ਕਈ ਨਗਰਾਂ ਸ਼ਹਿਰਾਂ ਵਿਚ ਆ ਵੱਸੇ। ਸਿਆਲਕੋਟ ਸ਼ਹਿਰ ਵਿਚ ਇਕ ਪੀਰ ਹਮਜ਼ਾ ਗੌਂਸ ਨੇ ਆ ਡੇਰਾ ਕੀਤਾ। ਇਕ ਹਿੰਦੂ ਦੁਕਾਨਦਾਰ ਨਾਲ ਨਾਰਾਜ ਹੋ ਕੇ, ਪੀਰ ਨੇ ਸਾਰੇ ਹੀ ਸ਼ਹਿਰ ਨੂੰ ਝੂਠਿਆਂ ਦਾ ਸ਼ਹਿਰ ਮੰਨ ਕੇ ਗ਼ਰਕ ਕਰਨ ਲਈ ਚਲੀਹਾ ਕੱਟਣਾ ਸ਼ੁਰੂ ਕੀਤਾ।

ਇਹ ਦਿਨ ਸਨ ਜਦੋਂ ਸਤਿਗੁਰੂ ਜੀ ਕਰਤਾਰਪੁਰ ਤੋਂ ਸਿਆਲਕੋਟ ਦੇ ਰਸਤੇ ਜੰਮੂ ਨੂੰ ਜਾਣ

ਲੱਗੇ। ਸ਼ਹਿਰ-ਵਾਸੀਆਂ ਦੀ ਘਬਰਾਹਟ ਦੂਰ ਕਰਨ ਲਈ, ਉਹਨਾਂ ਪੀਰ ਹਮਜ਼ਾ ਗੌਂਸ ਨੂੰ ਮਿਲ ਕੇ ਇਸ ਕੁਕਰਮ ਵਲੋਂ ਉਸਨੂੰ ਵਰਜਿਆ।

ਸ਼ਹਿਰ ਸਿਆਲਕੋਟ ਤੋਂ ਉਰੇ, ਐਕ ਨਦੀ ਤੋਂ ਉਰਲੇ ਪਾਸੇ, ਜਿਸ ਬੇਰੀ ਦੇ ਹੇਠ ਗੁਰੂ ਨਾਨਕ ਦੇਵ ਜੀ ਬੈਠੇ ਸਨ, ਉਥੇ ਹੁਣ ਇਕ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ, 'ਗੁਰਦੁਆਰਾ ਬਾਬੇ ਦੀ ਬੇਰ।'

## ਮੰਦਰ ਵੈਸ਼ਨਵ ਦੇਵੀ, ਤੋਂ ਅਗਾਂਹ

ਵੈਸ਼ਨਵ ਦੇਵੀ ਦੇ ਦਰਸ਼ਨ ਨੂੰ ਜਾ ਰਹੇ ਯਾਤਰੂਆਂ ਨੂੰ ਇਕ ਪਰਮਾਤਮਾ ਦੀ ਭਗਤੀ ਵਲ ਪ੍ਰੇਰ ਕੇ ਸਤਿਗੁਰੂ ਜੀ ਭਾਈ ਮਰਦਾਨੇ ਸਮੇਤ, ਜੰਮੂ ਦੇ ਰਸਤੇ ਮੰਦਰ ਵੈਸ਼ਨਵ ਦੇਵੀ ਤੋਂ ਹੁੰਦੇ ਹੋਏ, ਅਗਾਂਹ ਉੱਤਰ ਨੂੰ ਚੱਲ ਪਏ। ਕੋਈ ਕੋਈ ਜਾਤ੍ਰੂ ਵੈਸ਼ਨਵ ਦੇਵੀ ਦੇ ਦਰਸ਼ਨ ਤੋਂ ਪਿਛੋਂ ਮੰਦਰ ਅਮਰਨਾਥ ਦੇ ਦਰਸ਼ਨ ਨੂੰ ਭੀ ਜਾਂਦੇ ਹਨ। ਇਹ ਸ਼ਿਵ ਜੀ ਦਾ ਅਸਥਾਨ ਹੈ। ਸਤਿਗੁਰੂ ਜੀ ਦੇ ਇਸ ਪਾਸੇ ਆਉਣ ਦੀ ਯਾਦ ਵਿਚ ਅਮਰ ਨਾਥ ਮੰਦਰ ਤੋਂ ਕੁਝ ਮੀਲ ਉਰੇ ਗੁਰਦੁਆਰਾ ਮਟਣ ਸਾਹਿਬ ਬਣਿਆ ਹੋਇਆ ਹੈ।

ਸ਼ਿਵ ਜੀ ਦੇ ਪ੍ਰਸਿੱਧ ਉਪਾਸ਼ਕ ਜੋਗੀ ਸਿੱਧ ਲੋਕ ਸੁਮੇਰ ਪਰਬਤ ਉੱਤੇ ਬਹੁਤ ਸਮਾਂ ਰਿਹਾ ਕਰਦੇ ਸਨ। ਅਮਰ ਨਾਥ ਮੰਦਰ ਦੀ ਪਰਬਤ-ਧਾਰਾ ਤੋਂ ਅਗਲੀ ਉੱਚੀ ਧਾਰਾ ਨੂੰ 'ਸੁਮੇਰ ਪਰਬਤ' ਆਖਦੇ ਹਨ। 'ਸੁਮੇਰ' ਦਾ ਅਰਥ ਹੈ 'ਪਹਾੜਾਂ ਵਿਚੋਂ ਉੱਚਾ ਪਹਾੜ।'

ਜਦੋਂ ਗੁਰੂ ਨਾਨਕ ਦੇਵ ਜੀ ਅਮਰਨਾਥ ਮੰਦਰ ਤੋਂ ਹੁੰਦੇ ਹੋਏ ਸੁਮੇਰ ਪਰਬਤ ਤੇ ਅਪੜੇ, ਤਦੋਂ ਸਿੱਧਾਂ ਦੀ ਇਕ ਮੰਡਲੀ ਉਥੇ ਉਹਨਾਂ ਨੂੰ ਮਿਲ ਪਈ।

## ਗੁਰੂ ਨਾਨਕ ਦੇਵ ਜੀ ਦੀ ਗੱਲਬਾਤ ਸਿੱਧਾਂ ਨਾਲ

ਇਤਨੇ ਬਿਖੜੇ ਪੈਂਡੇ ਕਦਮ ਕਦਮ ਤੇ ਜੰਗਲੀ ਜਾਨਵਰਾਂ ਤੇ ਨਾਗਾਂ ਤੋਂ ਖਤਰਾ, ਕਹਿਰ ਦੀ ਸਰਦੀ-ਜਾਨ ਹੂਲ ਕੇ ਹੀ ਪਹਾੜ ਤੱਕ ਪਹੁੰਚਿਆ ਜਾ ਸਕਦਾ ਸੀ। ਤੇ, ਪਹੁੰਚਣ ਵਾਲੀਆਂ ਸਿਰਫ਼ ਦੋ ਜਿੰਦਾਂ—ਗੁਰੂ ਨਾਨਕ ਪਾਤਿਸ਼ਾਹ ਤੇ ਭਾਈ ਮਰਦਾਨਾ। ਸਿੱਧ ਉਹਨਾਂ ਦੀ ਇਹ ਨਿਰਭੈਤਾ ਵੇਖ ਕੇ ਦੰਗ ਰਹਿ ਗਏ। ਸਿੱਧਾਂ ਦੇ ਮਨ ਵਿਚ ਲਾਲਚ ਆਇਆ ਕਿ ਕਿਵੇਂ ਗੁਰੂ ਨਾਨਕ ਉਹਨਾਂ ਦਾ ਮਤ ਧਾਰਨ ਕਰ ਲਏ। ਪਰ ਗੁਰੂ ਨਾਨਕ ਸਾਹਿਬ ਉੱਤੇ ਉਹਨਾਂ ਦੇ ਤਿਆਗ ਦਾ ਪ੍ਰਭਾਵ ਨਾ ਪੈ ਸਕਿਆ। ਸਤਿਗੁਰੂ ਜੀ ਨੇ ਉਹਨਾਂ ਨੂੰ ਸਮਝਾਇਆ ਕਿ ਜਗਤ-ਅਖਾੜੇ ਦੇ ਵਿਚ ਹੀ ਨਿਰਲੇਪ ਰਹਿ ਕੇ, ਕੁਰਾਹੇ ਜਾ ਰਹੇ ਬੰਦਿਆਂ ਦੀ ਅਗਵਾਈ ਹੋ ਸਕਦੀ ਸੀ। ਜਗਤ ਛੱਡਣਾ ਸਹੀ ਰਸਤਾ ਨਹੀਂ ਹੈ।

## ਵਾਪਸੀ, ਕਸ਼ਮੀਰ ਦੇ ਵਿਚੋਂ ਦੀ

ਕਸ਼ਮੀਰ ਦੀ ਧਰਤੀ ਪਹਾੜੀ ਇਲਾਕਾ ਹੈ। ਪਹਾੜੀ ਇਲਾਕਿਆਂ ਵਿਚ ਮਨੁੱਖ ਨੂੰ ਬੁੱਤ-ਪੂਜਾ, ਮੂਰਤੀ-ਪੂਜਾ ਵਲ ਛੇਤੀ ਪ੍ਰੇਰਨਾ ਹੁੰਦੀ ਹੈ। ਸੋ, ਕਸ਼ਮੀਰ ਵਿਚ ਮੂਰਤੀ-ਪੂਜਾ ਬਹੁਤ ਸੀ। ਕਸ਼ਮੀਰ ਦੇ ਉੱਤਰ ਵਲ ਹੈ ਕੈਲਾਸ਼ ਪਰਬਤ। ਕੈਲਾਸ਼ ਨੂੰ ਹਿੰਦੂ-ਲੋਕ ਸ਼ਿਵ ਜੀ ਦਾ ਅਸਥਾਨ ਮੰਨਦੇ ਹਨ। ਸਿਧਾਂ ਜੋਗੀਆਂ ਨਾਲ ਵਾਹ ਪੈਣ ਤੇ ਲੋਕਾਂ ਵਿਚ ਸ਼ਿਵ-ਲਿੰਗ ਦੀ ਪੂਜਾ ਚੱਲ ਪਈ। ਕਸ਼ਮੀਰ ਵਿਦਵਾਨ ਪੰਡਿਤਾਂ ਦੀ ਰਿਹਾਇਸ਼ ਦਾ ਕੇਂਦਰੀ ਅਸਥਾਨ ਸੀ। ਉਹਨਾਂ ਦੇ ਪ੍ਰਭਾਵ ਹੇਠ ਕਰਮ-ਕਾਂਡ ਦੇ ਵਰਣ-ਵੰਡ ਤੇ ਕਾਰਨ ਸ਼ੂਦਰ-ਅਖਵਾਂਦੇ ਲੋਕ ਔਖੇ ਸਨ।

ਸੋ, ਕਸ਼ਮੀਰ ਵਿਚ ਚੱਕਰ ਲਾਂਦਿਆਂ ਗੁਰੂ ਨਾਨਕ ਦੇਵ ਜੀ ਨੇ ਚਾਰ ਜੀਵਨ-ਊਣਿਆਂ ਵਲੋਂ ਲੋਕਾਂ ਨੂੰ ਸੁਚੇਤ ਕੀਤਾ—ਮੂਰਤੀ-ਪੂਜਾ, ਸ਼ਿਵਲਿੰਗ-ਪੂਜਾ, ਕਰਮ-ਕਾਂਡ ਅਤੇ ਸ਼ੂਦਰਾਂ ਉੱਤੇ ਵਧੀਕੀ।

ਕਸ਼ਮੀਰ ਤੋਂ ਵਾਪਸ ਕਰਤਾਰਪੁਰ। ਇਹ ਜ਼ਿਕਰ ਹੈ ਸੰਨ 1518 ਦੇ ਅੱਧ ਦਾ।

## ਤੀਜੀ 'ਉਦਾਸੀ'

### ਮੱਕੇ ਨੂੰ ਹੱਜ ਦੇ ਮੌਕੇ ਤੇ

ਸੰਨ 1518 ਵਿਚ ਹੱਜ ਦਾ ਦਿਨ ਦਸੰਬਰ ਵਿਚ ਆਇਆ ਸੀ। ਰੋਜ਼ਿਆਂ ਵਾਲੀ ਈਦ ਸੀ 10 ਅਕਤੂਬਰ ਨੂੰ। ਹੱਜ ਵਾਲੀ ਈਦ ਸੀ 20 ਦਸੰਬਰ ਨੂੰ। ਹਿਜਰੀ ਸਾਲ ਦੇ ਅਖ਼ੀਰਲੇ ਮਹੀਨੇ ਜ਼ੁਲ-ਹਿਜਹ ਦੀ 10 ਤਾਰੀਖ਼ ਨੂੰ ਹੱਜ ਵਾਲੀ ਈਦ ਹੁੰਦੀ ਹੈ। ਮੱਕੇ ਜ਼ੁਲ-ਹਿਜਹ ਦੀ ਪਹਿਲੀ ਤਾਰੀਖ਼ ਨੂੰ ਅੱਪੜਨਾ ਜ਼ਰੂਰੀ ਹੁੰਦਾ ਹੈ।

### ਪਾਕਪਟਨ

ਸਤਿਗੁਰੂ ਜੀ ਭਾਈ ਮਰਦਾਨੇ ਨੂੰ ਨਾਲ ਲੈ ਕੇ ਕਰਤਾਰਪੁਰ ਤੋਂ ਕਸੂਰ ਦੇ ਰਸਤੇ ਪਾਕਪਟਨ ਪਹੁੰਚੇ। ਇਸ ਦਾ ਪਹਿਲਾ ਨਾਮ ਸੀ ਅਜੋਧਨ। ਇਥੇ ਹੈ ਗੱਦੀ ਬਾਬਾ ਫ਼ਰੀਦ ਜੀ ਦੀ। ਜਦੋਂ ਗੁਰੂ ਨਾਨਕ ਦੇਵ ਜੀ ਅਜੋਧਨ ਗਏ, ਤਦੋਂ ਉਸ ਗੱਦੀ ਤੇ ਫ਼ਰੀਦ ਜੀ ਤੋਂ ਗਿਆਰ੍ਹਵੇਂ ਥਾਂ ਸ਼ੇਖ਼ ਬ੍ਰਹਮ ਬੈਠਾ ਹੋਇਆ ਸੀ। ਸਤਿਗੁਰ ਜੀ ਨੇ ਉਸ ਪਾਸੋਂ ਬਾਬਾ ਜੀ ਦੀ ਬਾਣੀ ਲਈ। 112 ਸਲੋਕ, ਰਾਗ ਆਸਾ ਦੇ 2 ਸ਼ਬਦ ਰਾਗ ਸੂਹੀ ਦੇ 2 ਸ਼ਬਦ।

### ਤੁਲੰਭੇ

ਲਾਹੌਰ ਤੋਂ ਮੁਲਤਾਨ ਨੂੰ ਜਾਂਦੀ ਸੜਕ ਉੱਤੇ, ਲਾਹੌਰ ਤੋਂ 200 ਕੁ ਮੀਲਾਂ ਤੇ ਤੁਲੰਭਾ। ਤੁਲੰਭੇ ਤੋਂ ਅਗਾਹਾਂ 9 ਮੀਲਾਂ ਤੇ 'ਸੱਜਣ ਨਗਰੀ'। ਤੁਲੰਭਾ-ਨਿਵਾਸੀ 'ਸੱਜਣ' ਨੇ ਸੜਕ ਤੋਂ ਹਟਵਾਂ ਇਕ ਮੁਸਾਫ਼ਰ-ਖ਼ਾਨਾ ਬਣਾਇਆ। ਇਹ ਇਕ ਪਰਹੇਜ਼ਗਾਰ ਬੰਦਾ ਸੀ। ਲੋਕ ਇਸ ਨੂੰ 'ਸ਼ੇਖ ਜੀ' ਆਖਿਆ ਕਰਦੇ ਸਨ। ਪਰ ਕੁਸੰਗ ਦੇ ਕਾਰਨ 'ਸੱਜਣ' ਨੇ ਇਕੱਲੇ ਦੁਕੱਲੇ ਰਾਹੀ ਨੂੰ ਜਾਨੋਂ ਮਰਵਾਣਾ ਸ਼ੁਰੂ ਕਰ ਦਿੱਤਾ। ਨਗਰੋਂ ਦੂਰ ਹੋਣ ਦੇ ਕਾਰਨ, ਤੁਲੰਭੇ ਵਿਚ 'ਸੱਜਣ' ਭਲਾ ਮਨੁੱਖ ਹੀ ਸਮਝਿਆ ਜਾਂਦਾ ਰਿਹਾ।

ਸਤਿਗੁਰੂ ਜੀ ਪਾਕਪਟਨ ਦੇ ਰਸਤੇ ਤੁਲੰਭੇ ਪੁੱਜੇ। 'ਸੱਜਣ' ਦੇ ਚਿਹਰੇ ਤੋਂ ਉਸ ਦਾ ਜੀਵਨ ਤਾੜ ਲਿਓ ਨੇ। ਉਸ ਨੂੰ ਸਮਝਾਇਓ ਨੇ। 'ਸੱਜਣ' ਨੇ ਅਗਾਂਹ ਨੂੰ ਹੱਕ ਦੀ ਕਿਰਤ ਸ਼ੁਰੂ ਕੀਤੀ।

### ਹਾਜੀਆਂ ਨਾਲ ਰਲ ਪਏ

ਸਤਿਗੁਰੂ ਜੀ ਭਾਈ ਮਰਦਾਨੇ ਸਮੇਤ ਹਾਜੀਆਂ ਦੇ ਇਕ ਕਾਫ਼ਲੇ ਨਾਲ ਰਲ ਪਏ। ਤੁਲੰਭੇ ਤੋਂ ਅਗਾਂਹ ਮੁਲਤਾਨ, ਬਹਾਵਲਪੁਰ, ਸੱਖਰ ਸ਼ਿਕਾਰਪੁਰ ਦੇ ਰਸਤੇ, ਲਾਸਾ-ਬੇਲਾ ਅਤੇ ਮੇਕਰਾਨ ਦੇ ਇਲਾਕੇ ਵਿਚੋਂ ਦੀ। ਇਹ ਦੋਵੇਂ ਇਲਾਕੇ ਬਲੋਚਿਸਤਾਨ ਅਤੇ ਈਰਾਨ ਦੇ ਦੱਖਣ ਪਾਸੇ ਹਨ, ਸਮੁੰਦਰੀ ਕੰਢੇ ਤੇ।

ਮੇਕਰਾਨ ਦੇ ਦੱਖਣ ਪਾਸੇ ਪ੍ਰਸਿੱਧ ਨਗਰ ਸੀ ਠੱਟਾ। ਉਸ ਤੋਂ ਦੱਖਣ ਦੇ ਰੁਖ਼ ਹਿੰਗਲਾਜ। ਮੱਕੇ ਨੂੰ ਜਾਣ ਵਾਲੇ ਹਾਜੀ ਇਥੋਂ ਜਹਾਜ਼ ਤੇ ਚੜ੍ਹਦੇ ਸਨ। ਅਰਬ ਦੇਸ਼ ਦੇ ਦੱਖਣੀ ਸਮੁੰਦਰੀ ਕੰਢੇ ਦੇ ਨਾਲ ਨਾਲ ਜੱਦੇ ਜਾ ਉਤਰਦੇ, ਜੱਦੇ ਤੋਂ ਮੱਕਾ ਚਾਰ ਦਿਨਾਂ ਦਾ ਪੈਂਡਾ। ਚੜ੍ਹਦੇ ਪਾਸੇ, ਤੁਰ ਕੇ।

ਹਰੇਕ ਹਾਜੀ ਨੂੰ ਹਿਦਾਇਤ ਕਿ ਹਿਜਰੀ ਸਾਲ ਦੇ ਅਖ਼ੀਰਲੇ ਮਹੀਨੇ ਜ਼ੁਲ-ਹਿਜਹ ਦੀਆਂ ਪਹਿਲੀਆਂ 9 ਰਾਤਾਂ 'ਮੁਕਾਮ ਮਿਨਾ' ਤੇ ਗੁਜ਼ਾਰੇ। ਅਗਲਾ ਦਿਨ ਹੁੰਦਾ ਹੈ ਹੱਜ ਦਾ। ਤਦੋਂ ਹਾਜੀ 'ਸੰਗ ਅਸਵਦ' ਦਾ ਦੀਦਾਰ ਕਰਦੇ ਹਨ।

ਗੁਰੂ ਨਾਨਕ ਦੇਵ ਜੀ ਆਖ਼ਰੀ ਰਾਤ ਨੂੰ ਕਾਅਬੇ ਵਲ ਪੈਰ ਕਰਕੇ ਲੇਟ ਗਏ। ਹਿੰਦੁਸਤਾਨੀ ਕਾਫ਼ਲੇ ਦੇ ਇਕ ਹਾਜੀ ਜੀਊਣ ਨੇ ਹੱਜ ਵਾਲੇ ਦਿਨ ਸਵੇਰ-ਸਾਰ ਇਹ ਕੌਤਕ ਵੇਖਿਆ। ਜੀਊਣ ਨੇ ਗੁੱਸੇ ਵਿਚ ਆ ਕੇ ਗੁਰੂ ਨਾਨਕ ਦੇਵ ਜੀ ਨੂੰ ਲੱਤ ਕੱਢ ਮਾਰੀ ਤੇ ਆਖਿਆ ਕਿ ਇਹ ਕੌਣ ਕਾਫ਼ਰ ਪਿਆ

ਹੈ ਖ਼ੁਦਾ ਦੇ ਘਰ ਵਲ ਪੈਰ ਕਰਕੇ ? ਸਤਿਗੁਰੂ ਜੀ ਨੇ ਧੀਰਜ ਨਾਲ ਉਸ ਨੂੰ ਆਖਿਆ ਕਿ ਮੇਰੇ ਪੈਰ ਉਸ ਪਾਸੇ ਕਰ ਦੇ, ਜਿਧਰ ਖ਼ੁਦਾ ਦਾ ਘਰ ਨਹੀਂ ਹੈ।

ਜੀਵਣ ਖੌਂਦਲ ਜਿਹਾ ਗਿਆ। ਹੋਰ ਹਾਜੀ ਭੀ ਹੈਰਾਨ। ਸਾਰੇ ਮੱਕਾ ਨਿਵਾਸੀਆਂ ਦੀ ਜਾਗ ਖੁੱਲ੍ਹ ਗਈ ਕਿ ਖ਼ੁਦਾ ਦਾ ਘਰ ਤਾਂ ਹਰ ਪਾਸੇ ਹੈ। ਇਹ ਸੱਚੀ ਗੱਲ ਸੁਣ ਕੇ ਕਿਸੇ ਨੂੰ ਹਿੰਮਤ ਨਾ ਪਈ ਕਿ ਕੋਈ ਧਿਰ ਸਤਿਗੁਰੂ ਜੀ ਵੱਲ ਕੈਰੀ ਅੱਖ ਨਾਲ ਵੇਖ ਸਕੇ।

### ਵਿਦਵਾਨ ਹਾਜੀਆਂ ਦੀ ਚਰਚਾ ਸਤਿਗੁਰੂ ਜੀ ਨਾਲ

ਗੁਰੂ ਨਾਨਕ ਦੇਵ ਜੀ ਦੀ ਸੱਚੀ ਗੱਲ ਸੁਣ ਕੇ ਤੇ ਕਮਾਲ ਦੀ ਨਿਡਰਤਾ ਵੇਖ ਕੇ, ਕਈ ਵਿਦਵਾਨ ਹਾਜੀ ਆ ਇਕੱਠੇ ਹੋਏ। ਸਤਿਗੁਰੂ ਜੀ ਨੂੰ ਕਹਿਣ ਲੱਗੇ—ਆਪਣੀ ਕਿਤਾਬ ਖੋਹਲ ਕੇ ਸਾਨੂੰ ਦੱਸੋ ਕਿ ਖ਼ੁਦਾ ਦੀ ਦਰਗਾਹ ਵਿਚ ਹਿੰਦੂ ਵੱਡਾ ਹੈ ਜਾਂ ਮੁਸਲਮਾਨ। ਸਤਿਗੁਰੂ ਜੀ ਨੇ ਦੱਸਿਆ ਕਿ ਖ਼ੁਦਾ ਨੂੰ ਉਹ ਚੰਗੇ ਲੱਗਦੇ ਹਨ, ਜਿਨ੍ਹਾਂ ਦੇ ਅਮਲ ਚੰਗੇ ਹਨ।

### ਮੱਕੇ ਤੋਂ ਮਦੀਨੇ ਨੂੰ

ਹੱਜ ਦੀ ਮਰਯਾਦਾ ਅਨੁਸਾਰ ਹਾਜੀ ਤਿੰਨ ਦਿਨ ਹੋਰ ਮੱਕੇ ਵਿਚ ਠਹਿਰੇ। 24 ਦਸੰਬਰ ਨੂੰ ਹਾਜੀ ਮਦੀਨੇ ਨੂੰ ਚੱਲ ਪਏ। ਮਦੀਨਾ ਮੱਕੇ ਤੋਂ 300 ਮੀਲ ਉੱਤਰ ਪਾਸੇ ਹੈ। ਉਥੇ ਹਜ਼ਰਤ ਮੁਹੰਮਦ ਸਾਹਿਬ ਦੀ ਵਫ਼ਾਤ ਹੋਈ ਸੀ। ਮਦੀਨੇ ਪਹੁੰਚਣ ਤਕ ਸੰਨ 1519 ਦਾ ਜਨਵਰੀ ਚੜ੍ਹ ਚੁੱਕਾ ਹੋਇਆ ਸੀ।

### ਮਦੀਨੇ ਤੋਂ ਬਸਰੇ

ਮਦੀਨੇ ਤੋਂ ਬਸਰਾ 600 ਮੀਲ ਉੱਤਰ-ਪੂਰਬ ਪਾਸੇ। ਦਰਿਆ ਦਜਲਾ ਤੇ ਫ਼ਰਾਤ ਦੇ ਸੰਗਮ ਤੇ। ਭਾਈ ਮਰਦਾਨੇ ਸਮੇਤ ਸਤਿਗੁਰੂ ਜੀ ਹਾਜੀਆਂ ਦੇ ਨਾਲ ਰਲ ਕੇ ਬਸਰੇ ਅੱਪੜੇ।

### ਬਸਰੇ ਤੋਂ ਕਰਬਲਾ

140 ਮੀਲ, ਉੱਤਰ-ਪੱਛਮ ਪਾਸੇ। ਇਥੇ ਹਜ਼ਰਤ ਮੁਹੰਮਦ ਸਾਹਿਬ ਦਾ ਛੋਟਾ ਦੋਹਤਰਾ ਹਜ਼ਰਤ ਅਲੀ ਦਾ ਪੁੱਤਰ ਇਮਾਮ ਹੁਸੈਨ ਸ਼ਹੀਦ ਹੋਇਆ ਸੀ।

### ਕਰਬਲਾ ਤੋਂ ਬਗ਼ਦਾਦ

60 ਮੀਲ, ਉੱਤਰ-ਪੂਰਬ ਵਲ। ਬਗ਼ਦਾਦ ਵਿਚ ਖ਼ਿਲਾਫ਼ਤ ਰਹੀ ਕਈ ਸਾਲ। ਤਾਹੀਏਂ ਮੁਸਲਮਾਨਾਂ ਦੇ ਦਿਲ ਵਿਚ ਬਗ਼ਦਾਦ ਦੀ ਕਦਰ ਹੈ। ਈਰਾਨ, ਅਫ਼ਗ਼ਾਨਿਸਤਾਨ ਵਲ ਜਾਣ ਵਾਲੇ ਹਾਜੀਆਂ ਦੇ ਨਾਲ ਸਤਿਗੁਰੂ ਜੀ ਭਾਈ ਮਰਦਾਨੇ ਸਮੇਤ ਕਰਬਲਾ ਤੋਂ ਬਗ਼ਦਾਦ ਅੱਪੜੇ।

ਹੁਣ ਤਕ ਮੱਕੇ ਤੋਂ ਇਥੋਂ ਤਕ ਇਕ ਹਜ਼ਾਰ ਮੀਲ ਦੇ ਕਰੀਬ ਪੈਂਡਾ ਹੋ ਚੁੱਕਾ ਸੀ।

### ਬਗ਼ਦਾਦ

'ਰਾਗ' ਦੀ ਉੱਚੀ ਤਾਸੀਰ ਤੋਂ ਟਪਲਾ ਖਾ ਕੇ ਕਈ ਮੁਸਲਮਾਨ ਮਜ਼ਹਬੀ ਆਗੂਆਂ ਨੇ ਇਸ ਨੂੰ ਸ਼ਰਹ ਅਨੁਸਾਰ ਹਰਾਮ ਆਖ ਦਿੱਤਾ। ਬਗ਼ਦਾਦ-ਨਿਵਾਸੀ ਦਸਤਗੀਰ ਅਤੇ ਬਹਲੋਲ ਆਦਿਕ ਹੋਰ ਵਲੀ ਭੀ ਇਹੀ ਮੰਨੀ ਬੈਠੇ ਸਨ।

ਧਰਮਸਾਲ ਹੈ ਤੇ ਇਕ ਚਸ਼ਮਾ ਹੈ ਜਿਸ ਦਾ ਪ੍ਰਸਿੱਧ ਨਾਮ 'ਚੋਹਾ ਸਾਹਿਬ' ਹੈ। ਤਦੋਂ ਤਕ ਸੰਨ 1521 ਸ਼ੁਰੂ ਹੋ ਰਿਹਾ ਸੀ।

### ਹਸਨ ਅਬਦਾਲ, ਵਲੀ ਕੰਧਾਰੀ (ਪੰਜਾ ਸਾਹਿਬ)

ਸ਼ਾਹੀ ਰਸਤੇ ਦੱਰਾ ਖ਼ੈਬਰ ਵਿਚੋਂ ਦੀ ਲੰਘ ਕੇ ਸਤਿਗੁਰੂ ਜੀ ਪਿਸ਼ਾਵਰ ਪਹੁੰਚੇ। ਤੇ ਇਥੋਂ

ਅਗਾਂਹ ਹਸਨ ਅਬਦਾਲ ਆਏ । ਸੰਨ 1521 ਸੀ ਤਦੋਂ । ਇਥੇ ਰਹਿਣ ਵਾਲਾ ਪੀਰ ਵਲੀ ਕੰਧਾਰੀ ਭੀ ਪਠਾਣ ਬਾਦਸ਼ਾਹਾਂ ਦੇ ਸਮੇਂ ਹਿੰਦੁਸਤਾਨ ਵਿਚ ਇਸਲਾਮ ਦਾ ਪਰਚਾਰ ਕਰਨ ਆਇਆ ਸੀ ।

ਪੀਰ ਹਮਜ਼ਾਗੌਂਸ ਵਾਂਗ ਵਲੀਕੰਧਾਰੀ ਭੀ ਸਮਾਧੀਆਂ ਦੇ ਜ਼ੋਰ ਬੜੀਆਂ ਕਰਾਮਾਤਾਂ ਦਾ ਮਾਲਕ ਹੋ ਚੁੱਕਾ ਸੀ । ਸਹਜੇ ਸਹਜੇ ਵਲੀ ਕੰਧਾਰੀ ਨੇ ਉਹਨਾਂ ਲੋਕਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ, ਜੋ ਉਸ ਦੀ ਈਨ ਨਹੀਂ ਸਨ ਮੰਨਦੇ । ਕਰਾਮਾਤਾਂ ਦੀ ਮਲਕੀਅਤ ਦੇ ਮਾਣ ਵਿਚ ਪੱਥਰ-ਦਿਲ ਹੋ ਚੁੱਕਾ ਵਲੀਕੰਧਾਰੀ, ਗ਼ਰੀਬਾਂ, ਦੁਖੀਆਂ ਦੇ ਦੁਖ ਵੇਖ ਕੇ ਦ੍ਰਵਣ ਵਾਲੇ ਗੁਰੂ ਪਾਤਿਸ਼ਾਹ ਦੀ ਮਿਹਰ ਨਾਲ ਮੋਮ-ਦਿਲ ਹੋ ਗਿਆ । ਉਸ ਨੂੰ ਸਮਝਾਇਓ ਨੇ ਕਿ ਖ਼ਾਲਕ ਦੀ ਖ਼ਲਕਤ ਨੂੰ ਦੁਖੀ ਕਰ ਕੇ ਖ਼ਾਲਕ ਨੂੰ ਨਿਮਾਜ਼ਾਂ ਰਾਹੀਂ ਖੁਸ਼ੀ ਕਰ ਸਕਣ ਦੀਆਂ ਆਸਾਂ ਕੂੜੀਆਂ ਹਨ ।

ਜਿਸ ਦਿਨ ਵਲੀ ਕੰਧਾਰੀ ਦੀ ਜਾਗ ਖੁਲ੍ਹੀ ਸੀ, ਉਸ ਦਿਨ ਸਾਵਣ ਦੀ ਪਹਿਲੀ ਤਾਰੀਖ਼ ਸੀ (ਜੁਲਾਈ 1521) । ਉਥੇ ਸਤਿਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਆਲੀਸ਼ਾਨ ਗੁਰਦੁਆਰਾ 'ਪੰਜਾ ਸਾਹਿਬ' ਹੈ ।

ਗੁਰਦੁਆਰਾ 'ਪੰਜਾ ਸਾਹਿਬ' ਦੇ ਵੱਡੇ ਦਰਵਾਜ਼ੇ ਦੇ ਸਾਹਮਣੇ ਡੇਢ ਸੌ ਗਜ਼ ਦੇ ਫ਼ਾਸਲੇ ਤੇ ਇਕ ਪੁਰਾਣੀ ਮਸਜਿਦ ਹੈ । ਉਸ ਮਸਜਿਦ ਦੇ ਹੇਠ ਇਕ ਭੋਰਾ ਹੈ । ਪੌੜੀਆਂ ਦੀ ਰਾਹੀਂ ਉਸ ਵਿਚ ਉਤਰੀਦਾ ਹੈ । ਉਸ ਭੋਰੇ ਦੇ ਵਿਚਕਾਰ ਇਕ ਥੜ੍ਹਾ ਬਣਿਆ ਹੋਇਆ ਹੈ । ਇਹ ਹੈ ਉਹ ਥੜ੍ਹਾ ਜਿਥੇ ਬੈਠ ਕੇ ਵਲੀ ਕੰਧਾਰੀ ਰਿਆਜ਼ਤ ਤਪ ਕਰਦਾ ਸੀ । ਇਸ ਮਸਜਿਦ ਦਾ ਨਾਮ ਹੈ 'ਚਲੀਹੇ ਵਾਲੀ ਮਸਜਿਦ ।' ਇਥੇ ਵਲੀ ਕੰਧਾਰੀ 'ਚਲੀਹਾ' ਕੱਟਦਾ ਸੀ, ਚਾਲੀ ਦਿਨ ਅੰਨ ਤੋਂ ਬਿਨਾ ਤਪ ਕਰਦਾ ਸੀ ।

### ਹਸਨ ਅਬਦਾਲ ਤੋਂ ਪੰਜਾਬ ਨੂੰ

ਹਸਨ ਅਬਦਾਲ ਤੋਂ ਸਤਿਗੁਰੂ ਜੀ 'ਟਿੱਲਾ ਬਾਲ ਗੁੰਦਾਈ' ਦੇ ਰਸਤੇ ਉਥੇ ਅੱਪੜੇ ਜਿਥੇ ਹੁਣ ਰੋਹਤਾਸ ਹੈ । ਰੋਹਤਾਸ ਦਾ ਚਸ਼ਮਾ 'ਚੋਹਾ ਸਾਹਿਬ' ਗੁਰੂ ਨਾਨਕ ਦੇਵ ਜੀ ਦੇ ਉਥੇ ਆਉਣ ਦੀ ਯਾਦ ਚੇਤੇ ਕਰਾਂਦਾ ਹੈ । ਰੋਹਤਾਸ ਤੋਂ ਜ਼ਿਲਾ ਗੁਜਰਾਤ ਦੇ ਪਿੰਡ 'ਜੈ ਸੁਖ' ਆਏ । 'ਜੈ ਸੁਖ' ਤੋਂ ਡਿੰਗੇ ਪਹੁੰਚੇ । ਇਹਨੀਂ ਦੋਹੀਂ ਥਾਈਂ ਸਤਿਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਗੁਰਦੁਆਰੇ ਹਨ ।

ਡਿੰਗੇ ਤੋਂ ਭਾਈ ਮਰਦਾਨੇ ਸਮੇਤ ਪਿੰਡਾਂ ਨਗਰਾਂ ਵਿਚੋਂ ਦੀ ਹੁੰਦੇ ਹੋਏ ਸੈਦਪੁਰ ਪਹੁੰਚੇ ।

### ਸੈਦਪੁਰ (ਐਮਨਾਬਾਦ)

ਉਹਨੀਂ ਹੀ ਦਿਨੀਂ ਬਾਬਰ ਕਾਬੁਲ ਵਲੋਂ ਮਾਰੋ-ਮਾਰ ਕਰਦਾ ਪੰਜਾਬ ਦੇ ਨਗਰਾਂ ਸ਼ਹਿਰਾਂ ਨੂੰ ਲੁੱਟਦਾ ਉਜਾੜਦਾ ਆ ਰਿਹਾ ਸੀ । ਹਸਨ ਅਬਦਾਲ, ਭੇਰਾ, ਸਿਆਲ ਕੋਟ ਤੋਂ ਬਾਬਰ ਨੇ ਸੈਦਪੁਰ ਤੇ ਹਮਲਾ ਕੀਤਾ । ਪਠਾਣ ਹਾਕਮਾਂ ਨੇ ਸ਼ਹਿਰ ਨੂੰ ਬਚਾਣ ਲਈ ਠੀਕ ਫ਼ੌਜੀ ਤਿਆਰੀ ਨਾਹ ਕੀਤੀ । ਬਾਬਰ ਦੀ ਜਿੱਤ ਹੋਈ । ਜਿੱਤ ਦੇ ਨਸ਼ੇ ਵਿਚ ਬਾਬਰ ਦੀ ਫ਼ੌਜ ਨੂੰ ਖੁਲ੍ਹੀ ਛੁੱਟੀ ਹੋ ਗਈ, ਸ਼ਹਿਰ ਉੱਤੇ ਅੱਤਿਆਚਾਰ ਕਰਨ ਦੀ । ਪਲਾਂ ਵਿਚ ਹੀ ਸ਼ਹਿਰ ਤਬਾਹ ਹੋ ਗਿਆ । ਜਿਹੜੇ ਮਰਦ ਇਸਤਰੀ ਜਾਨੋਂ ਬਚੇ, ਉਹਨਾਂ ਨੂੰ ਕੈਦ ਕਰ ਲਿਆ । ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਭੀ ਕੈਦ ਕੀਤੇ ਗਏ ।

ਬਾਬਰ ਸੈਦਪੁਰ ਤੋਂ ਅਗਾਂਹ ਵਧਿਆ । ਕੈਦੀ ਭੀ ਨਾਲ ਹੀ । ਪਿੰਡ ਅਵਾਣ ਦੇ ਨੇੜੇ ਡੇਰਾ ਕੀਤਾ । ਕੈਦੀਆਂ ਅੱਗੇ ਚੱਕੀਆਂ ਰੱਖੀਆਂ ਗਈਆਂ । ਕੈਦੀ ਨਾਲੇ ਭੁੱਬਾਂ ਮਾਰ ਮਾਰ ਕੇ ਰੋਂਦੇ ਸਨ, ਨਾਲੇ ਚੱਕੀਆਂ ਪੀਂਹਦੇ ਸਨ । ਪਰ ਭਾਈ ਮਰਦਾਨਾ ਤੇ ਸਤਿਗੁਰੂ ਜੀ ਰਜ਼ਾ ਵਿਚ ਰਾਜ਼ੀ ਰਹਿ ਕੇ ਚੱਕੀਆਂ ਪੀਂਹਦੇ ਰਹੇ । ਹਾਕਮਾਂ ਨੇ ਤੁਰਤ ਬਾਬਰ ਤਕ ਇਹ ਅਸਚਰਜ ਖ਼ਬਰ ਅਪੜਾਈ । ਬਾਬਰ ਆ ਕੇ ਸਤਿਗੁਰੂ ਜੀ ਨੂੰ ਮਿਲਿਆ । ਸਤਿਗੁਰੂ ਜੀ ਨੇ ਉਸ ਨੂੰ ਨਿਰਭੈਤਾ ਨਾਲ ਮਨੁੱਖਤਾ ਦਾ ਰਾਹ ਦੱਸਿਆ ।

ਸਾਰੇ ਕੈਦੀ ਛੱਡੇ ਗਏ। ਪਰ ਉਹ ਲੋਕ ਸੈਦਪੁਰ ਵਲ ਪਰਤਣੋਂ ਡਰਦੇ ਸਨ। ਸਤਿਗੁਰੂ ਜੀ ਉਹਨਾਂ ਦੇ ਨਾਲ ਆਏ। ਭਾਈ ਮਰਦਾਨਾ ਭੀ।

ਉੱਜੜੇ-ਪੁੱਜੜੇ ਹੋਏ, ਸਹਿਮੇ ਹੋਏ, ਡੋਰੇ-ਭੌਰੇ ਹੋਏ, ਲੋਕਾਂ ਨੂੰ ਢਾਰਸ ਦੇਣ ਲਈ ਗੁਰੂ ਨਾਨਕ ਦੇਵ ਜੀ ਕੁਝ ਦਿਨ ਸੈਦਪੁਰ ਟਿਕੇ। ਸੈਦਪੁਰੀ ਲੋਕ ਸਹਿਜੇ ਸਹਿਜੇ ਕਾਰ-ਵਿਹਾਰ ਵਲ ਧਿਆਨ ਦੇਣ ਲੱਗ ਪਏ।

### ਮੁੜ ਕਰਤਾਰਪੁਰੇ

ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਸਮੇਤ ਸਹਿਜੇ ਸਹਿਜੇ ਪਿੰਡਾਂ ਵਿਚੋਂ ਦੀ ਲੰਘਦੇ ਕਰਤਾਰਪੁਰ ਆ ਪਹੁੰਚੇ। ਸੰਨ 1518 ਦੀ ਵਰਖਾ-ਰੁੱਤ ਲੰਘਾ ਕੇ ਇਥੋਂ ਮੱਕੇ ਨੂੰ ਗਏ ਸਨ। ਸੰਨ 1521 ਦੀਆਂ ਗਰਮੀਆਂ ਲੰਘਾ ਕੇ ਵਾਪਸ ਆ ਗਏ। ਤਿੰਨ ਸਾਲਾਂ ਦੀ ਇਹ ਤੀਜੀ 'ਉਦਾਸੀ' ਸੀ।

### ਕਰਤਾਰਪੁਰ ਟਿਕ ਕੇ ਪ੍ਰੋਗਰਾਮ

ਸਤਿਗੁਰੂ ਜੀ ਲੋੜ ਅਨੁਸਾਰ ਰਾਵੀ ਤੋਂ ਪਹਾੜ ਪਾਸੇ ਚਿਨਾਬ ਤਕ, ਰਾਵੀ ਲੰਘ ਕੇ ਉਰਲੇ ਪਾਸੇ ਦੂਰ ਦੂਰ ਤਕ ਪਿੰਡਾਂ ਨਗਰਾਂ ਵਿਚ ਪਹੁੰਚ ਕੇ, ਪਰਮਾਤਮਾ ਦੀ ਯਾਦ ਤੋਂ ਖੁੰਝੇ ਬੰਦਿਆਂ ਨੂੰ ਮੁੜ ਪਰਮਾਤਮਾ ਦੀ ਝੋਲੀ ਵਿਚ ਪਾਉਣ ਦੇ ਯਤਨ ਕਰਦੇ ਰਹੇ। ਭਾਈ ਮਰਦਾਨਾ ਸਦਾ ਨਾਲ ਹੁੰਦਾ ਸੀ।

ਕਿਤੇ ਕਿਤੇ ਸੂਝ ਵਾਲੇ ਲੋਕਾਂ ਨੇ ਸਤਿਗੁਰੂ ਜੀ ਦੇ ਆਗਮਨ ਦੀ ਯਾਦ ਟਿਕੀ ਰੱਖਣ ਵਾਸਤੇ ਧਰਮ-ਅਸਥਾਨ ਬਣਾ ਲਏ।

## ਮੁਲਤਾਨ-ਫੇਰੀ

### ਅਚਲ ਵਟਾਲੇ

ਸੰਮਤ 1586 ਦੀ ਸ਼ਿਵ-ਰਾਤ੍ਰੀ ਸਮੇਂ (ਮਾਰਚ ਸੰਨ 1530) ਤਦੋਂ ਗੁਰੂ ਨਾਨਕ ਦੇਵ ਜੀ ਦੀ ਉਮਰ 61 ਸਾਲ ਸੀ। ਸਤਿਗੁਰੂ ਜੀ ਨੂੰ ਕਰਤਾਰਪੁਰ ਟਿਕਿਆਂ 9 ਸਾਲ ਹੋ ਗਏ ਸਨ। ਵਟਾਲੇ ਤੋਂ 3 ਮੀਲ ਦੱਖਣ ਪਾਸੇ ਅੱਚਲ ਜੋਗੀਆਂ ਦਾ ਮੰਦਰ। ਇਥੇ ਹਰ ਸਾਲ ਸ਼ਿਵ-ਰਾਤ੍ਰੀ ਸਮੇਂ ਜੋਗੀਆਂ ਦਾ ਇਕੱਠ। ਇਲਾਕੇ ਵਿਚ ਪਹਿਲਾਂ ਜੋਗੀਆਂ ਦਾ ਬਹੁਤ ਅਸਰ ਸੀ। ਪਰ ਸਤਿਗੁਰੂ ਜੀ ਦੇ ਉੱਦਮ ਨਾਲ ਉਹ ਅਸਰ ਨਾਮ-ਮਾਤ੍ਰ ਰਹਿ ਗਿਆ।

ਸੰਨ 1530 ਦੀ ਸ਼ਿਵ-ਰਾਤ੍ਰੀ ਸਮੇਂ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਅੱਚਲ ਆਏ। ਲੋਕ ਜੋਗੀਆਂ ਨੂੰ ਛੱਡ ਕੇ ਸਤਿਗੁਰੂ ਜੀ ਕੋਲ ਆ ਗਏ। ਜੋਗੀ ਭੀ ਲੋਕਾਂ ਦੀ ਅਰੁਚੀ ਵੇਖ ਕੇ ਉਥੇ ਹੀ ਆ ਗਏ, ਜਿਥੇ ਸਤਿਗੁਰੂ ਜੀ ਸਨ। ਉਥੇ ਰਾਸਧਾਰੀਏ ਤਮਾਸ਼ਾ ਵਿਖਾ ਰਹੇ ਸਨ। ਜੋਗੀਆਂ ਨੇ ਲੋਕਾਂ ਉੱਤੇ ਪ੍ਰਭਾਵ ਪਾਣ ਲਈ ਰਾਸਧਾਰੀਆਂ ਦਾ ਮਾਇਆ ਦਾ ਲੋਟਾ ਲੁਕਾ ਦਿੱਤਾ। ਪਰ ਸਤਿਗੁਰੂ ਜੀ ਨੇ ਉਹ ਲੱਭ ਦਿੱਤਾ। ਜੋਗੀ ਹੋਰ ਹੌਲੇ ਪਏ।

ਫਿਰ ਉਹ ਲੱਗੇ ਕਰਾਮਾਤਾਂ ਵਿਖਾਣ। ਗੁਰੂ ਜੀ ਨੂੰ ਭੀ ਵੰਗਾਰਿਓ ਨੇ। ਸਤਿਗੁਰੂ ਜੀ ਨੇ ਸਮਝਾਇਆ ਕਿ ਸਾਧ-ਸੰਗਤਿ ਕਰਨੀ, ਅਤੇ ਨਾਮ ਸਿਮਰਨਾ ਹੀ ਅਸਲ ਕਰਾਮਾਤ ਹੈ। ਫਿਰ ਜੋਗੀਆਂ ਨੇ ਬੜੀ ਚਰਚਾ ਕੀਤੀ।

ਇਹ ਸਾਰਾ ਜ਼ਿਕਰ ਸਤਿਗੁਰੂ ਜੀ ਨੇ ਬਾਣੀ 'ਸਿਧ ਗੋਸਟਿ' ਵਿਚ ਕੀਤਾ ਹੋਇਆ ਹੈ।

### ਜ਼ਿਆਰਤ ਸਮੇਂ ਮੁਲਤਾਨ

ਜਦੋਂ ਤੋਂ ਹਿੰਦੁਸਤਾਨ ਵਿਚ ਇਸਲਾਮੀ ਰਾਜ ਕਾਇਮ ਹੋਇਆ, ਮੁਲਤਾਨ ਸ਼ਹਿਰ ਪੀਰਾਂ ਫ਼ਕੀਰਾਂ ਦਾ ਗੜ੍ਹ ਬਣ ਗਿਆ ਸੀ। ਗ਼ਜ਼ਨੀ ਦੇ ਇਲਾਕੇ ਵਿਚ ਜੰਮਿਆ ਇਕ ਸੂਫ਼ੀ ਫ਼ਕੀਰ 'ਸ਼ਮਸ

ਤਬਰੇਜ਼' ਭੀ ਆਪਣਾ ਵਤਨ ਛੱਡ ਕੇ ਮੁਲਤਾਨ ਆ ਵੱਸਿਆ। ਪਰ ਕੱਟੜ ਮੁਸਲਮਾਨਾਂ ਨੂੰ ਉਸ ਦਾ 'ਅਨਲ ਹੱਕ' (ਮੈਂ ਖ਼ੁਦਾ ਹਾਂ) ਦਾ ਨਾਹਰਾ ਪਸੰਦ ਨਾਂਹ ਆਇਆ। ਉਹਨਾਂ ਨੇ ਕੁਫਰ ਦਾ ਫ਼ਤਵਾ ਲਾ ਕੇ ਸ਼ਮਸ ਨੂੰ ਸ਼ਹੀਦ ਕਰ ਦਿੱਤਾ, ਉਸ ਦੀ ਖੱਲ ਉਤਾਰ ਕੇ।

ਸ਼ਮਸ ਦੇ ਮਕਬਰੇ ਤੇ ਹਰ ਸਾਲ ਮੇਲਾ ਲੱਗਣਾ ਸ਼ੁਰੂ ਹੋ ਗਿਆ। ਹਿਜਰੀ ਸਾਲ ਦੇ ਰਜਬ ਮਹੀਨੇ। ਇਹ ਮਹੀਨਾ ਸੰਨ 1530 ਦੇ ਮਈ ਮਹੀਨੇ ਵਿਚ ਆਇਆ।

ਸਤਿਗੁਰੂ ਜੀ ਭਾਈ ਮਰਦਾਨੇ ਸਮੇਤ ਅੱਚਲ ਤੋਂ ਮੁਲਤਾਨ ਗਏ। ਸ਼ਮਸੀ ਮੁਸਲਮਾਨ ਦੋ ਧਾਰਮਿਕ ਉਕਾਈਆਂ ਕਰ ਰਹੇ ਸਨ—1. ਕਬਰ-ਪ੍ਰਸਤੀ 2. ਆਪਣੇ ਆਪ ਨੂੰ ਖ਼ੁਦਾ ਆਖਣਾ।

ਸਤਿਗੁਰੂ ਜੀ ਨੇ ਉਹਨਾਂ ਲੋਕਾਂ ਨੂੰ ਇਹਨਾਂ ਦੋਹਾਂ ਇਕਾਈਆਂ ਵਲੋਂ ਸੁਚੇਤ ਕੀਤਾ।

ਮੁਲਤਾਨ ਤੋਂ ਸਤਿਗੁਰੂ ਜੀ ਮਜ਼ਲੇ-ਮਜ਼ਲ ਕਰਤਾਰਪੁਰ ਵਾਪਸ ਆਏ। ਜੁਲਾਈ 1530 ਵਿਚ।

## ਸਿਆਲਕੋਟ ਸ਼ਹਿਰ ਦੂਜੀ ਵਾਰੀ

ਮੁਲਤਾਨ ਤੋਂ ਵਾਪਸ ਆ ਕੇ, ਰਾਵੀ ਦੇ ਪਾਰਲੇ ਪਾਸੇ ਦੇ ਪਿੰਡਾਂ ਵਿਚੋਂ ਦੀ, ਸਤਿਗੁਰੂ ਫਿਰ ਸਿਆਲਕੋਟ ਸ਼ਹਿਰ ਆਏ। ਪਹਿਲੀ ਵਾਰ ਦੇ ਸਮੇਂ ਇਕ ਦੁਕਾਨਦਾਰ ਮੂਲਾ ਸ਼ਰਧਾਲੂ ਬਣਿਆ ਸੀ। ਐਤਕੀਂ ਉਹ ਮੂਲਾ ਸਤਿਗੁਰੂ ਜੀ ਦੇ ਸਤਸੰਗ ਤੋਂ ਪਰੇ ਹੀ ਰਿਹਾ। ਸਤਿਗੁਰੂ ਜੀ ਨੇ ਭਾਈ ਮਰਦਾਨੇ ਨੂੰ ਭੇਜਿਆ, ਤਾਂ ਉਸ ਦੀ ਵਹੁਟੀ ਨੇ ਉਸ ਨੂੰ ਅੰਦਰ ਹੀ ਲੁਕਾ ਦਿੱਤਾ ਤੇ ਮਰਦਾਨੇ ਨੂੰ ਆਖ ਦਿੱਤਾ ਕਿ ਉਹ ਘਰ ਨਹੀਂ। ਦਿਨ ਸਨ ਅਜੇ ਗਰਮੀਆਂ ਦੇ। ਅੰਦਰੋਂ ਮੂਲੇ ਨੂੰ ਸੱਪ ਲੜ ਗਿਆ। ਉਸਦੀ ਮੌਤ ਹੋ ਗਈ।

ਪਰ ਸਤਿਗੁਰੂ ਜੀ ਨੇ ਦੁਨੀਆਂ ਛੱਡ ਗਏ ਮੂਲੇ ਨੂੰ ਵਿਸਾਰਿਆ ਨਹੀਂ। ਡੂੰਘੇ ਦਿਲ ਵਿਚੋਂ ਮੂਲੇ ਵਾਸਤੇ ਤਰਸ ਇਉਂ ਪਰਗਟ ਕੀਤਾ :-

ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥੨੧॥

ਫਿਰ ਵਾਪਸ ਕਰਤਾਰਪੁਰ ਆ ਗਏ।

## ਬਾਬਾ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ

ਬਾਬਾ ਲਹਿਣਾ ਜੀ ਦੇ ਪਿਤਾ ਬਾਬਾ ਫੇਰੂ ਜੀ ਸਾਰੇ ਪਰਿਵਾਰ ਨੂੰ ਲੈ ਕੇ ਸੰਨ 1524 ਵਿਚ ਆਪਣਾ ਪਿੰਡ 'ਨਾਂਗੇ ਦੀ ਸਰਾਂ' ਛੱਡ ਆਏ। ਖਡੂਰ ਆ ਗਏ। ਦੇਸ਼ ਬਦ-ਅਮਨੀ ਹੋ ਗਈ ਸੀ। ਖਡੂਰ ਵਿਚ ਇਕ ਭਾਈ ਜੋਧਾ ਗੁਰੂ ਨਾਨਕ ਦੇਵ ਜੀ ਦਾ ਸਿੱਖ ਰਹਿੰਦਾ ਸੀ। ਸੰਨ 1532 ਵਿਚ ਬਾਬਾ ਲਹਿਣਾ ਜੀ ਨੇ ਭਾਈ ਜੋਧੇ ਤੋਂ ਸਤਿਗੁਰੂ ਜੀ ਦੀ ਬਾਣੀ ਸੁਣੀ। ਪਹਿਲਾਂ ਸਨ ਇਹ ਵੈਸ਼ਨਵ ਦੇਵੀ ਦੇ ਭਗਤ। ਸੰਨ 1532 ਵਿਚ 'ਸੰਗ' ਦੇ ਨਾਲ ਜਾਂਦਿਆਂ ਰਸਤੇ ਵਿਚ ਕਰਤਾਰਪੁਰ ਇਹਨਾਂ ਦਰਸ਼ਨ ਕੀਤਾ ਸਤਿਗੁਰੂ ਜੀ ਦਾ। ਸ਼ਰਧਾਲੂ ਬਣ ਗਏ। ਬੱਸ ਉਥੇ ਹੀ ਰਹਿ ਪਏ।

ਸਤਿਗੁਰੂ ਜੀ ਨੇ ਭੀ ਬਾਬਾ ਲਹਿਣਾ ਜੀ ਦੇ ਜੀਵਨ ਨੂੰ ਇਨਸਾਨੀ ਪਿਆਰ ਦੇ 'ਸੱਚੇ' ਵਿਚ ਢਾਲਣਾ ਸ਼ੁਰੂ ਕੀਤਾ। ਸੰਨ 1532 ਤੋਂ ਸੰਨ 1539 ਤੱਕ ਸੱਤ ਸਾਲ ਬਾਬਾ ਲਹਿਣਾ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਸੰਗਤਿ ਹਾਸਲ ਰਹੀ।

## ਬਾਬਾ ਬੁੱਢਾ ਜੀ

ਜਨਮ-ਪਿੰਡ ਕੱਥੂ ਨੰਗਲ। ਜਨਮ ਸੰਨ 1518 ਵਿਚ। ਮਾਪਿਆਂ ਨੇ ਨਾਮ ਰੱਖਿਆ 'ਬੂੜਾ'।

ਗੁਰੂ ਨਾਨਕ ਦੇਵ ਜੀ ਰਾਵੀ ਤੋਂ ਉਰਾਰ ਪਿੰਡਾਂ ਵਿਚ ਕਈ ਵਾਰੀ ਆਇਆ ਕਰਦੇ ਸਨ। ਇਕ ਵਾਰੀ ਕੱਥੂ ਨੰਗਲ ਆਏ। 'ਬੂੜਾ' ਜੀ ਦੀ ਉਮਰ ਤਦੋਂ 12 ਸਾਲ ਸੀ। ਇਸ ਛੋਟੀ ਉਮਰੇ ਹੀ 'ਸਿੱਖ' ਬਣਿਆ। ਸਤਿਗੁਰੂ ਜੀ ਨੇ ਸਹਿਜ-ਸੁਭਾਈ ਇਹਨਾਂ ਨੂੰ 'ਬੁੱਢਾ' ਆਖਿਆ। ਨਾਮ ਹੀ ਪੈ

ਗਿਆ 'ਭਾਈ ਬੁੱਢਾ'। ਬੜੇ ਹੀ ਪ੍ਰਸਿੱਧ ਸਿੱਧ ਹੋਏ ਹਨ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਵੇਲੇ ਤਕ ਜੀਊਂਦੇ ਰਹੇ।

## ਮਾਪਿਆਂ ਦਾ ਦੇਹਾਂਤ

ਸੰਮਤ 1576 ਵਿਚ ਪਿਤਾ ਕਾਲੂ ਜੀ ਅਤੇ ਮਾਤਾ ਤ੍ਰਿਪਤਾ ਜੀ ਦਾ ਸਦੀਵੀ ਸਰੀਰਕ ਵਿਛੋੜਾ ਹੋਇਆ।

## ਭਾਈ ਮਰਦਾਨੇ ਦਾ ਦੇਹਾਂਤ

13 ਮੱਘਰ ਸੰਮਤ 1591 ਨੂੰ। ਕਰਤਾਰਪੁਰੇ। ਮਰਦਾਨੇ ਦੀ ਆਖ਼ਰੀ ਇੱਛਾ ਅਨੁਸਾਰ ਉਸ ਦੇ ਸਰੀਰ ਦਾ ਸਸਕਾਰ ਕੀਤਾ ਗਿਆ।

## ਸਤਿਗੁਰੂ ਜੀ ਜੋਤੀ ਜੋਤਿ ਸਮਾਏ

ਬਾਬਾ ਲਹਿਣਾ ਜੀ ਦਾ ਨਾਮ ਰੱਖਿਆ ਗੁਰੂ ਅੰਗਦ ਸਾਹਿਬ। ਇਹਨਾਂ ਨੂੰ ਗੁਰਿਆਈ ਦਿੱਤੀ। ਜੋਤੀ ਜੋਤਿ ਸਮਾਏ ਅੱਸੂ ਸੁਦੀ 10 (23 ਅੱਸੂ) ਸੰਮਤ 1596 ਨੂੰ। (20 ਸਤੰਬਰ ਸੰਨ 1539)। ਕਰਤਾਰਪੁਰ।

'ਗੁਰਤਾ' ਦੇਣ ਵੇਲੇ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਸਾਹਿਬ ਨੂੰ ਉਹ ਸਾਰੀ ਪੋਥੀ ਭੀ ਦੇ ਦਿੱਤੀ, ਜਿਸ ਵਿਚ ਉਹ ਆਪਣੀ ਸਾਰੀ ਬਾਣੀ ਲਿਖਦੇ ਰਹੇ ਸਨ, ਅਤੇ ਜਿਸ ਵਿਚ ਉਹਨਾਂ ਪਹਿਲੀ ਤੇ ਤੀਜੀ 'ਉਦਾਸੀ' ਸਮੇਂ ਸਾਰੇ ਭਗਤਾਂ ਦੀ ਬਾਣੀ ਦਾ ਉਤਾਰਾ ਕੀਤਾ ਸੀ।

# ਗੁਰੂ ਨਾਨਕ ਦੇਵ ਜੀ ਦਾ ਸ਼ਖ਼ਸੀ ਜੀਵਨ

ਪ੍ਰਿੰ. ਤੇਜਾ ਸਿੰਘ

ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ-ਸੁਦੀ 3, 1526 ਬਿਕਰਮੀ (15 ਅਪਰੈਲ 1469 ਈ:) ਨੂੰ ਤਲਵੰਡੀ ਰਾਏ ਭੋਇ ਵਿਚ, ਜਿਸ ਨੂੰ ਹੁਣ ਨਨਕਾਣਾ ਸਾਹਿਬ ਕਹਿੰਦੇ ਹਨ, ਹੋਇਆ। ਪੁਰਾਣੀਆਂ ਜਨਮਸਾਖੀਆਂ (ਜਿਵੇਂ ਵਲਾਇਤ ਵਾਲੀ, ਮਿਹਰਬਾਨ ਵਾਲੀ, ਭਾਈ ਮਨੀ ਸਿੰਘ ਵਾਲੀ, ਮਹਿਮਾ ਪ੍ਰਕਾਸ਼ ਆਦਿ) ਵਿਚ ਇਹੋ ਤਰੀਕ ਦਿੱਤੀ ਹੋਈ ਹੈ। ਨਾਨਕ ਪ੍ਰਕਾਸ਼ ਆਦਿ ਪਿਛਲੇਰੀਆਂ ਪੁਸਤਕਾਂ, ਜਿਨ੍ਹਾਂ ਵਿਚ ਜਨਮ ਦੀ ਥਿਤਿ ਕਤਕ ਪੂਰਨਮਾਸ਼ੀ ਦਿੱਤੀ ਹੈ, ਵਿਚ ਵੀ ਗੁਰੂ ਜੀ ਦੀ ਕੁਲ ਆਯੂ 70 ਵਰ੍ਹੇ, ਪੰਜ ਮਹੀਨੇ ਅਤੇ ਦਿਨ ਦਿੱਤੀ ਹੋਈ ਹੈ। ਸੇਵਾਦਾਸ ਦੀਆਂ ਪਰਚੀਆਂ ਵਿਚ ਵੀ ਇਹੋ ਉਮਰ ਦਿੱਤੀ ਹੈ। ਜੋਤੀ ਜੋਤ ਸਮਾਉਣ ਦੀ ਥਿਤਿ, ਅਸੂ ਵਦੀ 10 ਤੋਂ ਪਿਛਾਂਹ ਵਲ ਪੰਜ ਮਹੀਨੇ 7 ਦਿਨ ਗਿਣੀਏ ਤਾਂ ਜਨਮ ਦੀ ਤਾਰੀਖ ਵਿਸਾਖ ਵਲ ਹੀ ਜਾਂਦੀ ਹੈ। ਹੁਣ ਸਾਰੇ ਇਤਿਹਾਸਕਾਰ ਵਿਸਾਖ ਵਾਲੀ ਤਾਰੀਖ ਹੀ ਮੰਨਦੇ ਹਨ, ਪਰ ਅਜੇ ਤੱਕ ਪੰਥ ਦਿਆਂ ਆਗੂਆਂ ਨੂੰ ਠੀਕ ਤਾਰੀਖ ਉੱਤੇ ਗੁਰਪੁਰਬ ਮਨਾਉਣ ਦੀ ਪਰੇਰਨਾ ਨਹੀਂ ਹੋਈ।

ਉਹਨਾਂ ਦਾ ਪਿਤਾ ਕਾਲੂ ਇਕ ਵੱਡਾ ਭੂਮੀਆਂ ਦਾ ਜ਼ਿਮੀਂਦਾਰ ਸੀ, ਜਿਸ ਪਾਸ ਖੇਤੀ, ਮਾਲ-ਡੰਗਰ ਤੇ ਘੋੜੀਆਂ ਸਨ।

ਫ਼ਰੁਖਸੀਅਰ ਦੇ ਮੁਨਸ਼ੀ ਮੌਲਵੀ ਗੁਲਾਮ ਅਲੀ ਦੀ ਲਿਖਤ ਮੁਜਬ ਗੁਰੂ ਨਾਨਕ ਸਾਹਿਬ ਬਹੁਤ ਸੋਹਣੇ, ਮਿਠ ਬੋਲੇ ਤੇ ਸਦਾ ਹੀ ਹਸੂੰ ਹਸੂੰ ਕਰਦੇ ਰਹਿੰਦੇ ਸਨ। ਉਹਨਾਂ ਦਾ ਕੱਦ ਛੋਟਾ ਤੇ ਬਾਹਾਂ ਲੰਮੀਆਂ ਸਨ। ਸਤ ਵਰ੍ਹੇ ਦੀ ਉਮਰ ਵਿਚ ਗੁਰੂ ਜੀ ਪਾਧੇ ਪਾਸ ਪੜ੍ਹਨ ਬੈਠੇ। ਉਸ ਪਾਸੋਂ ਹਿੰਦਵੀ, ਪਹਾੜੇ ਆਦਿ ਜੋ ਕੁਝ ਵੀ ਸੀ ਛੇਤੀ ਪੜ੍ਹ ਲਿਆ। ਫੇਰ ਮੌਲਵੀ ਪਾਸੋਂ ਤੇਰਕੀ (ਫ਼ਾਰਸੀ) ਪੜ੍ਹੀ। ਦਫ਼ਤਰ ਦਾ ਹਿਸਾਬ, ਜਮ੍ਹਾਂ-ਖ਼ਰਚ, ਵਾਸਲ-ਬਾਕੀ ਜਿਨਾ ਕੁਝ ਸੀ ਪੜ੍ਹ ਲਿਆ। ਨੌਂ ਸਾਲ ਦੇ ਹੋਏ ਤਾਂ ਗੁਰੂ ਜੀ ਨੂੰ ਜਨੇਊ ਪੁਆਉਣ ਲੱਗੇ, ਪਰ ਗੁਰੂ ਜੀ ਨੇ ਨਾ ਪਾਇਆ, ਗੁਰੂ ਜੀ ਦੇ ਉੱਤਰ ਆਸਾ ਦੀ ਵਾਰ ਵਿਚ ਦਰਜ ਹਨ, ਜੋ ਉਸ ਮੌਕੇ ਉੱਤੇ ਉਚਾਰਨ ਕੀਤੇ ਮਲੂਮ ਹੁੰਦੇ ਹਨ, ਕਿਉਂਕਿ ਇਨ੍ਹਾਂ ਵਿਚ (ਹੋਈ ਤ ਪਾਂਡੇ ਘਤਿ) ਪੰਡਤ ਨੂੰ ਸਿੱਧਾ ਸੰਬੋਧਨ ਕੀਤਾ ਹੋਇਆ ਹੈ। ਬਚਪਨ ਬਾਰੇ ਬਹੁਤ ਸਾਰੀਆਂ ਸਾਖੀਆਂ 'ਮਨ ਹਾਲੀ ਕਿਰਸਾਣੀ', 'ਹਾਣ ਹਟ ਕਰਿ ਆਰਜਾ', 'ਸਤਿ ਘੋੜੇ ਲੈ ਚਲਿ' ਆਦਿ ਤੁਕਾਂ ਵੇਖ ਕੇ ਬਣਾਈਆਂ ਗਈਆਂ ਹਨ। ਇਹ ਵੀ ਠੀਕ ਨਹੀਂ ਕਿ ਗੁਰੂ ਜੀ ਕੰਮ ਨਹੀਂ ਕਰਨਾ ਚਾਹੁੰਦੇ ਸਨ, ਜਾਂ ਉਹ ਕਿਸੇ ਦੀ ਪਰੇਰਨਾ ਕਰਕੇ ਸੁਲਤਾਨਪੁਰ ਕੰਮ ਤੇ ਜਾ ਲੱਗੇ ਸਨ। 'ਨਾਨਕ ਪ੍ਰਕਾਸ਼' ਠੀਕ ਕਹਿੰਦਾ ਹੈ ਕਿ ਗੁਰੂ ਜੀ ਵਿਹਲਿਆਂ ਨਹੀਂ ਰਹਿਣਾ ਚਾਹੁੰਦੇ ਸਨ। ਉਹਨਾਂ ਆਪ ਤਜਵੀਜ਼ ਕੀਤੀ ਕਿ ਕੋਈ ਕੰਮ ਕਰਨਾ ਚਾਹੀਦਾ ਹੈ। ਉਹਨਾਂ ਦੀ ਭੈਣ ਨਾਨਕੀ, ਉਹਨਾਂ ਨੂੰ ਠੀਕ ਸਮਝਦੀ ਸੀ। ਉਸ ਦੀ ਮੀਚਾ ਇਹਨਾਂ ਨਾਲ ਬਹੁਤ ਮਿਲਦੀ ਸੀ। ਉਸ ਦਾ ਪਿਆਰ ਗੁਰੂ ਨਾਨਕ ਨੂੰ ਸੁਲਤਾਨਪੁਰ ਲੈ ਗਿਆ। ਉਥੇ ਜਦ ਨਵਾਬ ਦੌਲਤ ਖਾਨ ਦੇ ਸਾਹਮਣੇ ਪੇਸ਼ ਹੋਏ, ਤਾਂ ਲਿਖਿਆ ਹੈ ਕਿ ਗੁਰੂ ਜੀ ਮੁਸਕਰਾਏ। ਉਹਨਾਂ ਦੀ ਮੁਸਕਣੀ ਵੇਖ ਕੇ ਨਵਾਬ ਬੋਲ ਉਠਿਆ, "ਨਾਨਕ ਭਲਾ ਤੇ ਸਿਆਣਾ ਆਦਮੀ ਮਲੂਮ ਹੁੰਦਾ ਹੈ।" ਗੁਰੂ ਜੀ ਪਾਸ ਇਹੋ ਸਨਦ ਸੀ ਜਿਸ ਨੂੰ ਵੇਖ ਕੇ ਨਵਾਬ ਨੇ ਨੌਕਰੀ ਦੇ ਦਿੱਤੀ। ਲਿਖਤੀ ਸਾਖੀ (ਨੰ: 4250) ਵਾਲਾ ਲਿਖਦਾ ਹੈ, "ਦੁਇ ਵਰ੍ਹੇ, ਸੁਲਤਾਨਪੁਰੇ ਚਾਕਰੀ ਕੀਤੀ।"

ਕੰਮ ਮੋਦੀਖਾਨੇ ਦਾ ਸੀ। ਉਨ੍ਹੀ ਦਿਨੀਂ ਜ਼ਿਮੀਂ ਦਾ ਮਾਮਲਾ ਰੁਪਏ ਦੀ ਥਾਂ ਜਿਨਸ ਵਿਚ ਅਦਾ ਹੁੰਦਾ ਸੀ। ਸਰਕਾਰ ਨੂੰ ਜੋ ਦਾਣਾ-ਫੱਕਾ ਤੇਜ਼ੀ ਵਿਚ ਮਿਲਦਾ ਸੀ, ਉਸ ਨੂੰ ਵੇਚਣ ਲਈ ਨਵਾਬ ਨੇ ਮੋਦੀ ਖਾਨਾ ਖੋਲ੍ਹਿਆ ਹੋਇਆ ਸੀ। ਕੰਮ ਗੁਰੂ ਜੀ ਨੇ ਚੰਗਾ ਈਮਾਨਦਾਰੀ ਨਾਲ ਚਲਾਇਆ। ਆਪਣੇ ਅਲੂਫੇ (ਅਲੌਂਸ) ਵਿਚੋਂ ਦਾਨ-ਪੁੰਨ ਕਰਨ ਦੇ ਬਾਵਜੂਦ ਸਰਕਾਰ ਦਾ ਹਿਸਾਬ ਕਿਤਾਬ ਠੀਕ ਰਖਿਆ। ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਤਲਵੰਡੀ ਦੀ ਰਹਿਣੀ ਬਾਬਤ ਜੋ ਸੁਸਤੀਆਂ ਤੇ ਅਣਗਹਿਲੀ ਦੀਆਂ ਸ਼ਿਕਾਇਤਾਂ ਲਿਖੀਆਂ ਮਿਲਦੀਆਂ ਹਨ, ਉਹ ਠੀਕ ਨਹੀਂ।

ਇਹ ਸੱਚ ਹੈ ਕਿ ਗੁਰੂ ਜੀ ਹਰ ਵੇਲੇ ਆਪਣੇ ਮਾਲਕ ਵਾਹਿਗੁਰੂ ਨੂੰ ਚੇਤੇ ਰਖਦੇ ਸਨ ਅਤੇ ਉਸ ਦੀ ਯਾਦ ਵਿਚ ਲੀਨ ਰਹਿੰਦੇ ਸਨ ਪਰ ਇਸ ਲੀਨਤਾ ਵਿਚ ਸ਼ਿਵ ਜੀ ਵਾਲੀ ਤੀਜੀ ਅੱਖ ਸਦਾ ਖੁਲ੍ਹੀ ਰਹਿੰਦੀ ਸੀ। ਆਪ ਆਪਣੇ ਫਰਜ਼ ਵਲੋਂ ਕਦੇ ਅਵੇਸਲੇ ਨਹੀਂ ਸਨ ਹੁੰਦੇ।

ਉੱਨੀ ਵਰ੍ਹੇ ਦੀ ਉਮਰ ਵਿਚ ਆਪ ਦਾ ਵਿਆਹ ਹੋਇਆ। ਉਹਨਾਂ ਨੂੰ ਆਪਣੀ ਪਤਨੀ ਨਾਲ ਅਜੋੜ ਨਹੀਂ ਸੀ। ਉਸ ਨਾਲ ਸਾਧਾਰਣ ਦੰਪਤੀ ਵਾਲਾ ਪਿਆਰ ਸੀ ਤੇ ਉਹਨਾਂ ਦੇ ਘਰ ਦੋ ਬੱਚੇ (ਸ੍ਰੀ ਚੰਦ ਤੇ ਲਖਮੀਦਾਸ) ਪੈਦਾ ਹੋਏ। ਇਹ ਵੀ ਸੱਚ ਹੈ ਕਿ ਉਹਨਾਂ ਦੀ ਵਡਿਆਈ ਨੂੰ ਨਾ ਇਸਤਰੀ ਨੇ ਸਮਝਿਆ ਤੇ ਨਾ ਹੀ ਪੁੱਤਰਾਂ ਨੇ, ਇਸ ਲਈ ਉਹ ਉਹਨਾਂ ਤੋਂ ਉਹ ਫਾਇਦਾ ਨਾ ਉਠਾ ਸਕੇ ਜੋ ਉਠਾ ਸਕਦੇ ਸਨ।

ਅਠਾਈ ਵਰ੍ਹੇ ਦੀ ਉਮਰ ਵਿਚ ਗੁਰੂ ਜੀ ਨੂੰ ਵੇਈਂ ਨਦੀ ਦੇ ਕੰਢੇ ਅਕਾਲ ਪੁਰਖ ਵਲੋਂ ਆਪਣੇ ਜੀਵਨ ਦਾ ਮਿਸ਼ਨ ਸੰਭਾਲਣ ਦੀ ਆਗਿਆ ਹੋਈ, ਜਿਸ ਦੀ ਪਾਲਣਾ ਲਈ ਗੁਰੂ ਜੀ ਦੇਸ਼ ਰਟਨ ਤੇ ਚੜ੍ਹ ਪਏ ਅਤੇ ਸੰਨ 1497 ਤੋਂ 1521 ਈ. ਤੱਕ ਚਾਰ ਉਦਾਸੀਆਂ ਕੀਤੀਆਂ। ਪਹਿਲੀ ਪੂਰਬ ਵਲ, ਦੂਜੀ ਦੱਖਣ ਵੱਲ, ਤੀਜੀ ਉੱਤਰ ਵੱਲ, ਚੌਥੀ ਪੱਛਮ ਵੱਲ। ਉਹਨਾਂ ਦੇ ਨਾਲ ਇਕ ਮੁਸਲਮਾਨ ਰਬਾਬੀ ਮਰਦਾਨਾ ਰਹਿੰਦਾ ਸੀ ਜੋ ਸੰਗਤ ਕਰਕੇ ਸਿੱਖ ਬਣ ਗਿਆ ਸੀ।

ਸੰਨ 1521 ਈਸਵੀ ਵਿਚ ਜਦ ਗੁਰੂ ਜੀ ਚੌਥੀ ਉਦਾਸੀ ਤੋਂ ਵਾਪਸ ਮੁੜੇ ਤਾਂ ਪੰਜਾਬ ਉੱਤੇ ਬਾਬਰ ਦਾ ਹੱਲਾ ਹੋਇਆ, ਇਸ ਵਿਚ ਗੁਰੂ ਜੀ ਵੀ ਕੈਦ ਹੋਏ। ਉਹਨਾਂ ਜੋ ਕੁਝ ਹਿੰਦੁਸਤਾਨੀਆਂ ਦੀ ਬਾਬ ਹੁੰਦੀ ਵੇਖੀ, ਉਸ ਉੱਤੇ "ਖੂਨ ਕੇ ਸੋਹਿਲੇ" ਲਿਖ ਕੇ ਆਜ਼ਾਦੀ ਨਾਲ ਦੇਸ਼ ਦੇ ਦੁਖੜੇ ਬਿਆਨ ਕੀਤੇ। ਇਸ ਤੋਂ ਉਪਰੰਤ ਆਪ ਨੇ ਆਪਣੀ ਬਾਕੀ ਦੀ ਉਮਰ ਆਪਣੇ ਵਸਾਏ ਕਰਤਾਰਪੁਰ ਵਿਚ ਕੱਟੀ ਅਤੇ ਕੰਮ ਖੇਤੀ ਵਾਹੀ ਦਾ ਕਰਦੇ ਰਹੇ। ਜਿਸ ਬੀਜ ਦਾ ਛੱਟਾ ਸੰਸਾਰ ਦੇ ਕੋਨੇ ਕੋਨੇ ਵਿਚ ਦੇ ਆਏ ਸਨ, ਉਸ ਦੀ ਫ਼ਸਲ ਵਧਦੀ ਦੇਖ ਦੇਖ ਕੇ ਖੁਸ਼ ਹੁੰਦੇ ਸਨ, ਅਤੇ ਜਿਨ੍ਹਾਂ ਲੋਕਾਂ ਨਾਲ ਵਾਕਫ਼ੀ ਗੰਢ ਆਏ ਸਨ, ਉਨ੍ਹਾਂ ਵਿਚੋਂ ਕਈ ਆ ਕੇ ਉਨ੍ਹਾਂ ਨੂੰ ਮਿਲਦੇ ਤੇ ਬਖ਼ਸ਼ਿਸ਼ਾਂ ਲੈਂਦੇ ਸਨ। ਅੰਤ ਅਸੂ ਵਦੀ 10, ਸੰਮਤ 1596 (22 ਸਤੰਬਰ 1539) ਨੂੰ ਪਰਲੋਕ ਸਿਧਾਰ ਗਏ। ਜਾਂਦੀ ਵੇਰ ਜਿਹੜੀ ਰਚਨਾ ਰਚੀ, ਉਹ ਤੁਖਾਰੀ ਬਾਰਾਂ ਮਾਹਾ ਹੈ। ਅੱਖਾਂ ਤਾਂ ਕਰਤਾਰਪੁਰ ਵਿਚ ਮੀਟਦੇ ਹਨ, ਪਰ ਯਾਦ ਕਰਦੇ ਹਨ ਆਪਣੇ ਪੇਕੇ ਪਿੰਡ ਤਲਵੰਡੀ ਦੇ ਨਜ਼ਾਰਿਆਂ ਨੂੰ। ਕਦੀ ਖਿਆਲ ਕਰਦੇ ਹਨ ਕਿ ਹੁਣ ਮੇਰੇ ਵਤਨ, ਬਾਰ ਵਿਚ ਵਣ ਫਲਿਆ ਹੋਣਾ ਹੈ (ਬਨ ਫੂਲੇ ਮੰਝਿ ਬਾਰ); ਕਦੇ ਸੋਚਦੇ ਹਨ ਕਿ ਉਚੇ ਉਚੇ ਬੂੰਬਲਾਂ ਵਾਲੇ ਘਾਹਾਂ ਨੂੰ ਫੁਲ ਪਏ ਹੋਣਗੇ; ਕਦੀ ਯਾਦ ਕਰਦੇ ਹਨ ਕਿ ਹੁਣ ਸਾਡੇ ਬਾਰ ਵਿਚ ਬੀਂਡਾ ਬੋਲਦਾ ਹੋਣੈ (ਟੀਂਡ ਲਵੈ ਮੰਝ ਬਾਰੇ)। ਗੁਰੂ ਨਾਨਕ ਭਾਵੇਂ ਸਾਰੇ ਸੰਸਾਰ ਦਾ ਸੀ, ਪਰ ਨਾਲ ਹੀ ਉਹ ਪੰਜਾਬ ਤੇ ਖਾਸ ਕਰਕੇ ਉਸ ਇਲਾਕੇ ਦਾ, ਜਿਸ ਨੂੰ "ਬਾਰ" ਕਹਿੰਦੇ ਹਨ, ਸੀ।

ਇਹ ਤਾਂ ਹੋਏ ਗੁਰੂ ਜੀ ਦੇ ਜੀਵਨ ਦੇ ਮੋਟੇ ਮੋਟੇ ਵਾਕਿਆਤ। ਹੁਣ ਉਹਨਾਂ ਦੇ ਜਾਤੀ ਗੁਣ ਲੈਂਦੇ ਹਾਂ।

ਗੁਰੂ ਨਾਨਕ ਵਿਚ ਵਿਸ਼ੇਸ਼ ਗੁਣ ਇਹ ਸੀ ਕਿ ਉਹ ਆਪਣੇ ਖ਼ਿਆਲ ਆਪ ਬਣਾਂਦੇ ਸਨ, ਉਹ ਕਿਸੇ ਦੀ ਨਕਲ ਨਹੀਂ ਸਨ ਕਰਦੇ। ਉਹਨਾਂ ਦਾ ਗੁਰੂ ਕੋਈ ਸੰਸਾਰੀ ਆਦਮੀ ਨਹੀਂ ਸੀ। ਲੋਕ

ਐਵੇਂ ਕਬੀਰ ਦਾ ਨਾਂ ਲੈਂਦੇ ਹਨ ਤੇ ਕਈ (ਪ੍ਰੋ: ਇੰਦੂ ਭੂਸ਼ਨ ਬੈਨਰਜੀ) ਕਿਸੇ ਬਗਦਾਦੀ ਮੁਸਲਮਾਨ ਨੂੰ ਨਾਨਕ ਦਾ ਗੁਰੂ ਥਾਪ ਦਿੰਦੇ ਹਨ। ਪਰ ਸੋਰਠਿ ਰਾਗ ਵਿਚ ਗੁਰੂ ਜੀ ਆਪਣਾ ਗੁਰੂ "ਅਪਰੰਪਰ ਵਾਹਿਗੁਰੂ" ਨੂੰ ਹੀ ਮੰਨਦੇ ਹਨ। ਭਟਾਂ ਦੀ ਬਾਣੀ ਵਿਚ ਕੱਲ ਨਾਂ ਦਾ ਭੱਟ ਗੁਰੂ ਨਾਨਕ ਦੇਵ ਜੀ ਦੀ ਸਿਫ਼ਤ ਵਿਚ ਕਹਿੰਦਾ ਹੈ ਕਿ ਕਬੀਰ ਆਦਿ ਭਗਤ ਵੀ ਤੇਰੇ ਗੁਣ ਗਾਂਦੇ ਹਨ।

ਗੁਣ ਗਾਵੈ ਰਵਿਦਾਸ ਭਗਤ ਜੈ ਦੇਵ ਤ੍ਰਿਲੋਚਨ।
ਨਾਮਾ ਭਗਤੁ ਕਬੀਰ ਸਦ ਗਾਵਹਿ ਸਮਲੋਚਨ।

(ਗੁਰੂ ਗ੍ਰੰਥ ਸਾਹਿਬ, ਪੰਨਾ 1290, ਪਾਲ 11)

ਗੁਰੂ ਸਾਹਿਬ ਕਿਤਾਬਾਂ ਦੀ ਥਾਂ ਆਪਣੇ ਮਨੁੱਖੀ ਤਜਰਬੇ ਨੂੰ ਵਰਤਦੇ ਸਨ। ਲਓ ਖਾਂ, ਕੀ ਇਹੋ ਜਿਹੇ ਖਰੇ ਖਰੇ ਵਿਚਾਰ ਪੁਸਤਕਾਂ ਦੇ ਬੁਸੇ ਹੋਏ ਪਿਛੋਕੜ 'ਚੋਂ ਨਿਕਲ ਸਕਦੇ ਹਨ?

- ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰ। (ਸ੍ਰੀ ਰਾਗ)
- ਵਿਚਿ ਦੁਨੀਆ ਸੇਵ ਕਮਾਈਐ। ਤਾ ਦਰਗਹ ਬੈਸਣ ਪਾਈਐ। (ਸ੍ਰੀ ਰਾਗ)
- ਬਾਬਾ ਹੋਰ ਖਾਣਾ ਖੁਸੀ ਖੁਆਰ।
  ਜਿਤੁ ਖਾਧੈ ਤਨ ਪੀੜੀਐ, ਮਨ ਮਹਿ ਚਲਹਿ ਵਿਕਾਰ। (ਸ੍ਰੀ ਰਾਗ)
- ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ। (ਸ੍ਰੀ ਰਾਗ)
- ਵਿਦਿਆ ਵੀਚਾਰੀ ਤਾਂ ਪਰਉਪਕਾਰੀ। (ਗਉੜੀ)
- ਭੈ ਭਉ ਰਾਖਿਆ ਭਾਇ ਸਵਾਰਿ। (ਗਉੜੀ)
- ਦਰਿ ਦਰਸਨ ਕਾ ਪ੍ਰੀਤਮ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ। (ਆਸਾ)
- ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨਾ ਜਾਈ। (ਆਸਾ)
- ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ। (ਆਸਾ)
- ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ। (ਵਾਰ ਆਸਾ)
- ਸਚੁ ਤਾ ਪਰੁ ਜਾਣੀਐ ਜਿ ਜੁਗਤ ਜਾਣੈ ਜੀਉ। (ਵਾਰ ਆਸਾ)
- ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ। (ਵਾਰ ਆਸਾ)
- ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ। (ਵਡਹੰਸ)
- ਜਾਲਉ ਐਸੀ ਰੀਤਿ ਜਿਤ ਮੈ ਪਿਆਰਾ ਵੀਸਰੈ। (ਵਾਰ ਵਡਹੰਸ)
- ਚੋਰ ਕੀ ਹਾਮਾ ਭਰੇ ਨਾ ਕੋਇ। (ਧਨਾਸਰੀ)
- ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ। (ਵਾਰ ਮਾਝ)
- ਥਾਨਿਸਟ ਜਗਿ ਭਰਿਸਟ ਹੋਇ, ਡੂਬਤਾ ਇਵ ਜਗੁ। (ਧਨਾਸਰੀ)
- ਮਨ ਪਰਦੇਸੀ ਜੇ ਥੀਐ, ਸਭੁ ਦੇਸ ਪਰਾਇਆ। (ਸੂਹੀ)
- ਦੁਖੁ ਦਾਰੂ ਸੁਖੁ ਰੋਗ ਭਇਆ। (ਵਾਰ ਆਸਾ)
- ਕਾਮ ਕ੍ਰੋਧ ਕਾਇਆ ਕਉ ਗਾਲੈ,
  ਜਿਉ ਕੰਚਨ ਸੋਹਾਗਾ ਢਾਲੈ। (ਓਅੰਕਾਰ)
- ਪਾਪੁ ਬੁਰਾ ਪਾਪੀ ਕਉ ਪਿਆਰਾ। (ਓਅੰਕਾਰ)
- ਕੂੜ ਨਿਖੁਟੇ ਨਾਨਕਾ ਓੜਕਿ ਸਚ ਰਹੀ। (ਵਾਰ ਰਾਮਕਲੀ)
- ਸਹਿਜ ਪਕੈ ਸੋ ਮੀਠਾ। (ਤੁਖਾਰੀ)

ਇਹੋ ਜਿਹੇ ਨਰੋਏ ਖਿਆਲ ਉਹੀ ਰਖ ਸਕਦਾ ਹੈ ਜੋ ਆਪ ਡਰ ਤੋਂ ਰਹਿਤ ਹੋਵੇ।

ਗੁਰੂ ਸਾਹਿਬ ਆਪਣੇ ਮਾਲਕ ਤੋਂ ਬਿਨਾਂ ਕਿਸੇ ਤੋਂ ਨਹੀਂ ਸਨ ਡਰਦੇ। ਬਾਬਰ ਦਾ ਹੱਲਾ ਹੋ ਰਿਹਾ ਹੈ, ਖੂਨ ਦੀ ਹੋਲੀ ਖੇਡੀ ਜਾ ਰਹੀ ਹੈ, ਕਿਸੇ ਦੀ ਜਾਨ ਸਲਾਮਤ ਨਹੀਂ। ਇਹੋ ਜਿਹੇ ਸਮੇਂ ਕੋਈ

ਨਿਰਭੈ ਯੋਧਾ ਹੀ ਜ਼ੁਲਮੀ ਹਮਲਾ ਆਵਰ ਨੂੰ ਸਚ ਸੁਣਾ ਸਕਦਾ ਅਤੇ ਇਉਂ ਵੰਗਾਰ ਸਕਦਾ ਹੈ :-

ਸਚ ਕੀ ਬਾਣੀ ਨਾਨਕੁ ਆਖੈ ਸਚ ਸੁਣਾਇਸੀ ਸਚ ਕੀ ਬੇਲਾ ॥

ਉਹ ਆਪਣੇ ਦੇਸ਼ ਦੇ ਹਾਕਮਾਂ ਨੂੰ ਵੀ ਕਹਿ ਸਕਦਾ ਹੈ :-

ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨਾ ਕਾਈ।

(ਇਨ੍ਹਾਂ ਲੋਧੀ ਕੁੱਤਿਆਂ ਨੇ ਰਤਨ ਜਿਹੇ ਹਿੰਦੁਸਤਾਨ ਨੂੰ ਘਟੇ-ਕੌਡੀ ਰੁਲਾ ਦਿੱਤਾ ਹੈ; ਜਦ ਇਹ ਮਰ ਜਾਣਗੇ, ਤਾਂ ਕਿਸੇ ਇਨ੍ਹਾਂ ਦੀ ਬਾਤ ਵੀ ਨਹੀਂ ਪੁੱਛਣੀ)

ਰਾਜੇ ਸ਼ੀਹ ਮੁਕਦਮੁ ਕੁਤੇ

ਆਪਣੇ ਲੋਕਾਂ ਦੇ ਕਾਇਰਪੁਣੇ ਨੂੰ ਨੰਗਾ ਕਰਕੇ ਦੱਸਦੇ ਹਨ :-

"ਨੀਲ ਬਸਤਰ ਪਹਿਰ ਹੋਵਹਿ ਪ੍ਰਵਾਣ ॥"

"ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ।
ਛੋਡੀਲੇ ਪਾਖੰਡਾ, ਨਾਇ ਲਇਐ ਜਾਇ ਤਰੰਦਾ ॥"

ਉਹ ਨਿਰੇ ਨਿਰਭੈ ਹੀ ਨਹੀਂ ਸਨ, ਸਗੋਂ ਚੰਗੇ ਡਰ ਦੀ ਕੀਮਤ ਵੀ ਜਾਣਦੇ ਸਨ। ਉਹ ਕਹਿੰਦੇ ਹਨ :-

- ਭੈ ਭਉ ਰਾਖਿਆ ਭਾਇ ਸਵਾਰਿ। (ਗਉੜੀ)
- ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ। (ਵਾਰ ਆਸਾ)

ਲੀਡਰ ਹੋਣ ਨਾਲ ਅਭਿਮਾਨੀ ਹੋਣ ਦਾ ਤੌਖਲਾ ਰਹਿੰਦਾ ਹੈ ਪਰ ਉਹ ਕਹਿੰਦੇ ਹਨ :-

"ਮਿਠਤੁ ਨੀਵੀਂ ਨਾਨਕਾ ਗੁਣ ਚੰਗਿਆਈਆ ਤਤੁ।" ਉਨ੍ਹਾਂ ਨੇ ਹਰੀ ਦੇ ਦਰਬਾਰੋਂ, 'ਨਉ ਨਿਧਿ ਨਾਮ ਗਰੀਬੀ' ਪਾਈ ਸੀ।

ਗੁਰੂ ਜੀ ਆਮ ਤੌਰ ਤੇ ਮਨੁੱਖਾਂ ਦੇ ਭੀੜ-ਭੜੱਕੇ ਤੋਂ ਲਾਂਭੇ ਰਹਿੰਦੇ ਤੇ ਉਜਾੜ ਬੀਆ-ਬਾਨ ਜਾਂ ਕੁਦਰਤ ਦੀ ਏਕਾਂਤ ਜਾ ਮੱਲਦੇ ਸਨ।

ਉਹ ਥੋੜ੍ਹਾ ਬੋਲਦੇ ਸਨ, ਤਾਂ ਥੋੜ੍ਹਾ ਜਿਹਾ ਬੋਲਿਆ ਵੀ ਅਦੁੱਤੀ ਤੇ ਅਕਹਿ ਅਸਰ ਰੱਖਦਾ ਸੀ। ਜਦ ਵੇਈਂ ਨਦੀ ਵਿਚ ਕੁਝ ਚਿਰ ਰਹਿ ਕੇ ਪਿੰਡ ਵਿਚ ਆਏ, ਤਾਂ ਕਹਿੰਦੇ ਹਨ ਕਿ ਕਈ ਦਿਨ ਤਕ ਕੇਵਲ ਇਹੋ ਆਖਦੇ ਰਹੇ :-

"ਨਾ ਕੋਈ ਹਿੰਦੂ ਨਾ ਮੁਸਲਮਾਨ।" ਜੇ ਰੋਟੀ ਖਾਣ ਨੂੰ ਕਹੋ ਤਾਂ ਇਹ ਜਵਾਬ ਮਿਲਦਾ :-

"ਨਾ ਕੋਈ ਹਿੰਦੂ ਨਾ ਮੁਸਲਮਾਨ।"

ਜੇ ਕਹੋ, ਨਾਨਕ ਜੀ ! ਘਰ ਚਲੋ, ਤਾਂ ਉੱਤਰ ਮਿਲਦਾ :-

"ਨਾ ਕੋਈ ਹਿੰਦੂ ਨਾ ਮੁਸਲਮਾਨ।"

ਇਸ ਤੋਂ ਮਲੂਮ ਹੁੰਦਾ ਹੈ ਕਿ ਗੁਰੂ ਜੀ ਵੇਈਂ ਨਦੀ ਦੇ ਕੰਢੇ ਲੋਕਾਂ ਦੀ ਫ਼ਿਰਕੂ ਕਮਜ਼ੋਰੀ ਤੇ ਵਿਚਾਰ ਕਰਦੇ ਰਹੇ ਹੋਣਗੇ। ਸੰਸਾਰ ਦਾ ਦੌਰਾ ਕਰਨ ਤੋਂ ਪਹਿਲਾਂ ਕਈ ਸੋਚਾਂ ਸੋਚਦੇ ਰਹੇ ਹੋਣਗੇ।

ਇਕ ਵਾਰ ਜਦ ਏਮਨਾਬਾਦ ਗਏ ਤਾਂ ਕੀ ਦੇਖਦੇ ਹਨ ਕਿ ਇਕ ਤਖਾਣ ਕੁਝ ਘੜ ਰਿਹਾ ਹੈ। ਉਸ ਦੇ ਪਿਛੇ ਜਾ ਖੜੋਂਦੇ ਹਨ ਤੇ ਉਸ ਨੂੰ ਵਾਕਫਾਂ ਵਾਂਗੂ ਆਵਾਜ਼ ਦਿੰਦੇ ਹਨ :-

"ਭਾਈ ਲਾਲੋ !"

"ਜੀ ਮਹਾਰਾਜ !"

"ਭਾਈ ਲਾਲੋ ! ਕੀ ਪਿਆ ਕਰਦਾ ਏਂ ?"

"ਜੀ ਕਿਲੀਆਂ ਪਿਆ ਘੜਦਾ ਹਾਂ।"

"ਭਾਈ ਲਾਲੋ ! ਕੀ ਤੂੰ ਕਿਲੀਆਂ ਹੀ ਘੜਦਾ ਰਹੇਂਗਾ ?"

ਇਹ ਸੁਣ ਕੇ ਲਾਲੋ ਨੇ ਪਰਤ ਕੇ ਵੇਖਿਆ ਤੇ ਉਠ ਖੜੋਤਾ। ਕਹਿਣ ਲੱਗਾ :-

"ਜੀ ! ਜਿਵੇਂ ਕਹੋਗੇ, ਕਰਾਂਗਾ।"

ਉਸ ਦਿਨ ਤੋਂ ਭਾਈ ਲਾਲੋ ਗੁਰੂ ਜੀ ਦਾ ਸਿੱਖ ਬਣ ਗਿਆ ਤੇ ਆਪਣੇ ਇਲਾਕੇ ਵਿਚ ਪਰਚਾਰ ਕਰਨ ਲੱਗਾ।

ਗੁਰੂ ਜੀ ਦਾ ਮਿਲਣ ਢੰਗ ਤੇ ਪਰਚਾਰ ਢੰਗ ਨਾਟਕੀ ਜੇਹਾ ਹੁੰਦਾ ਸੀ। ਬਾਹਰ ਦੇਸ਼ਾਂ ਦਾ ਰਟਨ ਕਰਦਿਆਂ ਅਜੀਬ ਜੇਹਾ ਪਹਿਰਾਵਾ ਕਰ ਲੈਂਦੇ ਸਨ। "ਤੇੜ ਚਮੜੇ ਦੀ ਤਹਿਮਤ, ਸਿਰ ਤੇ ਕਲੰਦਰੀ ਵੇਸ, ਆਸਾ ਹਥ ਕਿਤਾਬ ਕਛਿ" ਤੇ ਹੋਰ ਕੀ ਕੁਛ। ਜਿਥੇ ਜਾ ਖੜੋਂਦੇ, ਇਸ਼ਹਿਤਾਰ ਦੇਣ ਦੀ ਲੋੜ ਨਾ ਪੈਂਦੀ। ਲੋਕ ਆਪੇ ਇਕੱਠੇ ਹੋ ਜਾਂਦੇ।

ਹਰਦੁਆਰ ਗਏ, ਤਾਂ ਲੋਕਾਂ ਦਾ ਭਰਮ ਦੂਰ ਕਰਨ ਲਈ, ਉਹਨਾਂ ਦੇ ਉਲਟ ਲਹਿੰਦੇ ਵਲ ਪਾਣੀ ਸੁਟਣਾ ਸ਼ੁਰੂ ਕਰ ਦਿੱਤਾ। ਜੇ ਬਗਦਾਦ ਗਏ, ਤਾਂ ਬਾਗ ਦੇ ਵਿਚ ਸੰਗਤ ਇਕੱਠੀ ਕਰ ਲਈ। ਮੱਕੇ ਵਾਲਿਆਂ ਦਾ ਭਰਮ ਕਾਅਬੇ ਵਲ ਪੈਰ ਪਸਾਰ ਕੇ ਦੂਰ ਕੀਤਾ ਤੇ ਦੱਸਿਆ ਕਿ ਰੱਬ ਹਰ ਪਾਸੇ ਹੈ, ਕਿਸੇ ਇਕ ਪਾਸੇ ਨਹੀਂ ਹੋ ਸਕਦਾ।

ਗੁਰੂ ਸਾਹਿਬ ਦਾ ਪਿਆਰ ਸਾਰੇ ਸੰਸਾਰ ਨਾਲ ਸੀ, ਪਰ ਸਭ ਤੋਂ ਵਧੇਰੇ ਆਪਣੀ ਭੈਣ ਨਾਨਕੀ ਨਾਲ ਜਿਸ ਦੇ ਯਾਦ ਕਰਨ ਤੇ ਸੈਂਕੜੇ ਕੋਹਾਂ ਤੇ ਉਸ ਨੂੰ ਮਿਲਣ ਆ ਜਾਂਦੇ ਸਨ।

ਕੀ ਅਸੀਂ ਯਾਦ ਕਰੀਏ ਤਾਂ ਸਾਨੂੰ ਨਹੀਂ ਬਹੁੜਨਗੇ ?

# ਸਾਹਿਬੁ ਮੇਰਾ ਏਕੋ ਹੈ

ਭਾਈ ਨਰੈਣ ਸਿੰਘ*

ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥

ਪੰਜਾਬੀ ਦੇ ਮਹਾਨ ਉਘੇ ਵਿਦਵਾਨ ਤੇ ਗੁਰਮਤਿ ਦੇ ਸਿਰਮੌਰ ਕਵੀ ਭਾਈ ਗੁਰਦਾਸ ਨੇ ਗੁਰੂ ਨਾਨਕ ਦੇਵ ਜੀ ਲਈ 'ਜਗਤ ਗੁਰ ਬਾਬਾ' ਸ਼ਬਦ ਵਰਤੇ ਹਨ ਅਰਥਾਤ ਗੁਰੂ ਜੀ ਸਮੂਹ ਸੰਸਾਰ ਦੇ ਗਿਆਨ ਦਾਤਾ ਬਜ਼ੁਰਗਵਾਰ ਮਹਾਂਪੁਰਖ ਸਨ । ਫਿਰ ਆਪ ਲਿਖਦੇ ਹਨ :-

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ ॥

ਅਰਥਾਤ ਜਿਸ ਤਰ੍ਹਾਂ ਸੂਰਜ ਉਦੈ ਹੋਣ ਨਾਲ ਸੰਸਾਰ ਵਿਚ ਚਾਨਣ ਹੋ ਜਾਂਦਾ ਹੈ, ਗੁਰੂ ਨਾਨਕ ਦੇ ਆਉਣ ਨਾਲ ਸਾਰੇ ਜਗਤ ਅੰਦਰੋਂ ਅਗਿਆਨਤਾ ਕਾਰਨ ਜੋ ਭੁਲੇਖੇ ਪਏ ਹੋਏ ਸਨ ਜਾਂਦੇ ਰਹੇ ਅਤੇ ਪ੍ਰਕਾਸ਼ ਹੋ ਗਿਆ ।

ਭਾਈ ਗੁਰਦਾਸ ਅਨੁਸਾਰ ਗੁਰੂ ਨਾਨਕ ਨੇ ਜਦੋਂ ਧਿਆਨ ਧਰਿਆ ਅਤੇ 'ਬਾਬੇ ਡਿਠੀ ਪਿਰਥਮੀ ਨਵੈ ਖੰਡ ਜਿਥੇ ਤਕ ਆਹੀ' ਤਾਂ ਉਨ੍ਹਾਂ ਨੂੰ 'ਜਲਤੀ ਸਭ ਪ੍ਰਿਥਮੀ ਦਿਸ ਆਈ' ਅਤੇ ਫਿਰ ਗੁਰੂ ਨਾਨਕ 'ਚੜ੍ਹਿਆ ਸੋਧਨ ਧਰਤ ਲੁਕਾਈ ।'

ਗੁਰੂ ਨਾਨਕ ਦੇਵ ਜੀ ਨੇ ਨਿਰਾ ਭਾਰਤ ਵਰਸ਼ ਅੰਦਰ ਹੀ ਨਹੀਂ ਸਗੋਂ ਦੂਰ ਦੂਰ ਦੇ ਦੇਸ਼ ਦੇਸ਼ਾਂਤਰਾਂ ਦਾ ਰਟਨ ਕੀਤਾ ਅਤੇ ਉਨ੍ਹਾਂ ਸਮਿਆਂ ਵਿਚ ਜਦੋਂ ਸਫਰ ਨੂੰ ਸੌਖਾ ਕਰਨ ਵਾਲਾ ਵਰਤਮਾਨ ਕਾਲ ਦਾ ਕੋਈ ਸਾਧਨ ਮੌਜੂਦ ਨਹੀਂ ਸੀ ਤੇ ਹਰ ਜਗ੍ਹਾਂ ਪੈਰੀਂ ਤੁਰ ਕੇ ਜਾਣਾ ਪੈਂਦਾ ਸੀ, ਗੁਰੂ ਜੀ ਪੂਰਬ ਵਿਚ ਬਰਮਾ, ਆਸਾਮ, ਉੱਤਰ ਵਿਚ ਹਿਮਾਲਾ ਪਾਰ ਕਰਕੇ ਤਿੱਬਤ, ਚੀਨ, ਪੱਛਮ ਵਿਚ ਅਫਗਾਨਿਸਤਾਨ ਤੋਂ ਅੱਗੇ ਮੱਕਾ, ਮਦੀਨਾ, ਬਗਦਾਦ ਅਤੇ ਦੱਖਣ ਵਿਚ ਲੰਕਾ ਤਕ ਸਫਰ ਦੀਆਂ ਸਾਰੀਆਂ ਕਠਿਨਾਈਆਂ ਝਲਦੇ ਹੋਏ ਪੁੱਜੇ ਅਤੇ ਸਭ ਤਾਈਂ ਉਹ ਸੰਦੇਸ਼ ਦਿੱਤਾ, ਜਿਸ ਦੇ ਦੇਣ ਹਿਤ ਆਪ ਸੰਸਾਰ ਤੇ ਆਏ ਸਨ ।

ਉਸ ਸਮੇਂ ਭਾਰਤ ਵਰਸ਼ ਅੰਦਰ ਭਾਵੇਂ ਮੋਟੇ ਤੌਰ ਤੇ ਦੋ ਮਜ਼ਹਬ ਹਿੰਦੂ ਮਤ ਤੇ ਇਸਲਾਮ ਪ੍ਰਧਾਨ ਸਨ, ਪਰ ਹਿੰਦੂ ਕਈ ਮਤ ਮਤਾਂਤਰਾਂ ਵਿਚ ਵੰਡੇ ਹੋਏ ਸਨ । ਭਾਈ ਗੁਰਦਾਸ ਜੀ ਇਸ ਦਾ ਨਿਰਣਾ ਇਉਂ ਕਰਦੇ ਹਨ :-

'ਆਪੋ ਧਾਪੀ ਹੋਇਕੈ ਨਯਾਰੇ ਨਯਾਰੇ ਧਰਮ ਚਲਾਵੈ'

ਅਤੇ

ਦਸ ਨਾਮ ਸਨਿਆਸੀਆਂ ਜੋਗੀ ਬਾਰਾ ਪੰਥ ਚਲਾਏ,
ਜੰਗਮ ਅਤੇ ਸਰੇਵੜੇ ਦਗੇ ਦਿਗੰਬਰ ਵਾਦ ਕਰਾਏ ।'

ਅਤੇ ਮੁਸਲਮਾਨਾਂ ਬਾਰੇ ਆਪ ਸਪਸ਼ਟ ਲਿਖਦੇ ਹਨ :-

'ਬਹੁ ਵਾਟੀ ਜੱਗ ਚਲੀਆਂ ਜਬ ਹੀ ਭਏ ਮੁਹੰਮਦ ਯਾਰਾ
ਕੌਮ ਬਹੱਤਰ ਸੰਗ ਕਰ ਬਹੁ ਬਿਧ ਬੈਰ ਬਿਰੋਧ ਪਸਾਰਾ'

ਭਾਰਤ ਤੋਂ ਬਾਹਰ ਤਿਬਤ ਵਿਚ ਬੁੱਧ ਮਤ ਪ੍ਰਧਾਨ ਸੀ ਅਤੇ ਪੱਛਮੀ ਦੇਸ਼ਾਂ ਅੰਦਰ ਇਸਲਾਮ

* ਸਾਬਕਾ ਮੈਨੇਜਰ ਸ੍ਰੀ ਨਨਕਾਣਾ ਸਾਹਿਬ

ਦਾ ਬੋਲ ਬਾਲਾ ਸੀ। ਇਸ ਪ੍ਰਕਾਰ ਦੇ ਅਨੇਕ ਵਿਸ਼ਵਾਸਾਂ ਤੇ ਭਰੋਸਿਆਂ ਵਿਚ ਵੰਡੇ ਹੋਏ ਇਨ੍ਹਾਂ ਦੇਸ਼ਾਂ ਦੇ ਲੋਕਾਂ ਲਈ ਗੁਰੂ ਨਾਨਕ ਦਾ ਇਕ ਸਾਰ ਤੇ ਇਕ ਸੰਦੇਸ਼ ਦੇਣਾ ਹੀ ਇਸ ਗੱਲ ਦੀ ਸਾਖੀ ਭਰਦਾ ਹੈ ਕਿ ਗੁਰੂ ਜੀ ਦੇ ਸੰਦੇਸ਼ ਅੰਦਰ ਕੋਈ ਅਜਿਹੀ ਸਾਂਝ ਅਤੇ ਇਕ-ਸਾਰਤਾ ਸੀ ਜੋ ਸਾਰੇ ਵਿਸ਼ਵਾਸਾਂ ਉਪਰ ਇਕੋ ਜਿਹੀ ਹਾਵੀ ਹੋਈ ਅਤੇ ਜਿਸ ਨੂੰ ਸਾਰੇ ਅੱਡੋ-ਅੱਡ ਕਿਸਮ ਦੇ ਵਿਸ਼ਵਾਸਾਂ ਵਾਲਿਆਂ ਨੇ ਸੁਣਿਆ ਅਤੇ ਜਿਨ੍ਹਾਂ ਨੂੰ ਇਸ ਦੀ ਸੂਝ ਆਈ, ਉਨ੍ਹਾਂ ਇਸ ਨੂੰ ਅਪਨਾਇਆ ਸਤਕਾਰਿਆ ਤੇ ਪਿਆਰਿਆ। ਇਹ ਸੰਦੇਸ਼ ਕੀ ਸੀ, ਇਸ ਦੀ ਇਕਸਾਰਤਾ ਕਿਸ ਗੱਲ ਵਿਚ ਸੀ ਅਤੇ ਅਸੀਂ ਇਸ ਨੂੰ ਸਾਰੇ ਜਗਤ ਦਾ ਅਥਵਾ ਵਿਸ਼ਵ-ਸਿਧਾਂਤ ਕਿਉਂ ਕਹਿੰਦੇ ਹਾਂ, ਅਜਿਹੇ ਕੁਝ ਕੁ ਪ੍ਰਸ਼ਨ ਹਨ, ਜਿਨ੍ਹਾਂ ਨੂੰ ਅਸਾਂ ਵਿਚਾਰਨਾ ਤੇ ਜਿਨ੍ਹਾਂ ਦਾ ਉੱਤਰ ਲੱਭਣਾ ਹੈ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਰਟਨ ਅੰਦਰ ਵੇਖਿਆ ਤੇ ਜਾਂਚਿਆਂ ਕਿ 'ਲੋਕਾਂ ਦੀਆਂ ਪਰਚਲਤ ਮਨੌਤਾਂ ਤੇ ਅਕੀਦੇ ਬਲਕਿ ਮਨੁੱਖ ਦੀ ਸਮੁੱਚੀ ਸੋਚਣੀ ਦੂਜ ਜਾਂ ਦੁਜੈਗੀ ਦੇ ਵਿਚਾਰ ਤੋਂ ਪ੍ਰਭਾਵਤ ਹੈ। ਹਰ ਮਨੁੱਖ ਆਪਣੇ ਆਪ ਨੂੰ ਦੂਜੇ ਤੋਂ ਵੱਖਰਾ ਪ੍ਰਤੀਤ ਕਰਦਾ ਹੈ, ਹਰ ਦੋਂਹ ਵਿਚਾਲੇ ਕਿਸੇ ਤਰ੍ਹਾਂ ਦੀ ਸਾਂਝ ਦਾ ਕੋਈ ਵਿਚਾਰ ਨਹੀਂ। ਇਕ ਮੁਸਲਮਾਨ ਹੈ ਤਾਂ ਦੂਜਾ ਹਿੰਦੂ, ਇਕ ਬੋਧੀ ਤੇ ਦੂਜਾ ਜੈਨੀ ਹੈ। ਇਕ ਨੇ ਗੋਰਖ ਨਾਥ ਨੂੰ ਗੁਰੂ ਮੰਨਿਆ ਹੋਇਆ ਹੈ ਦੂਜਾ ਰਾਮਾ ਨੰਦ ਦਾ ਚੇਲਾ ਹੈ। ਇਕ ਲਈ ਗਊ ਮਾਤਾ ਸਮਾਨ ਹੈ, ਤਾਂ ਦੂਜਾ ਇਸ ਦੇ ਮਾਸ ਤੇ ਲਹੂ ਦਾ ਤਿਹਾਇਆ ਹੈ, ਇਕ ਦਾ ਰਬ ਮੱਕੇ ਦੀ ਮਿਹਰਾਬ ਵਿਚ ਵਸਦਾ ਹੈ, ਤਾਂ ਦੂਜਾ ਉਸ ਦੀ ਟੋਲ ਤ੍ਰਿਬੇਣੀ ਦੇ ਇਸ਼ਨਾਨ ਵਿਚੋਂ ਕਰ ਰਿਹਾ ਹੈ। ਭਾਵੇਂ ਸਭਸ ਦੇ ਮੂੰਹ ਅੱਖਾਂ ਨੱਕ ਕੰਨ ਲੱਤਾਂ ਬਾਹਾਂ ਸਰੀਰ ਇਕੋ ਜਿਹੇ ਹਨ ਅਤੇ ਸਾਰਿਆਂ ਦੇ ਸੰਸਾਰ ਤੇ ਆਉਣ ਦਾ ਢੰਗ ਤੇ ਤਰੀਕਾ ਇਕੋ ਹੀ ਹੈ ਪਰ ਇਕ ਬ੍ਰਹਿਮਣ ਹੈ ਤੇ ਦੂਜਾ ਸ਼ੂਦਰ, ਇਕ ਕਾਫ਼ਰ ਹੈ ਦੂਜਾ ਮਲੇਛ, ਇਕ ਪੂਰਬੀ ਹੈ ਇਕ ਪੱਛਮੀ, ਇਕ ਭਾਰਤੀ ਹੈ ਦੂਜਾ ਤਿਬਤੀ, ਈਰਾਨੀ, ਅਰਬੀ, ਚੀਨੀ ਜਾਂ ਦਖਸ਼ਣੀ। ਸਾਰਾ ਸੰਸਾਰ ਦੇਸ ਵੰਡ ਜਾਤ ਤੇ ਵਰਣ ਵੰਡ ਆਦਿ ਵਿਚ ਏਨਾ ਉਲਝਿਆ ਪਿਆ ਹੈ ਕਿ ਹਰ ਮਨੁੱਖ ਲਈ ਹੋਰ ਸਾਰੇ ਮਨੁੱਖ ਦੂਜੇ ਹਨ।'

ਇਸ ਤਰ੍ਹਾਂ ਫੀਤੀ ਫੀਤੀ ਹੋਏ ਲੋਕ ਸਮਾਜ ਵਿਚ ਭੀ ਗੁਰੂ ਨਾਨਕ ਨੂੰ ਇਕ ਸਾਂਝ ਦਿਸਦੀ ਹੈ, ਜਿਸ ਨੂੰ ਭੁੱਲ ਕੇ ਹੀ ਲੋਕ ਇਸ ਦਸ਼ਾ ਨੂੰ ਪੁੱਜੇ ਸਨ। ਇਹ ਸਾਂਝ ਸੀ ਮਨੁੱਖਤਾ ਦੀ। ਗੁਰੂ ਜੀ ਨੇ ਵੇਖਿਆ ਕਿ ਜੋ ਲੋਕ ਮਜ਼ਹਬ ਮਿਲੱਤ ਤੇ ਦੇਸ਼ ਵਰਣ ਜਾਂ ਜਾਤ ਵੰਡ ਕਾਰਨ ਇਕ ਦੂਜੇ ਤੋਂ ਵੱਖਰੇ ਵੱਖਰੇ ਹੋ ਰਹੇ ਹਨ ਉਹ ਹਨ ਤਾਂ ਸਾਰੇ ਹੀ ਮਨੁੱਖ। ਜੇਕਰ ਇਨ੍ਹਾਂ ਨੂੰ ਇਹ ਨਿਸ਼ਚਾ ਹੋ ਜਾਏ ਕਿ ਉਹ ਹਿੰਦੂ ਮੁਸਲਮਾਨ ਜਾਂ ਬ੍ਰਹਿਮਣ ਸ਼ੂਦਰ ਤਥਾ ਭਾਰਤੀ, ਤਿਬਤੀ, ਈਰਾਨੀ ਆਦਿ ਬਣਨ ਤੋਂ ਪਹਿਲਾਂ ਮਨੁੱਖ ਹਨ ਤਾਂ ਇਨ੍ਹਾਂ ਵਿਚੋਂ ਦੁਜੈਗੀ ਵਾਲਾ ਵਿਚਾਰ ਜਾਂਦਾ ਰਹੇ ਅਤੇ ਉਹ ਸਾਰੇ ਆਪਣੇ ਆਪ ਵਿਚ ਇਕ ਪਰਤੀਤ ਕਰਨ ਤਥਾ ਉਨ੍ਹਾਂ ਦੀ ਆਪੋ ਵਿਚ ਮਨੁੱਖ ਹੋਣ ਦੀ ਸਾਂਝ ਜਾਗ ਪਵੇ। ਸੋ ਗੁਰੂ ਨਾਨਕ ਦੇਵ ਜੀ ਨੇ ਆਪਣਾ ਸੰਦੇਸ਼ ਇਨ੍ਹਾਂ ਸ਼ਬਦਾਂ ਨਾਲ ਆਰੰਭ ਕੀਤਾ, 'ਨਾ ਕੋਈ ਹਿੰਦੂ ਨਾ ਮੁਸਲਮਾਨ' ਅਤੇ ਇਹ ਸ਼ਬਦ ਵਾਰ-ਵਾਰ ਦੁਹਰਾਉਂਦੇ ਚਲੇ ਗਏ। ਇਹ ਸੁਣ ਕੇ ਭਾਵੇਂ ਕਿਸੇ ਆਪ ਨੂੰ ਦੀਵਾਨਾ ਕਿਹਾ ਜਾਂ ਕੁਰਾਹੀਆ ਆਖਿਆ ਪਰ ਆਪ ਆਪਣੇ ਨਿਸ਼ਾਨੇ ਦੀ ਸੇਧੇ ਤੁਰੇ ਜਾ ਰਹੇ ਸਨ। ਆਪ ਦੀ ਨਿਗਾਹ ਵਿਚ ਮਰਦਾਨਾ ਡੂਮ ਮੁਸਲਮਾਨ ਨਹੀਂ ਸੀ, ਨਾ ਬਾਲਾ ਜੱਟ ਹਿੰਦੂ ਸੀ। ਆਪ ਲਈ ਬਾਲਾ, ਮਰਦਾਨਾ ਦੋਵੇਂ ਇਕ ਸਮਾਨ ਮਨੁੱਖ ਸਨ। ਆਪ ਲਈ ਲਾਲੋ ਤਰਖਾਣ ਅਤੇ ਭਾਗੋ ਮਲਕ ਦੋਵੇਂ ਮਨੁੱਖ ਸਨ, ਬਲਕਿ ਲਾਲੋ ਮਲਕ ਨਾਲੋਂ ਚੰਗਾ ਮਨੁੱਖ ਸੀ ਕਿਉਂਕਿ ਉਸ ਦੀ ਕਰਨੀ ਚੰਗੀ ਸੀ। ਇਸੇ ਲਈ ਜਦੋਂ ਮੱਕੇ ਵਿਚ ਆਪ ਨੂੰ ਪੁੱਛਿਆ ਗਿਆ ਕਿ ਮੁਸਲਮਾਨ ਵੱਡੇ ਹਨ ਜਾਂ ਹਿੰਦੂ ਤਾਂ ਆਪ ਨੇ ਬਿਨਾਂ ਕਿਸੇ ਭੈ ਦੇ ਨਿਝੱਕ ਕਿਹਾ ਕਿ ਨਾ ਮੁਸਲਮਾਨ ਵੱਡਾ ਹੈ ਨਾ ਹਿੰਦੂ, ਵੱਡਾ ਉਹ ਹੈ ਜਿਸ ਦੀ ਕਰਨੀ ਵੱਡੀ ਹੈ।

ਗੁਰੂ ਨਾਨਕ ਦੇਵ ਜੀ ਦਾ ਇਹ ਸੰਦੇਸ਼ ਕਿ ਕੋਈ ਹਿੰਦੂ ਨਹੀਂ, ਨਾ ਕੋਈ ਮੁਸਲਮਾਨ ਹੈ,

ਸਾਰੇ ਇਕ ਸਮਾਨ ਮਨੁੱਖ ਹਨ, ਸਾਰੇ ਸਮਿਆਂ—ਭੂਤ ਭਵਿਖਤ ਤੇ ਵਰਤਮਾਨ—ਸਾਰੇ ਦੇਸ਼ਾਂ ਅਤੇ ਉਨ੍ਹਾਂ ਅੰਦਰ ਵਸਦੇ ਸਾਰੇ ਲੋਕਾਂ ਲਈ ਇਕੋ ਤੇ ਸਾਂਝਾ ਸੀ। ਇਹ ਆਪ ਦਾ ਮੁੱਖ ਵਿਸ਼ਵ-ਸਿਧਾਂਤ ਸੀ ਜੋ ਸਮੇਂ ਦੀਆਂ ਪਰਚੱਲਤ ਮਨੌਤਾਂ ਦੇ ਅਨੁਕੂਲ ਨਹੀਂ ਸੀ ਪਰ ਸਭ ਲਈ ਇਕ ਸਾਰ ਸਾਂਝਾ ਸੀ। ਇਸ ਵਿਚ ਕਿਸੇ ਸ੍ਵੈ ਦੇਸ਼ ਪਿਆਰ ਦੀ ਝਲਕ ਨਹੀਂ ਸੀ ਤੇ ਨਾ ਹੀ ਕਿਸੇ ਮਜ਼ਹਬ ਦੀ ਅਪਨੱਤ। ਇਹ ਕਿਸੇ ਫਿਰਕੇ ਜ਼ਾਤ ਵਰਨ ਜਾਂ ਬ੍ਰਾਦਰੀ ਭਾਈਚਾਰੇ ਨੂੰ ਆਪਣਾ ਨਹੀਂ ਸੀ ਬਣਾਉਂਦਾ ਤੇ ਨਾ ਕਿਸੇ ਨੂੰ ਦੂਜਾ ਜਾਣਦਾ ਸੀ। ਇਸ ਦੇ ਘੇਰੇ ਵਿਚ ਸਰਬ ਸੰਸਾਰ ਘਿਰਿਆ ਹੋਇਆ ਸੀ ਅਤੇ ਇਸ ਦੇ 'ਸਭੇ ਸਾਂਝੀਵਾਲ' ਸਨ।

ਇਹ ਸਿਧਾਂਤ ਨਿਸ਼ਚੇ ਕਰਾਉਂਦਾ ਸੀ ਕਿ ਮਨੁੱਖ ਜੋ ਸਿਰਜਨਹਾਰ ਦੀ ਅਫਜ਼ਲ ਤਰੀਂ (ਸਭ ਤੋਂ ਉੱਤਮ) ਉਪਜ ਹੈ, ਜਿਸ ਰੂਪ ਦੇ ਲੈਣ ਨੂੰ ਦੇਵਤੇ ਭੀ ਤਰਸਦੇ ਹਨ—'ਇਸ ਦੇਹੀ ਕਉ ਸਿਮਰਹਿ ਦੇਵ', ਭਾਵੇਂ ਉਹ ਕੱਖਾਂ ਦੀ ਕੁੱਲੀ ਵਿਚ ਜੰਮਿਆ ਹੈ ਤੇ ਭਾਵੇਂ ਸ਼ਾਹੀ ਮਹਿਲਾਂ ਵਿਚ, ਭਾਵੇਂ ਉਹ ਕਿਸੇ ਰੰਗ ਜਾਂ ਦੇਸ਼ ਦਾ ਹੈ, ਉਹ ਮਨੁੱਖ ਹੋਣ ਦੇ ਨਾਤੇ ਸਤਕਾਰ ਦਾ ਪਾਤਰ ਹੈ। ਬਲਕਿ ਜਿਨ੍ਹਾਂ ਮਨੁੱਖਾਂ ਨੂੰ ਨੀਚ ਕਹਿ ਕੇ ਦੁਰਕਾਰਿਆ ਜਾਂਦਾ ਸੀ, ਗੁਰੂ ਨਾਨਕ ਦੇਵ ਜੀ ਨੂੰ ਉਨ੍ਹਾਂ ਅੰਦਰ ਮਨੁੱਖਤਾ ਦੀ ਝਲਕ ਵਧੇਰੇ ਪ੍ਰਗਟ ਦਿਸਦੀ ਸੀ। ਉਹ ਫੁਰਮਾਉਂਦੇ ਹਨ :-

'ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ'

(ਸ੍ਰੀ ਰਾਗ ਮ: ੧)

ਇਹ ਸੀ ਸਤਿਗੁਰਾਂ ਦਾ ਵਿਸ਼ਵ ਅਥਵਾ ਸਾਰੇ ਸੰਸਾਰ ਵਾਸਤੇ ਸਾਂਝਾ ਸਿਧਾਂਤ। ਇਹ ਉਸ ਸਮੇਂ ਦੇ ਅਨੇਕ ਮਨੌਤਾਂ ਵਿਚ ਵੰਡੇ ਅਤੇ 'ਆਪੋ ਧਾਪੀ' ਵਿਚ ਉਲਝੇ ਸਮਾਜ ਨੂੰ ਇਕ ਸਾਂਝਾ ਰਸਤਾ ਦਸਦਾ ਸੀ। ਸਾਡਾ ਅੱਜ ਦਾ ਸੰਸਾਰ ਸਮਾਜ ਭੀ ਉਸ ਤਰ੍ਹਾਂ ਦੀ ਅਨੇਕਤਾ ਵਿਚ ਫਸਦਾ ਤੁਰਿਆ ਜਾ ਰਿਹਾ ਹੈ। ਪੁਰਾਣੇ ਚਲੇ ਆ ਰਹੇ ਕਈ ਮਜ਼ਹਬੀ ਵਖੇਵਿਆਂ ਤੇ ਵਿਤਕਰਿਆਂ ਤੋਂ ਇਲਾਵਾ ਭਾਂਤ-ਭਾਂਤ ਦੀਆਂ ਵਿਚਾਰਧਾਰਾਵਾਂ ਨੇ ਇਸ ਨੂੰ ਫੀਤੀ ਫੀਤੀ ਕਰ ਦਿੱਤਾ ਹੈ। ਦੁਨੀਆਂ ਵਿਚ ਵੱਡੀਆਂ ਵੱਡੀਆਂ ਤਾਕਤਾਂ ਆਪੋ ਵਿਚ ਖਿਆਲਾਂ ਦੇ ਤਫ਼ਰਕੇ ਕਾਰਨ ਹੀ ਇਕ ਦੂਜੇ ਦੇ ਲਹੂ ਦੀਆਂ ਤਿਹਾਈਆਂ ਹੋ ਰਹੀਆਂ ਹਨ ਅਤੇ ਵਿਰੋਧੀ ਖਿਆਲ ਤੇ ਖਿਆਲ ਵਾਲਿਆਂ ਨੂੰ ਖ਼ਤਮ ਕਰਨ ਲਈ ਭਿਆਨਕ ਤੋਂ ਭਿਆਨਕ ਹਥਿਆਰ ਤੇ ਬੰਬ ਤਿਆਰ ਕਰਨ ਦੇ ਆਹਰ ਵਿਚ ਹਨ। ਮਨੁੱਖ ਤੇ ਮਨੁੱਖਤਾ ਦਾ ਸਤਿਕਾਰ ਅਲੋਪ ਹੁੰਦਾ ਜਾ ਰਿਹਾ ਹੈ, ਮਨੁੱਖ ਨੂੰ ਮਾਰਨਾ ਸਾਧਾਰਣ ਮੱਛਰ ਜਾਂ ਮੱਖੀ ਦੇ ਮਾਰ ਦੇਣ ਦੇ ਤੁੱਲ ਹੋ ਗਿਆ ਹੈ। ਇਸ ਵਿਗਿਆਨਕ ਯੁੱਗ ਦਾ ਵਧੇਰਾ ਤਾਣ ਮਨੁੱਖੀ ਹੋਂਦ ਨੂੰ ਮਾਰ ਮੁਕਾਣ ਵਲ ਲੱਗ ਰਿਹਾ ਹੈ, ਜਿਸ ਮਨੁੱਖ ਨੂੰ ਅਸ਼ਰਫੁਲ ਮਖਲੂਕਾਤ (ਸਾਰੀ ਉਪਜ ਦਾ ਸਰਦਾਰ) ਕਹਿ ਕੇ ਨਿਵਾਜਿਆ ਜਾਂਦਾ ਸੀ, ਉਸ ਦੀ ਪੈਦਾਇਸ਼ ਤੇ ਰੋਕਥਾਮ ਅਤੇ ਉਸ ਦੀ ਹਸਤੀ ਨੂੰ ਖ਼ਤਮ ਕਰਨ ਦੇ ਏਨੇ ਸਾਧਨ ਇਸ ਗੱਲ ਦੇ ਲਖਾਇਕ ਹਨ ਕਿ ਮਨੁੱਖ ਦੀ ਸੰਸਾਰ ਅੰਦਰ ਕੋਈ ਕੀਮਤ ਨਹੀਂ ਰਹੀ ਅਤੇ ਅਗਰ ਕੋਈ ਕੀਮਤ ਹੈ ਤਾਂ ਉਸ ਨੂੰ ਵਿਚਾਰ ਦੇ ਸਾਧਾਰਨ ਇਖ਼ਤਲਾਫ ਉਤੋਂ ਕੁਰਬਾਨ ਕੀਤਾ ਜਾ ਰਿਹਾ ਹੈ। ਅਮਰੀਕਾ, ਰੂਸ, ਚੀਨ ਆਦਿ ਸੰਸਾਰ ਦੀਆਂ ਤਾਕਤਾਂ ਇਕ ਦੂਜੇ ਦੇ ਖ਼ੂਨ ਦੀਆਂ ਕੇਵਲ ਇਸ ਲਈ ਤਿਹਾਈਆਂ ਹੋ ਰਹੀਆਂ ਹਨ ਕਿ ਉਨ੍ਹਾਂ ਦੀ ਸੋਚਣੀ ਅੱਡੋ ਅੱਡਰੀ ਹੈ ਅਤੇ ਸਭ ਨਿਆਰੇ ਨਿਆਰੇ ਰਾਹੀਂ ਤੁਰ ਰਹੇ ਹਨ। ਮਨੁੱਖਤਾ ਨਾਲੋਂ ਮਨੁੱਖ ਦੀ ਵਿਚਾਰਧਾਰਾ ਦਾ ਸਤਕਾਰ ਜ਼ੋਰ ਫੜ ਚੁੱਕਾ ਹੈ। ਮਨੁੱਖ ਭਾਵੇਂ ਖ਼ਤਮ ਹੋ ਜਾਣ, ਵਿਚਾਰਧਾਰਾ ਕਾਇਮ ਰਹਿ ਜਾਏ। ਨਿਊਕਲੀਅਰ ਸਤਾ, ਜੋ ਇਸ ਨੂੰ ਵਰਤਣ ਵਾਲੇ ਅਤੇ ਜਿਸ ਦੇ ਉਲਟ ਇਹ ਵਰਤੀ ਜਾ ਰਹੀ ਹੈ, ਦੋਹਾਂ ਦਾ ਨਾਸ਼ ਕਰ ਦੇਣ ਦੇ ਸਮਰਥ ਹੈ, ਨੂੰ ਕੇਵਲ ਇਸ ਆਸ ਨਾਲ ਵਰਤਣਾ ਕਿ ਵਿਰੋਧੀ ਵਿਚਾਰਧਾਰਾ ਦਾ ਅੰਤ ਹੋ ਜਾਵੇ, ਪੰਜਾਬੀ ਦੇ ਉਸ ਅਖਾਣ ਦੀ ਪੁਸ਼ਟੀ ਕਰਦਾ ਹੈ ਕਿ ਸ਼ਰੀਕ ਦੀ ਮਝ ਜ਼ਰੂਰ ਮਰੇ ਭਾਵੇਂ ਆਪਣਾ ਕੋਠਾ ਡਿਗ ਹੀ ਪਵੇ।

ਵਿਚਾਰਾਂ ਦੀ ਇਸ 'ਆਪੋ ਧਾਪੀ' ਵਿਚ ਉਲਝੇ ਸੰਸਾਰ ਨੂੰ ਗੁਰੂ ਨਾਨਕ ਦੇ ਇਸ ਸੰਦੇਸ਼ ਦੀ ਅੱਜ ਕਿਤਨੀ ਲੋੜ ਹੈ।

'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ'

(ਮਾਝ ਮ: ੫)

ਸਤਿਗੁਰੂ ਜੀ ਨੇ ਅਨੇਕ ਤਰ੍ਹਾਂ ਦੇ ਵਿਸ਼ਵਾਸ਼ਾਂ ਵਿਚ ਵੰਡੇ ਸਮਾਜ ਨੂੰ ਏਕਤਾ ਦ੍ਰਿੜ ਕਰਾਈ। ਉਨ੍ਹਾਂ ਦੱਸਿਆ ਕਿ ਅਨੇਕ ਰੂਪਾਂ ਰੰਗਾਂ, ਮਨੌਤਾਂ ਅਤੇ ਸੋਚਣੀਆਂ ਪਿਛੇ ਮਨੁੱਖਤਾ ਇਕੋ ਹੀ ਹੈ ਅਤੇ ਮਨੁੱਖ ਹੋਣ ਦੇ ਨਾਤੇ ਸਭ ਲੋਕ ਭਾਵੇਂ ਉਹ ਕਿਸੇ ਦੇਸ਼ ਵਿਚ ਵਸਦੇ ਹਨ, ਇਕੋ ਹਨ ਅਤੇ ਉਨ੍ਹਾਂ ਸਾਰਿਆਂ ਦਾ ਸਿਰਜਨਹਾਰ ਕਰਤਾ ਭੀ ਇਕੋ ਇਕ ਹੈ।

'ਸਾਹਿਬੁ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ' (ਆਸਾ ਮ: ੧)

ਜੋ ਮੁਸਲਮਾਨ ਦਾ ਖ਼ੁਦਾ ਹੈ ਓਹੀ ਹਿੰਦੂ ਦਾ ਈਸ਼ਵਰ ਹੈ। ਉਸ ਦੇ ਚਾਲੂ ਕੀਤੇ ਹੁਕਮ ਤੇ ਵਿਧਾਨ ਸਭ ਲਈ ਇਕ ਸਾਰ ਹਨ। ਜੰਮਣਾ, ਮਰਨਾ, ਜਵਾਨੀ, ਬੁਢਾਪਾ, ਰੋਗ, ਸੋਗ, ਦੁਖ, ਸੁਖ, ਸਾਰਿਆਂ ਨੂੰ ਇਕੋ ਤਰ੍ਹਾਂ ਦੇ ਇਕੋ ਅਸੂਲ ਅਧੀਨ ਵਾਪਰਦੇ ਹਨ। ਇਨਸਾਨੀ ਖਸਲਤਾਂ ਤੇ ਸੁਭਾਓ, ਸਮਝਣ ਸੋਚਣ ਦੇ ਢੰਗ, ਉਨ੍ਹਾਂ ਦੀਆਂ ਖਾਹਸ਼ਾਂ ਤੇ ਜਜ਼ਬਾਤ, ਸਾਰਿਆਂ ਦੇ ਮਨਾਂ ਦੀ ਬਣਤਰ ਤੇ ਮਨੁੱਖੀ ਆਚਰਣ ਦੇ ਹੋਰ ਸਾਰੇ ਪੱਖ ਬਿਲਕੁਲ ਇਕ ਸਮਾਨ ਹਨ। ਰਜ, ਤਮ ਤੇ ਸਤ ਗੁਣਾਂ ਦਾ ਹੋਣਾ ਜਿਹੋ ਜਿਹਾ ਭਾਰਤੀ ਮਨੁੱਖਾਂ ਵਿਚ ਹੈ, ਉਸੇ ਤਰ੍ਹਾਂ ਦਾ ਤਿਬਤੀ, ਚੀਨੀ, ਯੂਰਪੀ, ਅਮਰੀਕੀ ਅਤੇ ਹੋਰ ਸਾਰੇ ਦੇਸ਼ਾਂ ਤੇ ਬ੍ਰਹਿਮੰਡ ਵਾਸੀਆਂ ਅੰਦਰ ਹੈ। ਸਾਰੇ ਸੰਸਾਰ ਦੇ ਮਨੁੱਖਾਂ ਦੀ ਅਜਿਹੀ ਏਕਤਾ ਇਤਨੀ ਸਪਸ਼ਟ ਤੇ ਸਿੱਧ ਹੈ ਪਰ ਇਕ ਹੁੰਦਾ ਹੋਇਆ ਇਹ ਅਨੇਕ ਬਣ ਰਿਹਾ ਹੈ। ਇਸਦਾ ਕੀ ਕਾਰਨ ਹੈ?

ਗੁਰੂ ਨਾਨਕ ਦੇਵ ਜੀ ਨੇ ਇਸ ਦੀ ਡੂੰਘੀ ਤਸ਼ਖੀਸ ਕੀਤੀ ਅਤੇ ਮਨੁੱਖ ਦੇ ਇਕ ਹੁੰਦੇ ਹੋਏ ਅਨੇਕ ਬਣ ਜਾਣ ਦੀ ਸਥਿਤੀ ਨੂੰ ਪੂਰੀ ਤਰ੍ਹਾਂ ਡਾਇਗਨੋਜ਼ (Diagnose) ਕਰਕੇ ਜੋ ਇਲਾਜ ਇਸ ਦੇ ਲਈ ਤਜਵੀਜ਼ ਕੀਤਾ ਅਤੇ ਪੂਰੇ ਤਜਰਬੇ ਤੋਂ ਵੱਡੇ ਦਾਹਵੇ ਨਾਲ ਜਿਸ ਦਾ ਸਹੀ ਹੋਣਾ ਲੋਕਾਂ ਨੂੰ ਦ੍ਰਿੜ ਕਰਾਇਆ, ਜੋ ਇਲਾਜ ਸਾਰੇ ਸੰਸਾਰ ਦੇ ਸਭ ਲੋਕਾਂ ਲਈ ਇਕੋ ਤੇ ਇਕਸਾਰ ਦਰੁਸਤ ਸੀ, ਉਸਨੂੰ ਸੰਖੇਪ ਸ਼ਬਦਾਂ ਵਿਚ ਇਉਂ ਬਿਆਨ ਕੀਤਾ ਜਾ ਸਕਦਾ ਹੈ :-

ਮਨੁੱਖੀ ਸਮਾਜ ਅੰਦਰ ਪਈ 'ਆਪੋ ਧਾਪੀ' ਤੇ ਵੈਰ ਵਿਰੋਧ ਦਾ ਇਕ ਵਿਸ਼ੇਸ਼ ਕਾਰਨ ਮਜ਼ਹਬੀ ਵਿਸ਼ਵਾਸਾਂ ਵਿਚ ਏਕੇ ਦਾ ਨਾ ਹੋਣਾ ਸੀ। ਭਾਰਤ ਦਾ ਹਿੰਦੂ ਸਮਾਜ ਹੀ ਬ੍ਰਹਮਾ ਵਿਸ਼ਨੂੰ ਸ਼ਿਵ ਜੀ ਤੋਂ ਆਰੰਭ ਹੋ ਕੇ ਮਛ, ਕਛ, ਵਰਾਹ ਆਦਿ ਤੇਤੀ ਕਰੋੜ ਦੇਵਤਿਆਂ ਤੇ ਵਿਸ਼ਵਾਸ ਜਮਾਏ ਹੋਏ ਸੀ ਜਿਸ ਦਾ ਵਰਨਣ ਡਾਕਟਰ ਰਾਧਾ ਕ੍ਰਿਸ਼ਨਨ ਜੇਹਾ ਵਿਦਵਾਨ A museum of beliefs (ਵਿਸ਼ਵਾਸਾਂ ਦੀ ਚਿਤਰਸ਼ਾਲਾ) ਦੇ ਸ਼ਬਦਾਂ ਵਿਚ ਕਰਦਾ ਹੈ। ਇਹੋ ਹਾਲ ਮੁਸਲਮਾਨਾਂ, ਬੋਧੀਆਂ, ਜੈਨੀਆਂ ਆਦਿ ਦਾ ਸੀ। ਇਸਲਾਮ ਜਾਂ ਈਸਾਈ ਮਤ ਵਾਲੇ ਜੋ ਰਬ ਦੇ ਇਕ ਹੋਣ ਤੇ ਭਰੋਸਾ ਰਖਦੇ ਭੀ ਸਨ, ਉਨ੍ਹਾਂ ਦਾ ਇਹ ਭਰੋਸਾ ਭੀ ਡੋਲਦਾ ਪ੍ਰਤੀਤ ਹੁੰਦਾ ਸੀ ਜਦੋਂ ਉਹ ਰੱਬ ਦੀ ਇਕ ਇਕਾਈ ਦੇ ਵਿਰੋਧ ਵਿਚ ਸ਼ੈਤਾਨ ਦੀ ਹੋਂਦ ਨੂੰ ਮੰਨ ਲੈਂਦੇ ਸਨ। ਇਸ ਤੋਂ ਇਲਾਵਾ ਉਨ੍ਹਾਂ ਦਾ ਵਾਹਿਦ ਲਾਸਰੀਕ ਰੱਬ ਸਾਰੀ ਮਖ਼ਲੂਕ ਦੇ ਸਰਬ ਸਾਂਝੇ ਰੱਬ ਹੋਣ ਦੇ ਗੁਣ ਨੂੰ ਭੁੱਲ ਜਾਂਦਾ ਸੀ ਜਦੋਂ ਉਹ ਇਹ ਕਹਿ ਦੇਂਦੇ ਸਨ ਕਿ ਕਿਆਮਤ ਦੇ ਦਿਨ ਜਦੋਂ ਸਾਰੀਆਂ ਰੂਹਾਂ ਦਰਗਾਹ ਵਿਚ ਪੇਸ਼ ਹੋਣਗੀਆਂ ਤਾਂ ਰੱਬ ਕੇਵਲ ਉਨ੍ਹਾਂ ਦਾ ਬੇੜਾ ਪਾਰ ਕਰੇਗਾ ਜਿਨ੍ਹਾਂ ਦੀ ਬਾਂਹ ਹਜ਼ਰਤ ਈਸਾ ਜਾਂ ਹਜ਼ਰਤ ਮੁਹੰਮਦ ਨੇ ਫੜੀ ਹੋਵੇਗੀ। ਉਨ੍ਹਾਂ ਦੇ ਵਿਸ਼ਵਾਸ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਜਿਸ ਦੇਸ਼ ਵਿਚ ਭੀ ਮੁਸਲਮਾਨ ਤਾਕਤ ਵਿਚ ਆਏ ਉਨ੍ਹਾਂ ਨੇ ਗ਼ੈਰ ਮੁਸਲਮਾਨ ਲੋਕਾਂ ਨੂੰ ਧੱਕੇ ਨਾਲ ਮੁਸਲਮਾਨ ਬਣਾਉਣ ਵਿਚ ਕੋਈ ਕਸਰ ਨ ਰੱਖੀ ਅਤੇ ਤਬਲੀਗ਼ ਦੇ ਮਸਲੇ ਤੇ ਹਰ ਤਰ੍ਹਾਂ ਦੇ ਜਬਰ ਨੂੰ ਜਾਇਜ਼ ਕਰਾਰ ਦਿੱਤਾ। ਔਰੰਗਜ਼ੇਬ ਵਰਗੇ ਮੋਮਨ ਤੇ ਆਪਣੀ ਕਮਾਈ ਤੋਂ ਰੋਟੀ ਖਾਣ ਵਾਲੇ ਬਾਦਸ਼ਾਹ ਨੇ ਹਿੰਦੂਆਂ ਨੂੰ ਮੁਸਲਮਾਨ ਕਰਨ ਲਈ ਹਰ ਤਰ੍ਹਾਂ ਦੇ ਜਬਰ

ਤੇ ਕਤਲ ਨੂੰ ਜਾਇਜ਼ ਸਮਝਿਆ ਕਿਉਂਕਿ ਉਸ ਦਾ ਵਿਸ਼ਵਾਸ ਸੀ ਕਿ ਹਿੰਦੂ (ਜਾਂ ਗੈਰ ਮੁਸਲਮਾਨ) ਰਹਿ ਕੇ ਇਨਸਾਨ ਦੀ ਰੂਹ ਖ਼ੁਦਾ ਦੀ ਦਰਗਾਹ ਵਿਚ ਕਬੂਲ ਨਹੀਂ ਪੈ ਸਕਦੀ ਇਸ ਲਈ ਹਿੰਦੂ ਨੂੰ ਮੁਸਲਮਾਨ ਬਨਾਉਣਾ ਬਹੁਤ ਵੱਡਾ ਸਵਾਬ (ਪੁੰਨ) ਸੀ।

ਸੋ ਗੁਰੂ ਨਾਨਕ ਦੇਵ ਜੀ ਨੇ ਮਜ਼ਬੀ ਵਿਸ਼ਵਾਸਾਂ ਅੰਦਰ ਇਸ ਤਰ੍ਹਾਂ ਦੀ ਅਨੇਕਤਾ ਨੂੰ ਮਨੁੱਖੀ ਵੈਰ ਵਿਰੋਧ ਦਾ ਵੱਡਾ ਕਾਰਨ ਨਿਸ਼ਚੇ ਕੀਤਾ ਤੇ ਹੈ ਵੀ ਇਹ ਠੀਕ ਸੀ, ਜਿਸਦਾ ਸਬੂਤ ਨਿਰਾ ਭਾਰਤ ਵਿਚ ਹੀ ਪਠਾਨ ਅਤੇ ਮੁਗ਼ਲ ਕਾਲ ਦੇ ਇਤਿਹਾਸ ਤੋਂ ਨਹੀਂ ਮਿਲਦਾ ਬਲਕਿ ਮੱਧ ਪੂਰਬੀ ਦੇਸ਼ਾਂ ਵਿਚ ਜਿਥੇ ਮੁਸਲਮਾਨ ਹਕੂਮਤਾਂ ਨੇ ਜ਼ੋਰ ਫੜਿਆ, ਜਰਮਨੀ ਆਦਿ ਦੇਸ਼ ਜਿਥੋਂ ਯਹੂਦੀਆਂ ਨੂੰ ਦੇਸ਼ ਨਿਕਾਲਾ ਮਿਲਿਆ ਅਤੇ ਇਟਲੀ, ਫਰਾਂਸ, ਇੰਗਲੈਂਡ ਤੇ ਹੋਰ ਯੂਰਪੀ ਦੇਸ਼ਾਂ ਵਿਚ ਜਿਥੇ ਧਰਮ ਦੇ ਨਾਮ ਤੇ ਲੱਖਾਂ ਆਦਮੀ ਰੋਮਨ ਕੈਥੋਲਿਕ ਤੇ ਪ੍ਰੋਟੈਸਟੈਂਟ ਝੰਡਿਆਂ ਹੇਠ ਮੌਤ ਦੇ ਘਾਟ ਉਤਾਰੇ ਗਏ, ਤੋਂ ਪ੍ਰਤੱਖ ਹੈ। ਇਹ ਸਾਰੀਆਂ ਤਬਾਹੀਆਂ ਧਰਮ ਦੇ ਨਾਮ ਤੇ ਇਸੇ ਲਈ ਹੋਈਆਂ ਕਿ ਲੋਕਾਂ ਦੇ ਧਰਮ ਵਿਸ਼ਵਾਸਾਂ ਵਿਚ ਅਨੇਕਤਾ ਛਾਈ ਹੋਈ ਸੀ। ਪਰ ਗੁਰੂ ਨਾਨਕ ਜੀ ਨੇ ਸਰਬ ਸਾਂਝੇ ਏਕੇ ਦੇ ਵਿਸ਼ਵਾਸ ਦਾ ਝੰਡਾ ਉੱਚਾ ਕੀਤਾ ਅਤੇ ਜਿਥੇ ਜਿਥੇ ਤੇ ਜਿਸ ਜਿਸ ਨਾਲ ਭੀ ਆਪ ਦਾ ਵਿਚਾਰ ਵਟਾਂਦਰਾ ਹੋਇਆ ਸਭ ਨੂੰ ਇਹੋ ਦ੍ਰਿੜ੍ਹ ਕਰਾਇਆ ਕਿ ਸਾਰੇ ਸੰਸਾਰ ਦਾ ਸਾਂਝਾ ਰਬ ਇਕ ਹੀ ਹੈ ਜੋ ਕਿ ਪਰਮ ਸਤਿ ਅਥਵਾ ਆਦਿ ਜੁਗਾਦਿ ਸਰਬਕਾਲਾਂ ਵਿਚ ਸਦਾ ਸਤਿ ਹੈ। ਓਹ ਪਹਿਲਾਂ ਭੀ ਇਕੋ ਇਕ ਸੀ, ਹੁਣ ਭੀ ਹੈ ਅਤੇ ਅਗੋਂ ਭੀ ਹਮੇਸ਼ਾ ਇਕੋ ਹੀ ਰਹੇਗਾ ਅਤੇ ਅਸੀਂ ਸਭ ਉਸਦੇ ਪੁੱਤਰ ਹਾਂ : 'ਏਕ ਪਿਤਾ ਏਕਸ ਕੇ ਹਮ ਬਾਰਕ।' ਓਹ ਇਕ ਹੀ ਸਾਰਿਆਂ ਦਾ ਸਿਰਜਨਹਾਰ ਕਰਤਾ ਹੈ ਤੇ ਪੁਰਖ ਹੈ, ਭਾਵ ਇਸਤਰੀ ਜਾਂ ਕਮਜ਼ੋਰ ਮਦੀਨ ਰੂਪ ਨਹੀਂ, ਬਲਕਿ ਮਰਦਊ ਪੁਣੇ ਵਾਲੇ ਗੁਣਾਂ ਦਾ ਧਾਰਨੀ ਸਰਬ ਸਮਰੱਥ 'ਪੁਰਖ' ਹੈ, ਇਹ ਪ੍ਰਚਲਤ ਵਿਸ਼ਵਾਸ ਹੈ ਕਿ ਨਰ ਦੇ ਮੁਕਾਬਲੇ ਵਿਚ ਮਦੀਨ ਕਮਜ਼ੋਰ ਹੁੰਦੀ ਹੈ, ਇਸ ਲਈ ਸਰਬ ਸਮਰਥ ਰੱਬ ਨੂੰ 'ਪੁਰਖ' ਦੀ ਬਜਾਏ 'ਦੇਵੀ' ਆਦਿ ਕਹਿਣਾ ਠੀਕ ਨਹੀਂ। ਹਿੰਦੂ ਮਿਥਿਹਾਸ ਵਿਚ ਆਉਂਦਾ ਹੈ ਕਿ ਜਦੋਂ ਦੇਵਤਿਆਂ ਨੂੰ ਦੈਂਤਾਂ ਪਾਸੋਂ ਹਾਰ ਜਾਣ ਦਾ ਖਤਰਾ ਪਰਤੀਤ ਹੋਇਆ ਤਾਂ ਉਨ੍ਹਾਂ 'ਦੁਰਗਾ' ਦੀ ਅਰਾਧਨਾ ਕੀਤੀ ਜੋ ਚਾਰ ਬਾਹਾਂ ਵਾਲੀ ਭਿਆਨਕ ਰੂਪ ਦੇਵੀ ਪ੍ਰਗਟ ਹੋਈ, ਜਿਸ ਨੇ ਦੇਵਤਿਆਂ ਦੀ ਮਦਦ ਕਰਕੇ ਦੈਂਤਾਂ ਦਾ ਨਾਸ਼ ਕਰਾਇਆ। ਗੁਰੂ ਜੀ ਇਕੋ ਇਕ ਪਰਮ ਸਤ ਕਰਤੇ ਨੂੰ ਪੁਰਖ ਦੇ ਗੁਣਾਂ ਵਾਲਾ ਦੱਸਦੇ ਹੋਏ 'ਇਸ ਜਗ ਮਹਿ ਪੁਰਖੁ ਏਕੁ ਹੈ' (ਮ: ੩)—ਉਸਨੂੰ ਏਨਾ ਸਮਰਥ ਪ੍ਰਗਟ ਕਰਦੇ ਹਨ ਕਿ ਉਸਨੂੰ ਕਿਸੇ ਹੋਰ ਦਾ ਡਰ ਨਹੀਂ ਪਰ ਨਾਲ ਹੀ ਨਿੱਡਰ ਹੁੰਦਾ ਹੋਇਆ ਉਹ ਕਿਸੇ ਨੂੰ ਡਰਾਉਣ ਵਾਲਾ ਜਾਂ ਕਿਸੇ ਨਾਲ ਵੈਰ-ਵਿਰੋਧ ਰੱਖਣ ਵਾਲਾ ਭੀ ਨਹੀਂ।

ਫਿਰ ਗੁਰੂ ਜੀ ਉਸ ਇਕੋ ਇਕ ਰਬ ਲਈ 'ਅਜੂਨੀ' ਸ਼ਬਦ ਵਰਤ ਕੇ ਰਬ ਬਾਰੇ ਪੇਸ਼ ਕੀਤੇ ਵਿਸ਼ਵ ਸਿਧਾਂਤ ਨੂੰ ਹੋਰ ਪੱਕਾ ਕਰਾਉਂਦੇ ਹਨ, ਕਿਉਂਕਿ ਜੇਕਰ ਉਸ ਨੂੰ ਸ੍ਰੀ ਰਾਮ ਜਾਂ ਕ੍ਰਿਸ਼ਨ ਵਾਂਗ ਸੰਸਾਰ ਤੇ ਅਵਤਾਰ ਧਾਰਨ ਵਾਲਾ ਮੰਨ ਲਿਆ ਜਾਂਦਾ ਜਾਂ ਉਸ ਦਾ ਕੋਈ ਈਸਾ ਮਸੀਹਾ ਵਾਂਗ ਨਿੱਜੀ ਤੇ ਬਿੰਦੀ ਪੁੱਤਰ ਹੋ ਸਕਨਾ ਮੰਨਿਆ ਜਾਂਦਾ ਤਾਂ ਅਜਿਹੇ ਰੱਬ ਵੱਖੋ-ਵੱਖ ਥਾਈਂ ਵੱਖੋ-ਵੱਖ ਰੂਪਾਂ ਵਿਚ ਮੰਨੇ ਜਾ ਕੇ ਉਹੀ ਅਨੇਕ ਰੱਬ ਹੋ ਜਾਂਦੇ, ਜਿਸ ਵਿਸ਼ਵਾਸ ਦੇ ਉਲਟ ਗੁਰੂ ਜੀ ਉਸਦਾ ਇਕੋ ਇਕ ਹੋਣਾ ਦ੍ਰਿੜ੍ਹ ਕਰਾਉਣਾ ਚਾਹੁੰਦੇ ਸਨ, ਸੋ ਆਪ ਨੇ ਕਿਹਾ ਕਿ ਉਹ ਕਦੀ ਜੰਮਦਾ ਜਾਂ ਮਰਦਾ ਨਹੀਂ। ਜੋ ਕੋਈ ਜਨਮਿਆ ਜਾਂ ਮਰਿਆ ਹੈ ਉਸ ਨੂੰ ਰਬ ਕਹਿਣਾ ਭੁੱਲ ਹੈ।

ਗੁਰੂ ਨਾਨਕ ਅਤੇ ਈਸਾਈਅਤ ਜਾਂ ਇਸਲਾਮ ਦੇ ਏਕੇ ਵਿਚ ਇਹੋ ਫ਼ਰਕ ਹੈ ਕਿ ਗੁਰੂ ਨਾਨਕ ਦਾ ਰਬ ਕੇਵਲ ਕਿਸੇ ਇਕ ਵਿਸ਼ੇਸ਼ ਸ਼੍ਰੇਣੀ ਦਾ ਯਾਰ ਮਦਦਗਾਰ ਨਹੀਂ, ਸਗੋਂ ਇਕ ਭੀ ਹੈ ਅਤੇ ਸਭ ਦਾ ਸਾਂਝਾ ਭੀ। ਕੋਈ ਮੁਸਲਮਾਨ ਹੈ ਜਾਂ ਹਿੰਦੂ, ਈਸਾਈ ਹੈ ਜਾਂ ਬੋਧੀ ਜੈਨੀ ਯਹੂਦੀ, ਸਾਰਿਆਂ ਦਾ ਸਿਰਜਨਹਾਰ, ਰਾਜ਼ਕ ਪਾਲਕ ਤੇ ਲੈ ਕਰਨ ਵਾਲਾ ਓਹੋ ਇਕੋ ਇਕ ਹੈ ਜੋ ਇਕ ਟੱਬਰ ਦੇ ਸਾਰੇ ਬੱਚਿਆਂ ਦੇ ਬਾਪ ਵਾਂਗੂ ਸਰਬ ਸੰਸਾਰ ਦਾ ਸਾਂਝਾ ਬਾਪੂ ਹੈ : 'ਤੂੰ ਸਾਂਝਾ ਸਾਹਿਬੁ ਬਾਪੁ ਹਮਾਰਾ'।

ਇਹ ਸੀ Fatherhood of God and Brotherhood of Man 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦਾ ਵਿਸ਼ਵ ਸਿਧਾਂਤ ਜੋ ਗੁਰੂ ਨਾਨਕ ਨੇ ਸੰਸਾਰ ਨੂੰ ਦਿੱਤਾ। ਇਸ ਨੂੰ ਗ੍ਰਹਿਨ ਕਰਨ ਦੀ ਅੱਜ ਦੇ ਸੰਸਾਰ ਨੂੰ ਕਿੰਨੀ ਲੋੜ ਹੈ। ਇਹ ਵਰਤਮਾਨ ਸਮੇਂ ਦੀ ਦਸ਼ਾ ਤੋਂ ਪ੍ਰਗਟ ਹੈ।

ਫਿਰ ਗੁਰੂ ਨਾਨਕ ਦੇਵ ਜੀ ਨੇ ਕੇਵਲ ਸਿਧਾਂਤਕ ਤੌਰ ਤੇ ਇਹ ਗੱਲ ਦਸ ਕੇ ਇਸ ਨੂੰ ਇਥੇ ਹੀ ਛੱਡ ਨਹੀਂ ਦਿੱਤਾ, ਬਲਕਿ ਇਸਨੂੰ ਨਿਸ਼ਚੇ ਕਰਾਉਣ ਅਤੇ ਮਨੁੱਖਾਂ ਦੇ ਵਿਸ਼ਵਾਸ ਦਾ ਭਾਗ ਬਣਾ ਦੇਣ ਲਈ ਲੋਕਾਂ ਪ੍ਰਤੀ ਕਿਹਾ ਕਿ ਇਸ ਗੱਲ ਨੂੰ ਵਾਰ-ਵਾਰ ਰਾਤ ਦਿਨ ਤੇ ਸੁਆਸ ਸੁਆਸ ਯਾਦ ਕਰੋ ਕਿ ਸਾਰਿਆਂ ਦਾ ਸਾਂਝਾ ਰਬ ਇਕੋ ਹੈ, 'ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ' ਆਪ ਨੇ ਵੱਡੀ ਦ੍ਰਿੜ੍ਹਤਾ ਨਾਲ ਕਿਹਾ ਕਿ ਜੇ ਇਹ ਗੱਲ ਤੁਹਾਡੀ ਯਾਦ ਅੰਦਰ ਨਹੀਂ ਵਸੀ ਤਾਂ ਤੁਸੀਂ ਜਿਊਂਦਿਆਂ ਵਿਚ ਨਹੀਂ ਗਿਣੇ ਜਾ ਸਕਦੇ, ਇਸ ਨੂੰ ਭੁੱਲ ਜਾਣਾ ਮਰ ਜਾਣ ਦੇ ਤੁੱਲ ਹੈ।

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
ਨਾਨਕ ਅਵਰੁ ਨ ਜੀਵੈ ਕੋਇ ॥ (ਵਾਰ ਮਾਝ ਮ: ੧)

ਅਤੇ ਆਪਨੇ ਬਾਰੇ ਕਿਹਾ 'ਆਖਾ ਜੀਵਾ ਵਿਸਰੈ ਮਰਿ ਜਾਉ'। ਲੋਕਾਂ ਨੂੰ ਆਪ ਨੇ ਦੱਸਿਆ ਕਿ ਜਿਸ ਕੰਮ ਦੇ ਕਰਨ ਨਾਲ ਮਨੁੱਖ ਰੱਬ ਨੂੰ ਆਪਣਾ ਯਾਰ ਮਦਦਗਾਰ ਬਣਾ ਸਕਦਾ ਹੈ ਜਾਂ ਉਸ ਦਾ ਪਿਆਰ ਲੈ ਸਕਦਾ ਹੈ ਤੇ ਉਸ ਦੇ ਨੇੜੇ ਹੋ ਸਕਦਾ ਹੈ ਉਹ ਇਹੋ ਹੀ ਹੈ ਕਿ ਉਸ ਨੂੰ ਆਪਣੇ ਧਿਆਨ ਵਿਚ ਵਸਾ ਲਵੇ ਅਤੇ ਹਰ ਸਵੇਰ ਨੂੰ ਉਠਣ ਸਾਰ ਪਹਿਲਾ ਕੰਮ ਉਸ ਦੇ ਇਕੋ ਇਕ ਹੋਣ ਦਾ, ਉਸ ਦੇ ਸਦਾ ਸਤਿ ਹੋਣ ਤੇ ਉਸ ਦੇ ਕਰਤਾ ਪੁਰਖ ਨਿਰਭਉ ਨਿਰਵੈਰ ਅਤੇ ਅਜੂਨੀ ਹੋਣ ਦਾ ਵਿਚਾਰ ਕਰੇ।

'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰ' ਤਾਂ ਕਿ ਉਸ ਦੀ ਤੇ ਉਸਦੇ ਗੁਣਾਂ ਦੀ ਯਾਦ ਸਾਰਾ ਦਿਨ ਅੰਦਰ ਵਸੀ ਰਹੇ। ਉਸ ਨੂੰ ਪਿਆਰ ਨਾਲ ਯਾਦ ਕਰੇ 'ਮਨਿ ਰਖੀਐ ਭਾਉ' ਕਿਉਂਕਿ ਉਸ ਨਾਲ ਪਿਆਰ ਪਾਉਣ ਤੋਂ ਬਿਨਾਂ ਉਸਦੇ ਮਨੋ ਲਹਿ ਜਾਣ ਦਾ ਡਰ ਰਹੇਗਾ। ਇਸ ਲਈ ਉਸ ਨਾਲ ਪਿਆਰ ਕਰੋ, ਰੋਜ਼ ਰੋਜ਼ ਘੜੀ ਘੜੀ ਪਿਆਰ ਕਰੋ ਤਾਂ ਕਿ ਉਹ ਏਨਾ ਪਿਆਰਾ ਲਗੇ ਕਿ ਕਦੀ ਮਨੋ ਲਹਿ ਹੀ ਨ ਸਕੇ।

ਇਹ ਗੱਲ ਹੋਰ ਪੱਕੀ ਤੇ ਨਿਸ਼ਚੇ ਕਰਾਉਣ ਲਈ ਗੁਰੂ ਜੀ ਨੇ ਮਨੁੱਖ ਦਾ ਰੱਬ ਬਾਰੇ ਦ੍ਰਿਸ਼ਟੀਕੋਣ (ਨਜ਼ਰੀਆ) ਹੀ ਬਦਲ ਦੇਣਾ ਚਾਹਿਆ। ਆਪ ਨੇ ਕਿਹਾ, ਉਹ ਤੁਹਾਥੋਂ ਵੱਖਰਾ ਕਿਸੇ ਹੋਰ ਥਾਂ ਬੈਠਾ ਹੋਇਆ ਨਹੀਂ ਬਲਕਿ :

ਸਰਬ ਜੋਤਿ ਤੇਰੀ ਪਸਰਿ ਰਹੀ ॥ ਜਹ ਜਹ ਦੇਖ ਤਹ ਨਰਹਰੀ।
(ਰਾਮਕਲੀ ਮ: ੧)

ਜਿਸ ਤਰ੍ਹਾਂ ਸਾਰੀ ਹਰਿਆਉਲ ਵਿਚ ਪਾਣੀ ਹੈ, ਹਰ ਸੇਕ ਵਿਚ ਅਗਨੀ ਹੈ ਹਰ ਚਾਨਣ ਵਿਚ ਸੂਰਜ ਦਾ ਪ੍ਰਕਾਸ਼ ਹੈ, ਇਵੇਂ ਹੀ ਹਰ ਉਪਜ ਹਰ ਹੋਂਦ ਤੇ ਜੀਵ ਵਿਚ ਉਹ ਆਪ ਹੈ। ਉਹ ਇਕ ਜੀਵਨ ਸੱਤਾ ਹੈ ਜੋ ਸਭ ਕਿਸੇ ਵਿਚ ਮੌਜੂਦ ਹੈ, ਉਸ ਸੱਤਾ ਤੋਂ ਬਿਨਾਂ ਜ਼ਿੰਦਗੀ ਦਾ ਹੋਣਾ ਸੰਭਵ ਹੀ ਨਹੀਂ ਬਲਕਿ ਹਰ ਹੋਂਦ ਦਾ ਹੋਣਾ ਉਸੇ ਕਰਕੇ ਹੀ ਹੈ, ਉਸ ਨੂੰ ਗੁਰੂ ਜੀ ਨੇ 'ਨਾਮ' ਕਿਹਾ ਹੈ ਤੇ ਜਿਥੇ ਨਾਮ ਨਹੀਂ ਉਥੇ ਮੌਤ ਹੈ :

ਨਾਮੁ ਬਿਨਾ ਨਹੀਂ ਜੀਵਿਆ ਜਾਇ ॥

ਅਤੇ

ਵਿਣੁ ਨਾਵੈ ਨਾਹੀ ਕੋ ਥਾਉ ॥

ਅਨੇਕਾਂ ਰੂਪ, ਅਨੇਕਾਂ ਸਰੀਰ ਤੇ ਅਨੇਕ ਮਨੁੱਖ ਜੋ ਅਸੀਂ ਵੇਖਦੇ ਸੁਣਦੇ ਜਾਂ ਜਿਨ੍ਹਾਂ ਨੂੰ ਅਸੀਂ ਖਿਆਲ ਵਿਚ ਲਿਆ ਸਕਦੇ ਹਾਂ ਉਨ੍ਹਾਂ ਸਾਰਿਆਂ ਵਿਚ ਓਹੋ 'ਨਾਮ' ਹੈ ਅਤੇ ਇਸ ਤਰ੍ਹਾਂ ਅਨ-ਅੰਤ ਵਾਲੀ

ਅਨੇਕਤਾ ਵਿਚ ਉਹ ਇਕੋ ਪਸਰ ਰਿਹਾ ਹੈ, ਸਭ ਇਕ ਹੈ ਦੂਜਾ ਕੋਈ ਨਹੀਂ।

ਤਾਂ ਫੇਰ ਆਪਣਾ ਕੌਣ ਤੇ ਪਰਾਇਆ ਕੌਣ, ਹਮਵਤਨੀ ਕੌਣ ਤੇ ਪਰਦੇਸੀ ਕੌਣ, ਹਿੰਦੂ ਕੌਣ ਤੇ ਮੁਸਲਮਾਨ ਕੌਣ ਸ਼ਾਹ ਕੌਣ ਤੇ ਕੰਗਾਲ ਕੌਣ। ਸਭ ਭੁਲੇਖਾ ਹੈ। ਇਉਂ ਕਹਿਣਾ ਹੀ ਵੱਡੀ ਜਹਾਲਤ ਤੇ ਮੂਰਖਤਾ ਹੈ। ਇਹ ਸੀ ਏਕੇ ਦਾ ਸਿਧਾਂਤ ਜੋ ਗੁਰੂ ਨਾਨਕ ਨੇ ਸੰਸਾਰ ਨੂੰ ਦ੍ਰਿੜ੍ਹ ਕਰਾਇਆ ਅਤੇ ਨਿਤਾਪ੍ਰਤ ਦੀ ਪਿਆਰ ਭਰੀ ਯਾਦ (ਸਿਮਰਨ) ਦੁਆਰਾ ਇਸ ਨੂੰ ਆਪਣੇ ਅੰਦਰ ਵਸਾ ਕੇ ਦੂਈ ਦੀ ਭਾਵਨਾ ਨੂੰ ਮੇਟ ਦੇਣ ਦੀ ਸੂਚਨਾ ਦਿੱਤੀ।

ਦੂਈ ਨੂੰ ਭੁੱਲ ਜਾਣਾ ਅਤੇ 'ਸਭ ਇਕ ਹੈ' ਦੀ ਦ੍ਰਿੜ੍ਹਤਾ ਨਿਰਾ ਅਜਿਹਾ ਖਿਆਲ ਕਰ ਲੈਣ ਨਾਲ ਨਹੀਂ ਹੋ ਸਕਦੀ, ਜਦੋਂ ਤੱਕ ਅਮਲੀ ਤੌਰ ਤੇ ਜੀਵਨ ਵਿਚ ਇਸ ਦੀ ਪ੍ਰਤੀਤ ਨਾ ਹੋ ਜਾਵੇ। ਇਕੱਲਾ ਬੈਠ ਕੇ ਕੋਈ ਕਹੀ ਜਾਵੇ, 'ਸਭ ਇਕ ਹੈ, ਸਭ ਇਕ ਹੈ' ਤਾਂ ਇਸ ਨਾਲ ਮਨ ਇਕ ਨੂੰ ਗ੍ਰਹਿਣ ਨਹੀਂ ਕਰ ਸਕਦਾ। ਜੇ ਕਰ ਲੋਕਾਂ ਅੰਦਰ ਵਿਚਰ ਕੇ, ਸਾਰੀ ਜੀਵ ਸ਼੍ਰੇਣੀ ਤੇ ਕੁਦਰਤ ਨਾਲ ਇਕ ਮਿਕ ਹੋ ਕੇ ਇਹ ਪ੍ਰਤੀਤ ਨਾ ਹੋ ਜਾਵੇ ਕਿ ਇਹ ਸਾਰਾ ਇਕ ਦਾ ਹੀ ਜ਼ਹੂਰ ਹੈ, ਉਤਨੀ ਦੇਰ 'ਸਭ ਇਕ ਹੈ' ਨਿਰਾ ਖ਼ਿਆਲ ਹੀ ਹੈ। ਇਸ ਲਈ ਗੁਰੂ ਜੀ ਨੇ ਦੁਨੀਆਂ ਦੇ ਘੜਮੱਸ ਤੋਂ ਡਰ ਨਿਕਲਣ ਅਤੇ ਇਕਲਵੰਜੇ ਚਲੇ ਜਾਣ ਦੇ ਵਿਰੁੱਧ ਸੰਗਤ ਪੰਗਤ ਦੇ ਜੀਵਨ ਨੂੰ ਅਪਨਾਇਆ ਅਤੇ 'ਵਿਚਿ ਸੰਗਤਿ ਹਰਿ ਪ੍ਰਭੁ ਵੱਸੇ' ਦੀ ਸੂਚਨਾ ਦੇਂਦੇ ਹੋਏ ਹਰ ਤਰ੍ਹਾਂ ਦੇ ਵਿਹਾਰ, ਕੀ ਦੁਨਿਆਵੀ ਤੇ ਕੀ ਅਧਿਆਤਮਕ ਹੋਰ ਲੋਕਾਂ ਨਾਲ ਮਿਲ ਕੇ ਕਰਨ ਲਈ ਕਿਹਾ। ਸੰਸਾਰ ਅਤੇ ਵਿਸੇਸ਼ ਕਰਕੇ ਭਾਰਤ ਦੀ ਪ੍ਰਚੱਲਿਤ ਮਨੌਤ, ਕਿ ਪ੍ਰਭੂ-ਭਗਤੀ ਤਿਆਗ ਤੇ ਇਕੱਲ ਤੋਂ ਬਗੈਰ ਨਹੀਂ ਹੋ ਸਕਦੀ, ਵਿਚ ਇਹ ਕਿੰਨਾ ਵੱਡਾ ਪਰੀਵਰਤਨ ਸੀ। ਓਪਰੀ ਜਹੀ ਨਿਗਾਹ ਨਾਲ ਵੇਖਣ ਤੋਂ ਗੁਰੂ ਜੀ ਦਾ ਇਹ ਵਿਚਾਰ ਕਿ ਤਿਆਗ ਤੇ ਇਕੱਲ ਤੋਂ ਬਿਨਾਂ ਭੀ ਭਗਤੀ ਹੋ ਸਕਦੀ ਹੈ, ਕੁਝ ਅਸੰਭਵ ਜਿਹਾ ਦਿਸਦਾ ਹੈ ਪਰੰਤੂ ਗੁਰੂ ਜੀ ਨੇ ਅਸੰਭਵ ਨੂੰ ਸੰਭਵ ਕਰਨ ਲਈ ਸੰਗਤ ਵਿਚ ਕੀਰਤਨ ਅਤੇ ਗੁਰਸ਼ਬਦ ਦੀ ਵਿਚਾਰ ਦਾ ਅਤੇ ਪੰਗਤ ਵਿਚ ਇਕੱਠੇ ਬੈਠ ਕੇ ਖਾਣ ਦਾ ਪਰਚਾ ਪਾਇਆ। ਗੁਰੂ ਘਰ ਦੇ ਸੰਗਤ ਤੇ ਪੰਗਤ ਦੇ ਆਸ਼ਰਮ (Institution) ਮਨੁੱਖਤਾ ਨਾਲ ਸਾਂਝ ਤੇ ਪਿਆਰ ਦੇ ਸੂਚਕ ਹਨ। ਗੁਰੂ ਨਾਨਕ ਦੇ 'ਸਭ ਇਕ ਹੈ' ਦੇ ਸਿਧਾਂਤ ਦੀ ਅਮਲੀ ਤਸਵੀਰ ਇਨ੍ਹਾਂ ਆਸ਼ਰਮਾਂ ਵਿਚ ਹੈ। ਜਿਸ ਸੋਸ਼ਲਿਜ਼ਮ ਦਾ ਢੰਡੋਰਾ ਪੂਰਬ ਪੱਛਮ ਦੇ ਸਾਰੇ ਦੇਸ਼ ਦੇ ਰਹੇ ਹਨ, ਜਿਸ ਸਮਾਨਤਾ ਤੇ ਭਾਈ ਬੰਦੀ (Equality and Fraternity) ਦਾ ਨਾਹਰਾ ਅਠਾਰ੍ਹਵੀਂ ਸਦੀ ਵਿਚ ਫ਼ਰਾਂਸ ਨੇ ਲਾਇਆ ਅਤੇ ਅੱਜ ਕਮਯੂਨਿਜ਼ਮ ਆਦਿ ਨਾਵਾਂ ਥੱਲੇ ਰੂਸ, ਚੀਨ ਅਤੇ ਦੁਨੀਆਂ ਦੇ ਹੋਰ ਵੱਡੇ ਵੱਡੇ ਸਮਾਜ ਲਗਾ ਰਹੇ ਹਨ, ਉਸ ਦੀ ਸਫ਼ਲਤਾ ਦਾ ਇਕੋ ਇਕ ਸਾਧਨ ਗੁਰੂ ਨਾਨਕ ਦੀ ਸੰਗਤ ਤੇ ਪੰਗਤ ਦੇ ਆਸ਼ਰਮਾਂ ਵਿਚ ਹੈ। ਅਸੀਂ ਜਿਨ੍ਹਾਂ ਨੇ ਇਨ੍ਹਾਂ ਆਸ਼ਰਮਾਂ ਦੇ ਮੁਦਈ ਬਣ ਕੇ ਇਨ੍ਹਾਂ ਦਾ ਪਰਚਾ ਸਾਰੇ ਸੰਸਾਰ ਵਿਚ ਪਾਉਣਾ ਸੀ ਇਨ੍ਹਾਂ ਦਾ ਓਹ ਪੱਧਰ ਕਾਇਮ ਨਹੀਂ ਰੱਖ ਸਕੇ ਜੋ ਗੁਰੂ ਜੀ ਨੇ ਇਨ੍ਹਾਂ ਨੂੰ ਦਿੱਤਾ ਸੀ। ਸਾਡੀ ਸੰਗਤ ਅੱਜ ਅਹੁੱਦਿਆਂ ਦੀ ਵੰਡ ਤੋਂ ਅੱਗੇ ਨਹੀਂ ਤੁਰਦੀ ਅਤੇ ਪੰਗਤ ਦਾਲ ਰੋਟੀ ਆਪੋ ਵਿਚ ਵੰਡ ਲੈਣ ਤਕ ਹੀ ਸੀਮਤ ਹੋ ਗਈ ਹੈ। ਗੁਰੂ ਜੀ ਨੇ ਸੰਗਤ ਬਣਾਈ ਸੀ 'ਜਿਥੇ ਏਕੋ ਨਾਮੁ ਵਖਾਣੀਐ' ਅਤੇ ਪੰਗਤ ਸੀ ਗੁਰੂ ਦਾ ਲੰਗਰ ਤੇ ਸਿੱਖ ਦੀ ਨਿਰਮਲ ਸੇਵਾ। ਅੱਜ ਲੰਗਰ ਸਾਡੇ ਬਣ ਗਏ ਹਨ ਤੇ ਸੇਵਾ ਮਜ਼ਦੂਰੀ ਦੀ ਹੋ ਗਈ ਹੈ ਜੇਕਰ ਥੋੜ੍ਹੀ ਵਿਚਾਰ ਦੁਆਰਾ ਅਸੀਂ ਸੰਗਤ ਤੇ ਪੰਗਤ ਦੇ ਆਸ਼ਰਮਾਂ ਨੂੰ ਸਮਝੀਏ ਅਤੇ ਇਨ੍ਹਾਂ ਨੂੰ ਅਸਲੀ ਮੁੱਢਲੇ ਪੱਧਰ ਤੇ ਲੈ ਆਵੀਏ ਤਾਂ ਇਹ ਸੱਚ ਮੁੱਚ ਹੀ ਸੰਸਾਰ ਲਈ ਸਮਾਨਤਾ ਭਾਈ ਬੰਦੀ ਅਤੇ ਅੱਜ ਦੇ ਸੋਸ਼ਿਲਿਜ਼ਮ ਦੀ ਥਾਂ ਲੈ ਸਕਦੇ ਹਨ।

ਗੁਰੂ ਕੀ ਸੰਗਤ, ਜਿਥੇ ਨਿਰੋਲ ਕੀਰਤਨ, ਨਾਮ ਸਿਮਰਨ ਅਤੇ ਗੁਰੂ ਸ਼ਬਦ ਵਿਚਾਰ ਦਾ ਹੀ ਪਰਚਾ ਹੈ ਜਿਸ ਵਿਚ ਜੁੜ ਕੇ ਉਸ 'ਏਕੋ ਨਾਮ' ਦਾ ਮਹਾਨ ਰਸ ਮਾਣਿਆ ਜਾਂਦਾ ਹੈ ਵਿਚ ਜੁੜਨ ਵਾਲੇ ਮੁਬਾਰਕ ਹਨ ਅਤੇ ਸਾਡੀ ਸਦੀਵ ਇਹੋ ਅਰਦਾਸ ਹੈ ਕਿ 'ਸਤਿ ਸੰਗਤ' ਦੇ ਅਜਿਹੇ ਜੋੜ ਸਦਾ

ਜੁੜਦੇ ਰਹਿਣ ਅਤੇ ਸਤਿਗੁਰ ਨਿਵਾਜੇ ਸਿੱਖ ਹਮੇਸ਼ਾ, ਇਥੋਂ ਵਰੋਸਾਏ ਜਾਂਦੇ ਰਹਿਣ ਪ੍ਰੰਤੂ ਜੇਕਰ ਮਨੁੱਖ ਆਪਣੇ ਸਤਿ ਸੰਗੀ ਸਮੇਂ ਨੂੰ ਨਿੱਜੀ ਤੌਰ ਨਾਮ ਰਸ ਲੀਨਤਾ ਤਕ ਹੀ ਸੀਮਤ ਕਰਦਾ ਹੈ ਤਾਂ ਓਹ ਸਤਿਗੁਰੂ ਜੀ ਦੇ ਹੁਕਮ 'ਆਪ ਜਪੇ' ਦੀ ਵਰਤੋਂ ਤਾਂ ਕਰ ਰਿਹਾ ਹੋਵੇਗਾ, ਪਰ 'ਅਵਰਾ ਨਾਮ ਜਪਾਵੈ' ਦੇ ਹੁਕਮ ਦੀ ਪਾਲਣਾ ਨਹੀਂ ਕਰ ਰਿਹਾ। ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਅਰਥਾਤ ਬ੍ਰਹਮ ਨੂੰ ਜਾਨਣ ਵਾਲੇ ਦਾ ਮਨ ਪਰ ਉਪਕਾਰ ਲਈ ਉਦਮਦਾ ਹੈ। ਹਜ਼ੂਰ ਦੇ ਇਸ ਕਥਨ ਅਨੁਸਾਰ ਜੇ ਸਤਿਸੰਗੀ ਮਨੁੱਖ ਦਾ ਮਨ ਪਰਉਪਕਾਰ ਲਈ ਨਹੀਂ ਉਦਮਦਾ ਤਾਂ ਉਸ ਦੇ ਬ੍ਰਹਮ ਨੂੰ ਜਾਨਣ ਵਿਚ ਹਾਲਾਂ ਕਸਰ ਹੈ ਅਤੇ ਉਸ ਮਨੁੱਖ ਨੇ ਆਪਣੇ ਆਪ ਨੂੰ ਕੇਵਲ ਨਿੱਜੀ ਲਾਭ ਲੈਣ ਤਾਈਂ ਹੀ ਸੀਮਤ ਕੀਤਾ ਹੈ। ਆਪਣੇ ਅੰਦਰ ਪਰਉਪਕਾਰ ਦਾ ਉਮਾਹ ਰਖਣਾ ਹੀ ਇਸ ਗੱਲ ਦੀ ਨਿਸ਼ਾਨੀ ਹੈ ਕਿ ਸਤਿ ਸੰਗਤ (ਜਿਥੇ ਏਕੋ ਨਾਮੁ ਵਖਾਣੀਐ) ਦਾ ਠੀਕ ਪ੍ਰਭਾਵ ਕਬੂਲ ਲਿਆ ਗਿਆ ਹੈ।

ਸਤਿ ਸੰਗਤ ਨੇ ਮਨੁੱਖ ਦੇ ਮਨ ਨੂੰ ਨਾਮ ਪ੍ਰਭਾਵਤ ਕਰਨਾ ਹੈ ਅਥਵਾ ਮਨੁੱਖ ਨੇ ਇਹ ਪਰਤੀਤ ਕਰਨਾ ਹੈ ਕਿ ਸਭ ਨਾਮ ਹੈ, ਨਾਮ ਤੋਂ ਬਿਨਾਂ ਕੁਝ ਨਹੀਂ, ਇਸ ਦੇ ਨੇਤਰਾਂ ਨੂੰ ਇਹ ਦ੍ਰਿੜ ਹੋਣਾ ਹੈ ਕਿ :

> ਇਹੁ ਵਿਸੁ ਸੰਸਾਰ ਤੁਮ ਜੁ ਦੇਖਦੇ ਇਹ ਹਰਿ ਕਾ
> ਰੂਪ ਹੈ ਹਰਿ ਰੂਪੁ ਨਦਰੀ ਆਇਆ (ਮ: ੩ ਅਨੰਦ)

ਮਨੁੱਖ ਨੇ ਫਿਰ ਇਸ ਦ੍ਰਿਸ਼ਟੀ ਨਾਲ ਸੰਸਾਰ ਤੇ ਵਿਚਰਨਾ ਅਤੇ ਹੋਰ ਲੋਕਾਂ ਦੀ ਦ੍ਰਿਸ਼ਟ ਆਪਣੇ ਜੈਸੀ ਬਣਾਉਣੀ ਹੈ ਤਾਂ ਕਿ ਸਾਰੇ ਪਰਤੀਤ ਕਰਨ ਕਿ 'ਸਭ ਨਾਮ ਹੈ' ਦੂਜਾ ਕੋਈ ਨਹੀਂ : 'ਸਭ ਕੋ ਮੀਤ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ'। ਇਸ ਮਾਟੋ (ਨਿਸ਼ਾਨੇ) ਨੂੰ ਸਦਾ ਅੱਖਾਂ ਸਾਹਮਣੇ ਰੱਖਦੇ ਹੋਏ ਦੁਨੀਆਂ ਦੀ ਕਾਰ ਕਰਨੀ ਹੈ। ਦੁਨੀਆਂ ਉੱਤੇ ਭਾਰ ਬਣ ਕੇ ਨਹੀਂ ਰਹਿਣਾ ਸਗੋਂ ਕਾਰ ਕਰਕੇ ਆਪਣੀ ਕਮਾਈ ਨੂੰ ਆਪਣੇ ਵਿੱਤ ਅਨੁਸਾਰ ਸੰਗਤ ਦਾ ਬਣਾਉਣਾ ਅਤੇ ਪੰਗਤ ਵਿਚ ਬੈਠ ਕੇ ਸੰਗਤ ਨਾਲ ਰਲ ਛਕਣਾ ਹੈ। ਪੁਰਾਤਨ ਨਿਹੰਗ ਸਿੰਘਾਂ ਬਾਰੇ ਇਕ ਕਥਨ ਆਉਂਦਾ ਹੈ ਕਿ ਉਹ ਨਾ ਕਿਸੇ ਦੀ ਚੀਜ਼ ਨੂੰ ਕਿਸੇ ਦੀ ਤੇ ਨਾ ਆਪਣੀ ਨੂੰ ਆਪਣੀ ਸਮਝਦੇ ਸਨ। ਉਹ ਸਭ ਕੁਝ ਗੁਰੂ ਦਾ ਜਾਣਦੇ ਸਨ ਤੇ ਗੁਰੂ ਦੀਆਂ ਸੰਗਤਾਂ ਨਾਲ ਰਲ ਵੰਡਦੇ ਸਨ। ਨਿਹੰਗ ਸਿੰਘਾਂ ਦੇ ਵਰਤਣ ਸਮੇਂ ਉੱਚੀ ਆਵਾਜ਼ ਵਿਚ ਸਭ ਨੂੰ ਲੰਗਰ ਛੱਕਣ ਦਾ ਸੱਦਾ ਦੇਣ ਦੇ ਕਰਤਵ ਤੋਂ ਉਨ੍ਹਾਂ ਬਾਰੇ ਇਸ ਕਥਨ ਦੀ ਅੱਜ ਵੀ ਪੁਸ਼ਟੀ ਹੁੰਦੀ ਹੈ।

ਇਹ ਸਨ ਆਦਰਸ਼ਕ ਸੰਗਤ ਤੇ ਪੰਗਤ ਦੇ ਆਸ਼ਰਮ, ਜਿਨ੍ਹਾਂ ਨੂੰ ਗੁਰੂ ਨਾਨਕ ਨੇ ਚਾਲੂ ਕੀਤਾ, ਅਤੇ ਦਸ਼ਾ ਹੀ ਗੁਰੂ ਸਾਹਿਬਾਨ ਤੇ ਸਿੱਖ ਸੰਗਤਾਂ ਨੇ ਹਮੇਸ਼ਾਂ ਅਪਨਾਈ ਰੱਖਿਆ।

ਇਹ ਆਸ਼ਰਮ ਅਮਲੀ ਸਾਧਨ ਹਨ ਦਵੈਤ ਵਾਲੀ ਦੁਬਧਾ ਦੂਰ ਕਰਨ ਅਤੇ ਸਮੁੱਚੀ ਮਨੁੱਖ ਸ਼ਰੇਣੀ ਦੀ ਏਕਤਾ ਦ੍ਰਿੜ ਕਰਾਉਣ ਦੇ। ਜੋ ਇਨ੍ਹਾਂ ਆਸ਼ਰਮਾਂ ਅੰਦਰ ਜੁੜੇ ਉਨ੍ਹਾਂ ਦੇ ਮਨ, ਜਾਤ, ਪਾਤ, ਰੂਪ ਰੰਗ ਅਤੇ ਦੇਸ਼ ਬਦੇਸ਼ ਦੇ ਵਿਤਕਰਿਆਂ ਤੋਂ ਸਾਫ਼ ਹੋ ਗਏ। ਸੰਗਤ ਵਿਚ ਜਿਥੇ 'ਏਕੋ ਨਾਮੁ ਵਖਾਣੀਐ' ਤੋਂ ਬਿਨਾਂ ਦੂਜੀ ਕੋਈ ਗੱਲ ਨਹੀਂ ਸੀ, ਜਾਣ ਨਾਲ ਇਹ ਨਿਸ਼ਚਾ ਪੱਕਾ ਹੋਇਆ ਕਿ ਉਹ 'ਏਕੋ ਨਾਮੁ' ਸਭ ਦੇ ਅੰਦਰ ਇਕ ਸਾਰ ਰਮ ਰਿਹਾ ਹੈ ਅਤੇ ਸਾਰੇ ਘਟਾਂ ਵਿਚ ਉਹ ਇਕੋ ਰਾਮ ਹੀ ਬੋਲ ਰਿਹਾ ਹੈ, ਦੂਜਾ ਕੋਈ ਹੈ ਨਹੀਂ, ਤਾਂ ਆਪਣੇ ਅਸਲੇ ਵਿਚ ਕੋਈ ਬੁਰਾ ਨਹੀਂ, ਕੋਈ ਭਲਾ ਨਹੀਂ। ਬੁਰਾਈ ਤੇ ਭਲਾਈ ਦਾ ਵਿਚਾਰ ਹੀ ਉਸ ਵਕਤ ਉਪਜਦਾ ਹੈ ਜਦੋਂ ਵਾਹਿਗੁਰੂ ਤੋਂ ਬਿਨਾਂ ਕਿਸੇ ਹੋਰ ਹੋਂਦ ਨੂੰ ਦ੍ਰਿੜ ਕੀਤਾ ਜਾਵੇ।

> ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ। (ਸੂਹੀ ਮ: ੩)

ਸਤਿਗੁਰੂ ਨਾਨਕ ਦੇਵ ਜੀ ਦਾ ਏਕੇ ਦਾ ਸਿਧਾਂਤ ਜਿਥੇ ਵਾਹਿਗੁਰੂ ਦੀ ਏਕਤਾ ਦ੍ਰਿੜ ਕਰਾਉਂਦਾ

ਹੈ ਉਥੇ ਸੰਗਤ ਤੇ ਪੰਗਤ ਦੇ ਅਮਲੀ ਰੂਪ ਦੁਆਰਾ ਮਨੁੱਖ ਦੀ ਏਕਤਾ ਭੀ ਉਸੇ ਤਰ੍ਹਾਂ ਦ੍ਰਿੜਾਉਂਦਾ ਹੈ।

ਇਸ ਏਕਤਾ ਦੇ ਵਿਚਾਰ ਨੂੰ ਹੋਰ ਨਿਸ਼ਚੇ ਜਨਕ ਬਣਾਉਣ ਲਈ ਆਪ ਨੇ ਮਨੁੱਖੀ ਸਮਾਨਤਾ ਦੇ ਅਸੂਲ ਨੂੰ ਅਪਨਾਇਆ ਅਤੇ ਸਮੁੱਚੇ ਸਮਾਜ, ਜੋ ਜਾਤ, ਵਰਣ ਅਤੇ ਵੱਡੇ ਛੋਟੇ ਦੇ ਵਿਚਾਰਾਂ ਅੰਦਰ ਗ੍ਰਸਿਆ ਹੋਇਆ ਸੀ ਨੂੰ ਇਹ ਦ੍ਰਿੜ ਕਰਾਇਆ ਕਿ ਸਾਰੇ ਮਨੁੱਖ ਸਮਾਨ ਹਨ, ਭਾਵੇਂ ਕੋਈ ਕਿਸੇ ਅਕੀਦੇ ਦੇ ਮੰਨਣ ਵਾਲਾ ਹੈ, ਹਿੰਦੂ ਹੈ ਜਾਂ ਮੁਸਲਮਾਨ, ਬ੍ਰਹਿਮਣ ਹੈ ਜਾਂ ਸ਼ੂਦਰ ਜਾਂ ਚੰਡਾਲ, ਸਾਰੇ ਮਨੁੱਖ ਹਨ। ਚੰਗਾ ਮੰਦਾ ਜਾਂ ਵੱਡਾ ਛੋਟਾ ਹੋਣਾ ਆਪੋ ਆਪਨੇ ਕੰਮਾਂ ਸੇਤੀ ਹੈ। ਜਨਮ ਤੋਂ ਜਾਂ ਕਿਸੇ ਵਿਸ਼ਵਾਸ ਦਾ ਧਾਰਨੀ ਹੋਣ ਨਾਲ ਕੋਈ ਵੱਡਾ ਛੋਟਾ ਨਹੀਂ ਬਣ ਜਾਂਦਾ। ਜੈਸੇ ਕਰਮ ਕੋਈ ਕਰੇਗਾ ਉਸਦੀ ਵੈਸੀ ਜ਼ਾਤ ਸਮਝੀ ਜਾਵੇਗੀ : 'ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ' ਪ੍ਰਭਾਤੀ ਮ: ੧ ਬਲਕਿ ਇਸਤਰੀ ਜਾਤਿ ਜਿਸ ਨੂੰ ਸਮਾਜ ਨੇ ਮਨੁੱਖ ਤੋਂ ਨੀਵਾਂ ਦਰਜਾ ਦਿੱਤਾ ਹੋਇਆ ਸੀ ਅਤੇ ਜੋ ਬ੍ਰਹਿਮਣੀ ਵਿਚਾਰ ਅਨੁਸਾਰ ਸ਼ੂਦਰ ਸਮਝੀ ਜਾਂਦੀ ਸੀ ਬਾਰੇ ਸਤਿਗੁਰੂ ਜੀ ਨੇ ਕਿਹਾ : 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ' ਵਾਰ ਆਸਾ ਇਸੇ ਤਰ੍ਹਾਂ ਵੱਖੋ-ਵੱਖ ਵਿਹਾਰ ਕਰਨ ਬਾਰੇ ਭੀ ਆਪ ਨੇ ਕਿਹਾ ਕਿ ਕੋਈ ਵਿਹਾਰ ਕਰਨਾ ਆਪਨੀ ਜੱਤ ਵਿਚ ਮਾੜਾ ਨਹੀਂ ਜੋ ਉਸ ਦੇ ਕਰਨ ਦਾ ਤਰੀਕਾ ਠੀਕ ਹੈ :

ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜ ਕੀਜੈ ਰਾਮ

(ਵਡਹੰਸ ਮ: ੩)

ਸੋ ਇਸ ਪ੍ਰਕਾਰ ਸਾਰੇ ਮਨੁੱਖਾਂ ਦੇ ਸਮਾਨ ਹੋਣ ਨੂੰ ਸਾਂਝੀ ਸੰਗਤ ਅਤੇ ਪੰਗਤ ਦੁਆਰਾ ਦ੍ਰਿੜ ਕਰਾ ਕੇ ਆਪ ਨੇ ਮਨੁੱਖੀ ਏਕਤਾ ਦੇ ਵਿਚਾਰ ਨੂੰ ਹੋਰ ਪਕਾ ਕੀਤਾ, ਬਲਕਿ ਜਿਨ੍ਹਾਂ ਲੋਕਾਂ ਅੰਦਰ ਆਪਨੀ ਵਡੱਪਣ ਦਾ ਖਿਆਲ ਸਮਾਇਆ ਹੋਇਆ ਸੀ, ਉਨ੍ਹਾਂ ਦਾ ਅਜਿਹਾ ਗਰਬ ਦੂਰ ਕਰਨ ਵਾਸਤੇ ਸਤਿਗੁਰੂ ਜੀ ਨੇ ਸੰਗਤ ਅਤੇ ਪੰਗਤ ਅੰਦਰ ਆਪਨੀ ਹੱਥੀਂ ਸੇਵਾ ਕਰਨ ਦੀ ਪਿਰਤ ਪਾਈ। 'ਪੱਖਾ ਪਾਨੀ ਪੀਸਉ ਸੰਤ ਆਗੇ' ਬਲਕਿ ਜੂਠੇ ਭਾਂਡੇ ਮਾਜਨ ਤੇ ਝਾੜੂ ਬੁਹਾਰੀ ਦੀ ਸੇਵਾ ਨੂੰ ਵਿਸ਼ੇਸ਼ ਸਨਮਾਨ ਦਿੱਤਾ। ਲੋੜਵੰਦ ਦੀਨ ਦੁਖੀ ਜਿਥੇ ਭੀ ਮਿਲੇ ਉਸ ਦੀ ਸੇਵਾ ਤੇ ਸਹਾਇਤਾ ਕਰਨ ਨੂੰ ਮਨੁੱਖ ਦਾ ਉੱਤਮ ਕਰਮ ਕਰਾਰ ਦਿੱਤਾ। ਗੁਰੂ ਘਰ ਅੰਦਰ ਨਿਮਰਤਾ ਅਤੇ ਸੇਵਾ ਦੇ ਆਸ਼ਰਮ ਮਨੁੱਖ ਦੀ ਸਮਾਨਤਾ ਤੇ ਏਕਤਾ ਦੇ ਲਖਾਇਕ ਹਨ। ਸਤਿਗੁਰੂ ਜੀ ਦਾ ਫੁਰਮਾਨ 'ਹਮ ਨਹੀਂ ਚੰਗੇ ਬੁਰਾ ਨਹੀਂ ਕੋਇ' ਨਿਮਰਤਾ ਸੇਵਾ ਤੇ ਸਮਾਨਤਾ ਦਾ ਹੀ ਪ੍ਰਤੀਕ ਹੈ।

ਇਸੇ ਸੇਵਾ ਅਤੇ ਸਮਾਨਤਾ ਦੇ ਆਸ਼ਰਮਾਂ ਨੂੰ ਜੀਉਂਦਾ ਰੱਖਣ ਲਈ ਹੀ ਸਤਿਗੁਰੂ ਹਰਗੋਬਿੰਦ ਜੀ ਨੂੰ ਸ੍ਰੀ ਸਾਹਿਬ ਨੂੰ ਹਥ ਵਿਚ ਲੈਣਾ ਪਿਆ ਅਤੇ ਜਦੋਂ ਆਪ ਨੂੰ ਪੁੱਛਿਆ ਗਿਆ ਕਿ ਪੀਰੀ ਦੇ ਨਾਲ ਇਹ ਮੀਰੀ ਵਾਲਾ ਸਾਜ਼ੋ ਸਾਮਾਨ ਕਿਵੇਂ ਸੋਭਾ ਪਾਉਂਦਾ ਹੈ ਤਾਂ ਆਪ ਨੇ ਸ੍ਰੀ ਸਾਹਿਬ ਦਾ ਕਰਤਵ 'ਗਰੀਬ ਦੀ ਰਖਿਆ' ਅਤੇ 'ਜਰਵਾਨੇ ਦੀ ਭਖਿਆ' ਦਸ ਕੇ ਇਸ ਦੀ ਲੋੜ ਨੂੰ ਪਕਿਆ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮੁੱਚਾ ਜੀਵਨ ਕਾਲ ਅਤੇ ਅਨੇਕ ਸਿੰਘਾਂ ਦੀਆਂ ਸ਼ਹੀਦੀਆਂ ਇਸਦਾ ਅਮਲੀ ਸਬੂਤ ਹਨ।

ਸੋ ਸਤਿਗੁਰੂ ਨਾਨਕ ਦੇਵ ਜੀ ਦੇ ਏਕੇ ਦਾ ਸਿਧਾਂਤ ੧ਓਂ ਦੇ ਏਕੇ ਤੋਂ ਆਰੰਭ ਹੋ ਕੇ ਮਨੁੱਖੀ ਸਮਾਨਤਾ ਅਤੇ ਸਾਂਝੀਵਾਲਤਾ ਦ੍ਰਿੜ੍ਹ ਕਰਾਉਂਦਾ ਹੋਇਆ ਮਨੁੱਖਤਾ ਦੀ ਸੇਵਾ ਅਤੇ ਸਿਮਰਨ ਅੰਦਰ ਆਪਾ ਤਕ ਨਿਛਾਵਰ ਕਰ ਦੇਣ ਦੀ ਸੂਚਨਾ ਦਿੰਦਾ ਹੈ।

# ਗੁਰੂ ਨਾਨਕ ਜੀ ਦਾ ਜੀਵਨ ਤੇ ਰਚਨਾ

ਗਿਆਨੀ ਲਾਲ ਸਿੰਘ

ਗੁਰੂ ਨਾਨਕ ਜੀ ਦਾ ਸਮੁੱਚਾ ਜੀਵਨ ਇਕ ਸਾਹਿਤਕ ਪਰਵਾਹ ਸੀ। ਇਨ੍ਹਾਂ ਦੇ ਅੰਤਰ-ਆਤਮੇ ਵਿਚੋਂ ਸਾਹਿਤ ਦੀ ਅੰਮ੍ਰਿਤ-ਧਾਰਾ ਲਗ-ਪਗ ਸੱਤ ਸਾਲ ਦੀ ਆਯੂ ਵਿਚ ਹੀ ਸਫੁਟ ਸੋਮੇ ਵਾਂਙ ਫੁੱਟ ਨਿਕਲੀ ਸੀ। ਇਹ ਨਿਰਮਲ ਧਾਰਾ ਲਗਾਤਾਰ 63 ਸਾਲ ਤਕ ਚਲਦੀ ਰਹੀ। ਇਸ ਸਮੇਂ ਵਿਚ ਜਪੁ ਨੀਸਾਣੁ, ਸਿੱਧ ਗੋਸਟਿ, ਦੱਖਣੀ ਓਅੰਕਾਰ, ਆਸਾ ਦੀ ਵਾਰ, ਮਾਝ ਦੀ ਵਾਰ, ਮਲਾਰ ਦੀ ਵਾਰ, ਪੱਟੀ ਅਤੇ ਬਾਰਾਮਾਹਾ ਤੁਖਾਰੀ ਆਦਿ ਲੰਮੀਆਂ ਰਚਨਾਵਾਂ ਅਤੇ 947 ਵਿਕੋਲਿਤਰੇ ਸ਼ਬਦ ਵੱਖ-ਵੱਖ ਸਮੇਂ ਸੰਗੀਤ ਦੀਆਂ ਤਾਨਾਂ ਨਾਲ ਇਨ੍ਹਾਂ ਦੇ ਮਧੁਰ ਕੰਠ ਵਿਚੋਂ ਨਿਕਲੇ। ਇਹ ਰਚਨਾਵਾਂ 'ਆਦਿ ਗ੍ਰੰਥ' ਵਿਚ 19 ਰਾਗਾਂ ਵਿਚ ਸੁਰੱਖਿਅਤ ਹਨ।

ਆਪ ਕਾਵਿ ਤੇ ਸੰਗੀਤ ਦੀ ਮੂਰਤ ਸਨ। ਜਨਮ ਸਾਖੀਆਂ ਨੂੰ, ਜੋ ਇਨ੍ਹਾਂ ਦੇ ਇਤਿਹਾਸਕ ਜੀਵਨ ਨੂੰ ਦਰਸਾਉਂਦੀਆਂ ਹਨ, ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਆਪ ਜਿਸ ਚੌਗਿਰਦੇ ਵਿਚ ਬੈਠ ਕੇ ਆਪਣੀ ਰਚਨਾ ਨੂੰ ਮਧੁਰ ਸੰਗੀਤ ਵਿਚ ਛੇੜਦੇ ਸਨ, ਉਹ ਨਿਰਮਲ ਤੇ ਸੁਅੱਛ ਹੋ ਕੇ ਆਪਣੀ ਅਧਿਆਤਮਕ ਚਮਕ ਵਿਚ ਲਿਸ਼ਕ ਉਠਦਾ ਸੀ। ਮਹਾਨ ਕਵੀ ਦੀ ਇਹੋ ਨਿਸ਼ਾਨੀ ਹੁੰਦੀ ਹੈ ਕਿ ਉਹ ਸਰੋਤਿਆਂ ਵਿਚ ਉਹੋ ਜੇਹੀਆਂ ਅਗੰਮੀ ਝਰਨਾਟਾਂ ਛੇੜਨ ਵਿਚ ਸਮਰਥ ਹੁੰਦਾ ਹੈ, ਜਿਨ੍ਹਾਂ ਵਿਚ ਲੀਨ ਹੋ ਕੇ ਉਹ ਆਪ ਕਵਿਤਾ ਰਚਦਾ ਹੈ। 'ਸੰਗੀਤ' ਕਾਵਿ-ਤੀਰਾਂ ਨੂੰ ਅਣਿਆਲੇ ਬਣਾ ਦਿੰਦਾ ਹੈ।

ਜਨਮ-ਸਾਖੀਆਂ ਦੇ ਵਿਗਿਆਨਕ ਅਧਿਐਨ ਤੋਂ ਗੁਰੂ ਨਾਨਕ ਜੀ ਦਾ ਜੀਵਨ ਇਤਿਹਾਸਕ ਪੱਖ ਤੋਂ ਤਿੰਨ ਹਿੱਸਿਆਂ ਵਿਚ ਵੰਡਿਆ ਹੋਇਆ ਲੱਗਦਾ ਹੈ : ਪਹਿਲਾ ਹਿੱਸਾ 1469 ਈ: ਤੋਂ 1497 ਈ: ਅਰਥਾਤ 28 ਸਾਲ ਦਾ ਘਰੋਗੀ ਜੀਵਨ, ਦੂਜਾ ਹਿੱਸਾ 1497 ਈ. ਤੋਂ 1521 ਈ. ਅਰਥਾਤ 24 ਸਾਲ ਦਾ ਉਦਾਸੀ ਜੀਵਨ ਅਤੇ ਤੀਜਾ ਹਿੱਸਾ 1521 ਈ. ਤੋਂ 1539 ਈ. ਅਰਥਾਤ 18 ਸਾਲ ਕਰਤਾਰਪੁਰ ਦਾ ਸੰਗਤੀ ਜੀਵਨ। ਇਨ੍ਹਾਂ ਦਾ ਸਾਰਾ ਸਾਹਿਤ ਉਪਰੋਕਤ ਇਤਿਹਾਸਕ ਪਿਛੋਕੜ ਵਿਚ ਸਿਰਜਿਆ ਗਿਆ ਹੈ। ਮੁੱਢਲੇ ਸਾਹਿਤ ਵਿਚ ਜੀਵਨ ਦੇ ਸੰਸਕਾਰਾਂ ਤੇ ਵਿਚਾਰਾਂ, ਜਿਨ੍ਹਾਂ ਵਿਚ ਮਾਤਾ-ਪਿਤਾ ਤੇ ਸੰਬੰਧੀਆਂ ਨੇ ਆਪ ਨੂੰ ਪਰਵੇਸ਼ ਕਰਵਾਇਆ ਜਾਂ ਕਰਨ ਲਈ ਪਰੇਰਨਾ ਕੀਤੀ, ਬਾਰੇ ਅਧਿਆਤਮਕ ਪੱਖ ਤੋਂ ਪੜਚੋਲ ਕੀਤੀ ਹੈ ਅਤੇ ਜੀਵਨ ਦੇ ਹਰ ਸੰਸਕਾਰ ਤੇ ਵਿਚਾਰ ਨੂੰ ਰੂਪਕ ਦੀ ਸ਼ਕਲ ਵਿਚ ਆਤਮਕ ਗਗਨਾਂ ਦੀ ਪਹੁੰਚ ਹਿਤ ਵਸੀਲੇ ਦੇ ਰੂਪ ਵਿਚ ਪੇਸ਼ ਕੀਤਾ ਹੈ। ਦੂਜੇ ਹਿੱਸੇ ਦੇ ਸਾਹਿਤ ਵਿਚ ਆਪ ਜੀ ਨੇ ਪਰਚਲਿਤ ਸਿਧਾਂਤਾਂ, ਮਨੌਤਾਂ, ਰਵਾਜਾਂ, ਮਜ਼੍ਹਬਾਂ ਆਦਿ ਉੱਤੇ ਹੌਲੀ ਫੁੱਲ ਟੀਕਾ ਟਿਪਣੀ ਕੀਤੀ ਹੈ। ਚੌਹਾਂ ਉਦਾਸੀਆਂ ਸਮੇਂ ਆਪ ਦਾ ਜੋਗੀਆਂ, ਪੰਡਤਾਂ, ਬੋਧੀਆਂ, ਜੈਨੀਆਂ, ਕਾਜ਼ੀਆਂ, ਸੂਫ਼ੀਆਂ ਆਦਿ ਨਾਲ ਮੇਲ ਹੋਇਆ। ਇਨ੍ਹਾਂ ਨਾਲ ਵਿਚਾਰ ਕਰਦਿਆਂ ਸਿਰਜੇ ਸਾਹਿਤ ਵਿਚ ਪਰਚਲਿਤ ਸਿਧਾਂਤਾਂ ਦੇ ਵਿਸ਼ਲੇਸ਼ਣ ਉਪਰੰਤ ਆਪ ਨੇ ਮਨੁੱਖੀ ਜੀਵਨ ਦੀ ਸਫਲਤਾ ਲਈ ਰਾਹ ਵਿਖਾਉਣ ਦਾ ਉੱਦਮ ਕੀਤਾ ਹੈ। ਤੀਜੇ ਹਿੱਸੇ ਦੇ ਸਾਹਿਤ ਵਿਚ ਸਮਾਜੀ ਜੀਵਨ ਦਾ ਆਦਰਸ਼ ਅਤੇ ਸਫ਼ਲ ਮਨੁੱਖੀ ਜੀਵਨ ਦੇ ਵਿਕਾਸ ਨੂੰ ਮੂਰਤੀਮਾਨ ਕੀਤਾ ਹੈ।

ਇਸ ਮਜ਼ਮੂਨ ਵਿਚ ਤਿੰਨੇ ਇਤਿਹਾਸਕ ਪਿਛੋਕੜਾਂ ਨੂੰ ਮੁੱਖ ਰੱਖ ਕੇ ਗੁਰੂ ਨਾਨਕ ਦੇਵ ਜੀ ਦੀ ਸਾਹਿਤਕ ਧਾਰਾ ਨੂੰ ਪੇਸ਼ ਕਰਨ ਦਾ ਉਪਰਾਲਾ ਕੀਤਾ ਗਿਆ ਹੈ :

## (ੳ)

ਗੁਰੂ ਨਾਨਕ ਜੀ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਨੂੰ 1469 ਈ. ਵਿਚ ਰਾਇ ਭੋਇ ਦੀ ਤਲਵੰਡੀ, ਜ਼ਿਲ੍ਹਾ ਸ਼ੇਖੂਪੁਰਾ ਪੱਛਮੀ ਪੰਜਾਬ (ਪਾਕਿਸਤਾਨ) ਵਿਚ ਹੋਇਆ ਸੀ। ਇਨ੍ਹਾਂ ਦੇ ਪਿਤਾ ਦਾ ਨਾਉਂ ਮਹਿਤਾ ਕਾਲੂ ਅਤੇ ਮਾਤਾ ਦਾ ਨਾਉਂ ਤ੍ਰਿਪਤਾ ਸੀ। ਜਨਮ-ਸਾਖੀਆਂ ਤੇ ਨਵੀਨ ਇਤਿਹਾਸਕ ਖੋਜ ਤੋਂ ਇਹ ਸਿੱਧ ਹੁੰਦਾ ਹੈ ਕਿ ਆਪ ਦਾ ਜਨਮ ਕਤਕ ਮਹੀਨੇ ਦੀ ਬਜਾਇ ਵੈਸਾਖ ਵਿਚ ਹੋਇਆ ਸੀ। *ਵਲੈਤ ਵਾਲੀ ਤੇ ਹਾਫਿਜ਼ਾਬਾਦ ਵਾਲੀ ਜਨਮ-ਸਾਖੀ ਦੀਆਂ ਹੱਥ-ਲਿਖਤਾਂ ਦੇ ਆਧਾਰ ਤੇ 'ਖਾਲਸਾ-ਸਮਾਚਾਰ' ਅੰਮ੍ਰਿਤਸਰ ਵਲੋਂ ਸੰਪਾਦਤ ਪੁਰਾਤਨ ਜਨਮ-ਸਾਖੀ ਦੇ ਹੇਠ ਲਿਖੇ ਆਰੰਭਕ ਸ਼ਬਦ ਪੜ੍ਹਨ ਯੋਗ ਹਨ :-

'ਸੰ. 1526 ਬਾਬਾ ਨਾਨਕ ਜਨਮਿਆ, ਵੈਸਾਖ ਮਾਹਿ ਤ੍ਰਿਤਯਾ ਚਾਨਣੀ ਰਾਤਿ, ਅੰਮ੍ਰਿਤ ਵੇਲਾ, ਪਹਰ ਰਾਤ ਰਹਿੰਦੀ ਜਨਮਿਆ.... .....' ਤਦ ਕਾਲੂ ਖਤਰੀ ਜਾਤ ਵੇਦੀ ਤਲਵੰਡੀ ਰਾਇ ਭੋਇ ਭੱਟੀ ਕੀ ਵਸਦੀ ਵਿਚ ਵਸਦਾ ਆਹਾ, ਉਥੇ ਜਨਮੁ ਪਾਯਾ।'

ਸ਼ੇਖੂਪੁਰੇ ਦੀ ਬਾਰ ਦੇ ਇਸ ਪਰਗਣੇ ਵਿਚ ਰਾਇ ਭੱਟੀ ਦੀ ਹਾਕਮੀ ਸੀ। ਇਹ ਸੂਫ਼ੀ ਖਿਆਲਾਂ ਵਾਲਾ ਨੇਕ ਸੁਭਾ ਹਾਕਮ ਸੀ ਜਿਸ ਕਰਕੇ ਇਸ ਪਰਗਣੇ ਵਿਚ ਹਿੰਦੂ ਮਹਾਤਮਾ ਤੇ ਮੁਸਲਮਾਨ ਸੂਫ਼ੀ ਫਕੀਰਾਂ ਦੀ ਬਹੁਤ ਆਵਾਜਾਈ ਸੀ। ਗੁਰੂ ਨਾਨਕ ਜੀ ਛੋਟਿਆਂ ਹੁੰਦਿਆਂ ਇਨ੍ਹਾਂ ਸੰਤਾਂ ਤੇ ਫ਼ਕੀਰਾਂ ਦੀ ਸੰਗਤ ਕਰਿਆ ਕਰਦੇ ਸਨ। ਇਨ੍ਹਾਂ ਦੇ ਤੋਤਲੇ ਮਿੱਠੇ ਬਚਨਾਂ ਦੀ ਸਾਰੇ ਭੇਖਾਂ ਦੇ ਸੰਤਾਂ ਵਿਚ ਛੇਤੀ ਹੀ ਚਰਚਾ ਛਿੜ ਪਈ। ਇਸ ਉੱਤੇ ਜਨਮ-ਸਾਖੀ ਦੇ ਹੇਠ ਲਿਖੇ ਸ਼ਬਦ ਰੌਸ਼ਨੀ ਪਾਉਂਦੇ ਹਨ :-

'ਹਿੰਦੂ ਕਹਿਨ ਜੋ ਕੋਈ ਦੇਵਤਾ ਸਰੂਪ ਪੈਦਾ ਹੋਯਾ ਹੈ ਅਤੇ ਮੁਸਲਮਾਨ ਕਹਿਨ ਜੋ ਕੋਈ ਖ਼ੁਦਾਇ ਕਾ ਸਾਦਿਕੁ ਪੈਦਾ ਹੋਯਾ ਹੈ।'

ਮੌਲਵੀ ਗੁਲਾਮ ਮੁਹੰਮਦ ਕਰਤਾ 'ਸਿਆਰੁਲ ਮੁਤਾਖਰੀਨ' ਅਤੇ ਮੁਹੰਮਦ ਲਤੀਫ਼ ਕਰਤਾ 'ਪੰਜਾਬ ਦਾ ਇਤਿਹਾਸ' ਨੇ ਆਪਣੀਆਂ ਪੁਸਤਕਾਂ ਵਿਚ ਲਿਖਿਆ ਹੈ ਕਿ ਇਕ ਪ੍ਰਸਿੱਧ ਮੁਸਲਮਾਨ ਦਰਵੇਸ਼ ਸੱਯਦ ਹੁਸੈਨ ਨੇ ਨਾਨਕ ਜੀ ਨੂੰ ਹੋਣਹਾਰ ਵੇਖ ਕੇ ਇਸਲਾਮ ਦੇ ਪਰਮਾਣੀਕ ਸਿਧਾਂਤਾਂ ਦੀ ਵਾਕਫ਼ੀ ਕਰਾ ਦਿੱਤੀ ਸੀ, ਇਨ੍ਹਾਂ ਦੇ ਪ੍ਰਭਾਵ ਅਧੀਨ ਇਨ੍ਹਾਂ ਨੇ ਪੰਜਾਬੀ ਦੇ ਮੁਹਾਵਰੇ ਵਿਚ ਆਪਣੀ ਮਾਦਰੀ ਬੋਲੀ ਰਾਹੀਂ ਕਵਿਤਾ ਰਚਣੀ ਸ਼ੁਰੂ ਕਰ ਦਿੱਤੀ। ਗੁਰੂ ਜੀ ਦੀ ਪਹਿਲੀ ਕਵਿਤਾ, ਜਿਸ ਦੇ ਅੰਤ ਵਿਚ ਇਨ੍ਹਾਂ ਆਪਣੇ ਆਪ ਨੂੰ 'ਨਾਨਕ ਸ਼ਾਇਰ' ਲਿਖਿਆ ਹੈ, ਆਸਾ ਰਾਗ ਦੀ ਪੱਟੀ ਹੈ। ਜਨਮ-ਸਾਖੀ ਵਿਚ 'ਪੱਟੀ, ਪਾਂਧਾ' ਦੇ ਸਿਰਲੇਖ ਹੇਠ ਇਸ ਕਵਿਤਾ ਦੇ ਰਚਣ ਦਾ ਇਤਿਹਾਸਕ ਪਿਛੋਕੜ ਇਉਂ ਦਰਜ ਹੈ :-

'ਜਬ ਬਾਬਾ ਬਰਸਾਂ ਸੱਤਾਂ ਕਾ ਹੋਇਆ ਤਬ ਕਾਲੂ ਕਹਿਆ, ਨਾਨਕ ! ਤੂੰ ਪੜ੍ਹ, ਤਬ ਗੁਰੂ ਨਾਨਕ ਕਉ ਪਾਂਧੇ ਪਾਸ ਲੈ ਗਿਆ। ਕਾਲੂ ਕਹਿਆ, ਪਾਂਧੇ ! ਇਸ ਨੂੰ ਪੜ੍ਹਾਇ। ਤਬ ਪਾਂਧੇ ਪੱਟੀ ਲਿਖ ਦਿੱਤੀ, ਅੱਖਰਾਂ ਪੈਂਤੀਸ ਕੀ ਮੁਹਾਰਣੀ, ਤਬ ਗੁਰੂ ਨਾਨਕ ਲਗਾ ਪੜ੍ਹਨ। ਰਾਗ ਆਸਾ ਵਿਚ ਪੱਟੀ ਮ: ੧ ਆਦਿ ਬਾਣੀ ਹੋਈ।'

ਇਸ ਬਾਣੀ ਵਿਚ ਪੰਜਾਬੀ ਦੇ ਪੈਂਤੀ ਅੱਖਰਾਂ ਦੀ ਟੇਕ ਨਾਲ ਪੈਂਤੀ ਛੰਦਾਂ ਰਾਹੀਂ ਵਾਹਿਗੁਰੂ ਦੀ ਹਸਤੀ ਤੇ ਯਕੀਨ ਲਿਆਉਣ, ਆਪਣੇ ਕੰਮਾਂ ਨੂੰ ਉਸ ਦੇ ਭੈ-ਅਧੀਨ ਕਰਨ ਅਤੇ ਉਸ ਦੇ ਭਾਣੇ ਨੂੰ ਮੰਨਣ ਦੇ ਭੇਦ ਨੂੰ ਜਾਣਨਾ ਹੀ ਅਸਲ ਪੜ੍ਹਾਈ ਦੱਸਿਆ ਗਿਆ ਹੈ। ਇਹ ਪੱਟੀ ਪੰਜਾਬੀ ਸੰਸਾਰ ਦੇ ਇਕ ਵੱਡੇ ਟਪਲੇ ਨੂੰ ਦੂਰ ਕਰਦੀ ਹੈ। ਉਹ ਟਪਲਾ ਇਹ ਹੈ ਕਿ ਕੀ ਪੰਜਾਬੀ ਦੀ ਮੌਜੂਦਾ ਲਿੱਪੀ ਗੁਰੂ ਅੰਗਦ ਜੀ ਨੇ ਬਣਾਈ ਸੀ ਜਾਂ ਇਨ੍ਹਾਂ ਤੋਂ ਪਹਿਲਾਂ ਹੀ ਰੂਪਮਾਨ ਸੀ ? ਪੱਟੀ ਤੋਂ ਸਪਸ਼ਟ ਹੁੰਦਾ ਹੈ ਕਿ ਪੰਜਾਬੀ ਵਰਣਮਾਲਾ ਗੁਰੂ ਨਾਨਕ ਤੋਂ ਪਹਿਲਾਂ ਮੌਜੂਦ ਸੀ, ਪਰ ਇਸ ਦਾ ਅੱਖਰ-ਕ੍ਰਮ ਅੱਜ ਦੇ ਕ੍ਰਮ ਨਾਲੋਂ ਕੁਝ ਵੱਖਰਾ ਸੀ। ਇਸ ਪੱਟੀ ਵਿਚ ਪੰਜਾਬੀ ਅੱਖਰਾਂ ਦਾ ਕ੍ਰਮ ਹੇਠ ਲਿਖੇ ਅਨੁਸਾਰ ਦਰਜ ਹੈ :

"ਸ, ੲ, ੳ, ਙ, ਕ, ਖ, ਗ, ਘ, ਚ, ਛ, ਜ, ਝ,
ਞ, ਟ, ਠ, ਡ, ਢ, ਣ, ਤ, ਥ, ਦ, ਧ, ਨ, ਪ,
ਫ, ਬ, ਭ, ਮ, ਯ, ਰ, ਲ, ਵ, ੜ, ਹ, ਅ"

ਹੋ ਸਕਦਾ ਹੈ ਕਿ ਪੰਜਾਬੀ ਵਰਣਮਾਲਾ ਨੂੰ ਮੌਜੂਦਾ ਕ੍ਰਮ ਗੁਰੂ ਅੰਗਦ ਸਾਹਿਬ ਨੇ ਦਿੱਤਾ ਹੋਵੇ ਅਤੇ ਇਸੇ ਤੋਂ ਭੁਲੇਖੇ ਨਾਲ ਇਨ੍ਹਾਂ ਨੂੰ ਪੰਜਾਬੀ ਵਰਣਮਾਲਾ ਦੇ ਰਚਣਹਾਰ ਸਮਝਿਆ ਗਿਆ ਹੋਵੇ। ਗੁਰੂ ਨਾਨਕ ਜੀ ਦੀ ਪੱਟੀ ਤੋਂ ਨਿਸਚੇ ਪੂਰਬਕ ਇਹ ਪਰਗਟ ਹੁੰਦਾ ਹੈ ਕਿ ਪੰਜਾਬੀ ਵਰਣਮਾਲਾ ਗੁਰੂ ਸਾਹਿਬਾਨ ਤੋਂ ਪਹਿਲਾਂ ਹੀ ਮੌਜੂਦ ਸੀ।

ਪਾਂਧੇ ਦੀ ਪੜ੍ਹਾਈ ਤੋਂ ਪਿਛੋਂ ਦੂਜਾ ਅਹਿਮ ਵਾਕਿਆ ਜਨੇਊ-ਸੰਸਕਾਰ ਦਾ ਹੈ। ਜਦੋਂ ਆਪ 12 ਸਾਲਾਂ ਦੇ ਹੋਏ ਤਾਂ ਕੁਲ-ਰੀਤ ਅਨੁਸਾਰ ਜਨੇਊ-ਸੰਸਕਾਰ ਦੀ ਤਿਆਰੀ ਕੀਤੀ ਗਈ। ਸਾਰੀ ਸਮੱਗਰੀ ਤਿਆਰ ਹੋਣ ਤੇ ਬੇਦੀ ਪਰਵਾਰ ਦਾ ਪ੍ਰੋਹਤ ਹਰਦਿਆਲ ਇਹ ਰਸਮ ਅਦਾ ਕਰਨ ਲਈ ਘਰ ਆਇਆ। ਬਾਬੇ ਨਾਨਕ ਨੇ ਉਸ ਨੂੰ ਸਤਿਕਾਰ ਨਾਲ ਸੰਬੋਧਨ ਕਰ ਕੇ ਪੱਕੇ ਤੇ ਸਦੀਵੀ ਜਨੇਊ ਦੀ ਸੋਝੀ ਕਰਾ ਕੇ ਪਰਚਲਿਤ ਰਸਮਾਂ ਦੇ ਜੰਜਾਲ ਤੋਂ ਛੁਟਕਾਰੇ ਲਈ ਪਰੇਰਨਾ ਦਿੱਤੀ :-

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥

ਇਨ੍ਹਾਂ ਰਚਨਾਵਾਂ ਨਾਲ ਪਰਗਣੇ ਦੇ ਵਿਦਿਅਕ ਤੇ ਧਾਰਮਕ ਮੰਡਲਾਂ ਵਿਚ ਬਾਬੇ ਦੀ ਚਰਚਾ ਛਿੜ ਪਈ। ਇਕ ਬੰਨੇ ਹਿੰਦੂ ਮਹਾਤਮਾ ਤੇ ਮੁਸਲਮਾਨ ਫਕੀਰ ਕੁਰਬਾਨ ਹੋਣ ਲੱਗੇ ਤੇ ਦੂਜੇ ਪਾਸੇ ਰਾਇ ਬੁਲਾਰ ਭੱਟੀ, ਜੋ ਸ਼ਹਿਰ ਦਾ ਹਾਕਮ ਸੀ, ਬਾਬੇ ਤੋਂ ਬਲਿਹਾਰ ਜਾਣ ਲੱਗਾ। ਜਨਮ-ਸਾਖੀ ਦੇ ਸ਼ਬਦਾਂ ਅਨੁਸਾਰ ਉਸ ਨੇ ਮਹਿਤਾ ਕਾਲੂ ਜੀ ਨੂੰ ਬੁਲਾ ਕੇ ਆਖਿਆ :-

"ਕਾਲੂ, ਮਤੁ ਇਸੁ ਪੁਤ੍ਰ ਕੋ ਫਿਟੁ ਮਹੁ ਦੇਂਦਾ ਹੋਵੇਂ, ਏਹੁ ਮਹਾਪੁਰਖ ਹੈ। ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ। ਕਾਲੂ ਤੂੰ ਭੀ ਨਿਹਾਲ ਹੋਆ ਅਤੇ ਮੈਂ ਭੀ ਨਿਹਾਲੁ ਹਾਂ, ਜਿਸ ਦੇ ਸਹਰ ਵਿਚ ਇਹ ਪੈਦਾ ਹੋਆ। ਤਬਿ ਕਾਲੂ ਆਖਿਆ, ਜੀ ਖੁਦਾਇ ਦੀਆਂ ਖੁਦਾਇ ਜਾਣੈ।"

(ਪੁਰਾਤਨ ਜਨਮ-ਸਾਖੀ ਪੰਨਾ 9)

ਇਸ ਦੇ ਬਾਵਜੂਦ ਪਿਤਾ ਕਾਲੂ ਜੀ ਦਾ ਦਿਲ ਨਹੀਂ ਟਿਕਦਾ ਸੀ। ਉਹ ਆਪਣੇ ਪੁੱਤਰ ਨੂੰ ਕਿਸੇ ਵਿਹਾਰ ਵਿਚ ਰੁੱਝਿਆ ਵੇਖਣਾ ਲੋੜਦੇ ਸਨ। ਉਨ੍ਹਾਂ ਦਾ ਖਿਆਲ ਸੀ ਕਿ ਖੱਤਰੀ-ਪੁੱਤ ਦਾ ਕੰਮ ਰੁਪਏ ਨੂੰ ਕਮਾਈ ਰਾਹੀਂ ਵਧਾਉਣਾ ਹੁੰਦਾ ਹੈ। ਇਸੇ ਮਨੋਰਥ ਨੂੰ ਮੁੱਖ ਰੱਖ ਕੇ ਉਹ ਬਾਬੇ ਨਾਨਕ ਨੂੰ ਖੇਤੀ, ਵਣਜ, ਸੌਦਾਗਰੀ ਜਾਂ ਚਾਕਰੀ ਵਿਚੋਂ ਕੋਈ ਮਨ-ਭਾਉਂਦਾ ਪੇਸ਼ਾ ਚੁਣਨ ਲਈ ਪ੍ਰੇਰਨਾ ਦਿੰਦੇ ਸਨ। ਇਕ ਦਿਨ ਸਾਰਾ ਪਰਵਾਰ ਹੈਰਾਨ ਰਹਿ ਗਿਆ ਜਦੋਂ ਉਨ੍ਹਾਂ ਬਾਬੇ ਨੂੰ ਕਵਿਤਾ ਦੇ ਆਵੇਸ਼ ਵਿਚ ਮਾਇਆ ਕਮਾਉਣ ਵਾਲੇ ਦ੍ਰਿਸ਼ਟੀਕੋਣ ਤੋਂ ਉਲਟ ਹੇਠ ਲਿਖੀ ਟੇਕ ਦੇ ਆਧਾਰ ਤੇ ਮਸਤੀ ਨਾਲ ਝੂਮ-ਝੂਮ ਕੇ ਗਾਉਂਦਾ ਡਿੱਠਾ :-

ਬਾਬਾ ਮਾਇਆ ਸਾਥਿ ਨ ਹੋਇ ॥
ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥

ਪਿਤਾ ਜੀ ਕੰਮ ਵਿਚ ਲਾਉਣਾ ਚਾਹੁੰਦੇ ਸਨ, ਪਰ ਉਨ੍ਹਾਂ ਦੀਆਂ ਆਸਾਂ ਦੇ ਉਲਟ ਬਾਬਾ ਸਾਰਿਆਂ ਧੰਧਿਆਂ ਤੋਂ ਉਦਾਸ ਉਦਾਸ ਰਹਿਣ ਲੱਗਾ। ਵਿਚਾਰ-ਲੀਨ ਰਹਿਣ ਕਰਕੇ ਉਨ੍ਹਾਂ ਖਾਣਾ ਪੀਣਾ ਵੀ ਛੱਡ ਦਿੱਤਾ, ਜਿਸ ਨਾਲ ਪਰਵਾਰ ਵਿਚ ਬੀਮਾਰੀ ਦਾ ਤੌਖਲਾ ਪੈਦਾ ਹੋ ਗਿਆ। ਫਿਕਰ ਅਧੀਨ ਪਿਤਾ ਕਾਲੂ ਜੀ ਵੈਦ ਨੂੰ ਬੁਲਾ ਕੇ ਲਿਆਏ। ਉਸ ਨੇ ਨਬਜ਼ ਫੜ ਕੇ ਰੋਗ ਲੱਭਣ ਦੀ ਕੋਸ਼ਿਸ਼ ਕੀਤੀ ਪਰ ਉਹ ਸਾਵਧਾਨ ਹੋ ਕੇ ਵੈਦ ਨੂੰ ਕਹਿਣ ਲੱਗੇ ਕਿ ਮੇਰਾ ਰੋਗ ਅੰਤਰੀਵੀ ਹੈ। ਇਸ ਦੀ ਕਰਕ ਕਲੇਜੇ ਵਿਚ ਹੈ :-

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥

ਇਉਂ ਬਾਬੇ ਨਾਨਕ ਜੀ ਦੇ ਮੁੱਢਲੇ 18 ਸਾਲ ਰਾਇ ਭੋਇ ਦੀ ਤਲਵੰਡੀ ਵਿਚ ਲੰਘੇ। ਹੁਣ ਪਿਤਾ ਜੀ ਨੇ ਉਚੇਚੇ ਯਤਨਾਂ ਨਾਲ ਭਾਈਆ ਜੈਰਾਮ ਜੀ ਰਾਹੀਂ (ਜੋ ਗੁਰੂ ਜੀ ਦੇ ਭਣੋਈਏ ਸਨ) ਸੁਲਤਾਨਪੁਰ ਦੇ ਲੋਧੀ ਨਵਾਬ ਪਾਸ ਇਨ੍ਹਾਂ ਦੀ ਨੌਕਰੀ ਦਾ ਪ੍ਰਬੰਧ ਕਰ ਦਿੱਤਾ। ਆਪ ਸੁਲਤਾਨਪੁਰ ਆ ਗਏ ਅਤੇ ਮੁੱਢਲੀ ਜ਼ਿੰਦਗੀ ਦਾ ਦੂਜਾ ਭਾਗ ਇਥੇ ਗੁਜ਼ਾਰਿਆ। ਨਵੀਨ ਇਤਿਹਾਸਕ ਖੋਜ ਅਨੁਸਾਰ ਗੁਰੂ ਜੀ ਨੇ ਬਤੌਰ ਮੋਦੀ ਸੁਲਤਾਨਪੁਰ ਵਿਚ 10 ਸਾਲ ਬਤੀਤ ਕੀਤੇ।

ਰੁਜ਼ਗਾਰ ਦਾ ਪ੍ਰਬੰਧ ਹੁੰਦੇ ਸਾਰ ਪਿਤਾ ਜੀ ਨੇ ਆਜ਼ਾਦ ਪੰਛੀ ਨੂੰ ਪਿੰਜਰੇ ਪਾਉਣ ਦੀ ਨੀਅਤ ਨਾਲ ਜੂਨ 1488 ਈਸਵੀ ਵਿਚ ਇਨ੍ਹਾਂ ਦਾ ਵਿਆਹ ਵਟਾਲੇ ਦੇ ਖੱਤਰੀ ਮੂਲ ਚੰਦ ਦੀ ਲੜਕੀ ਸੁਲੱਖਣੀ ਜੀ ਨਾਲ ਕਰ ਦਿੱਤਾ। ਜੁਲਾਈ 1494 ਈ. ਅਤੇ ਫਰਵਰੀ 1497 ਈ. ਵਿਚ ਇਨ੍ਹਾਂ ਦੇ ਦੋ ਪੁੱਤਰ ਸ੍ਰੀ ਚੰਦ ਜੀ ਤੇ ਲਖਮੀ ਚੰਦ ਜੀ ਹੋਏ। ਘਰ ਵਿਚ ਪੁੱਤਰ ਹੋਣ ਤੇ ਸ਼ਾਸਤਰਾਂ ਦੀ ਰੀਤੀ ਮੁਤਾਬਕ ਸੂਤਕ ਮਨੀਂਦਾ ਵੇਖ ਕੇ ਆਪ ਨੇ ਵਹਿਮ ਦੇ ਅੰਧਕਾਰ ਨੂੰ ਹੇਠ ਲਿਖੇ ਸ਼ਬਦ ਨਾਲ ਦੂਰ ਕੀਤਾ :-

ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥
ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥੩॥

ਇਉਂ ਗ੍ਰਹਿਸਤੀ ਜੀਵਨ ਨੂੰ ਵਾਹਿਗੁਰੂ-ਪਰਾਇਣ ਬਣਾ ਕੇ ਆਪ ਇਸ ਦੀਆਂ ਪੇਚੀਦਗੀਆਂ ਨੂੰ ਸਰਲਤਾ ਵਿਚ ਬਦਲਦੇ ਰਹੇ। ਇਸ ਤਰ੍ਹਾਂ ਲਗਭਗ 10 ਸਾਲ ਲੰਘ ਗਏ। ਇਨ੍ਹਾਂ ਦਾ ਨਿਤਾ-ਪ੍ਰਤੀ ਦਾ ਜੀਵਨ ਪੁਰਾਤਨ ਜਨਮ-ਸਾਖੀ ਵਿਚ ਸੰਖੇਪ ਰੂਪ ਵਿਚ ਹੇਠ ਲਿਖੇ ਅਨੁਸਾਰ ਲਿਖਿਆ ਮਿਲਦਾ ਹੈ :-

'ਜੋ ਕਿਛੁ ਅਲੂਫਾ (ਤਨਖਾਹ ਤੋਂ ਵੱਖਰੀ ਰਸਦ) ਗੁਰੂ ਜੋਗੁ ਮਿਲੇ, ਸੋ ਖਾਵੈ, ਹੋਰ ਪਰਮੇਸਰ ਕੇ ਅਰਥਿ ਦੇਵੈ ਅਤੇ ਨਿਤਾ ਪ੍ਰਤਿ ਰਾਤਿ ਕਉ ਕੀਰਤਨ ਹੋਵੈ।'

(ਪੁਰਾਤਨ ਜਨਮ-ਸਾਖੀ, ਪੰਨਾ 16)

ਇਸ ਟਿਕਵੇਂ ਜੀਵਨ ਵਿਚ ਇਕ ਦਿਨ ਅਚਨਚੇਤ ਇਕ ਜੁਆਰ-ਭਾਟਾ ਉਤਪੰਨ ਹੋਇਆ। ਸੁਲਤਾਨਪੁਰ ਵਿਚ ਇਹ ਭਿਆਨਕ ਖਬਰ ਜੰਗਲ ਦੀ ਅੱਗ ਵਾਂਙ ਫੈਲ ਗਈ ਕਿ ਬਾਬਾ ਨਾਨਕ ਵੇਈਂ ਨਦੀ ਵਿਚ ਡੁੱਬ ਗਿਆ ਹੈ। ਹਿੰਦੂ ਮੁਸਲਮਾਨ ਜਨਤਾ, ਨਵਾਬ ਤੇ ਰਈਅਤ ਅਤੇ ਪੰਡਤ ਤੇ ਕਾਜ਼ੀ ਸਭ ਇਸ ਖਬਰ ਨਾਲ ਤੜਫ ਉਠੇ ਕਿਉਂਕਿ ਪਿਛਲੇ ਦਸਾਂ ਸਾਲਾਂ ਵਿਚ ਗੁਰੂ ਜੀ ਨੇ ਹਰ ਸੁਲਤਾਨਪੁਰ ਵਾਸੀ ਦੇ ਦਿਲ ਵਿਚ ਥਾਂ ਬਣਾ ਲਈ ਸੀ। ਸਾਰਾ ਸੁਲਤਾਨਪੁਰ ਸ਼ੋਕਾਤਰ ਹੋਇਆ। ਆਖਰ ਜਦੋਂ ਨਿਰਾਸ ਹੋ ਕੇ ਸਬਰ ਕਰਨ ਲੱਗੇ ਤਾਂ ਮੁੜ ਸ਼ਹਿਰ ਵਿਚ ਚਰਚਾ ਛਿੜ ਪਈ ਕਿ ਬਾਬਾ ਨਾਨਕ ਮੜ੍ਹੀਆਂ ਵਿਚ ਬੈਠਾ ਹੈ ਅਤੇ ਮੂੰਹੋਂ 'ਨਾ ਕੋਈ ਹਿੰਦੂ ਨਾ ਮੁਸਲਮਾਨ' ਦੇ ਸ਼ਬਦ ਇਕਰਸ ਉਚਾਰ ਰਿਹਾ ਹੈ। ਇਹ ਆਵਾਜ਼ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਲਈ ਚੁਭਵੀਂ ਸੀ। ਦੋਵੇਂ ਧਿਰਾਂ ਬਾਬੇ ਦੀ ਹਾਲਤ ਵੇਖ ਕੇ ਕਹਿਣ ਲੱਗੀਆਂ ਕਿ ਫਕੀਰੀ ਰੁਚੀਆਂ ਹੋਣ ਕਰਕੇ ਇਹ ਦੀਵਾਨਾ ਹੋ ਗਿਆ ਹੈ। ਕਈਆਂ ਨੇ 'ਭੂਤ ਸਵਾਰ' ਹੋਣ ਦੀ ਗੱਲ ਛੇੜੀ। ਸੁਲਤਾਨਪੁਰ ਸ਼ਹਿਰ ਦੀ ਇਸ ਲੋਕ-ਚਰਚਾ ਨੂੰ ਗੁਰੂ ਜੀ ਨੇ ਮਾਰੂ ਰਾਗ ਵਿਚ ਹੇਠ ਲਿਖੇ ਅਨੁਸਾਰ ਆਪਣੇ ਰੰਗ ਵਿਚ ਰੰਗੀਜ ਕੇ ਗਾਇਆ :-

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥

ਪੰਦਰਵੀਂ ਸਦੀ ਵਿਚ ਇਸਲਾਮ ਹਾਕਮ-ਧਰਮ ਸੀ, ਇਸ ਲਈ ਰਾਜਸੀ ਬਲ ਕਾਰਨ ਮੁਲਾਣੇ

ਮਾੜੀ ਮੋਟੀ ਗੱਲ ਨੂੰ ਇਸਲਾਮ ਵਿਰੁੱਧ ਕਹਿ ਕੇ ਰਾਈ ਦਾ ਪਹਾੜ ਬਣਾ ਸਕਣ ਦੇ ਸਮਰੱਥ ਸਨ। 'ਨਾ ਹਿੰਦੂ ਨਾ ਮੁਸਲਮਾਨ' ਦੇ ਨਾਅਰੇ ਨੂੰ ਸ਼ਰਈ ਮੋਮਨਾਂ ਨੇ ਬੁਰਾ ਮਨਾਇਆ ਅਤੇ ਬਾਬੇ ਨੂੰ ਕਿਹਾ ਗਿਆ ਕਿ ਜੇ ਉਹ ਹਿੰਦੂ ਨਹੀਂ ਤਾਂ ਮਸੀਤ ਵਿਚ ਆ ਕੇ ਨਿਮਾਜ਼ ਪੜ੍ਹੇ। ਸਾਰੀਆਂ ਜਨਮ-ਸਾਖੀਆਂ ਵਿਚ ਜ਼ਿਕਰ ਆਉਂਦਾ ਹੈ ਕਿ ਆਪ ਮਸੀਤ ਵਿਚ ਗਏ। ਨਿਮਾਜ਼ੀਆਂ ਨੂੰ ਜਦੋਂ ਆਪ ਨੇ ਪ੍ਰੇਮ ਵਿਚ ਲੀਨ ਹੋ ਮਧੁਰ ਸੁਰ ਵਿਚ ਗਾ ਕੇ ਸੱਚੇ ਮੁਸਲਮਾਨ ਦੀ ਉਪਮਾ ਸੁਣਾਈ ਅਤੇ ਮਸੀਤ, ਮੁਸੱਲਾ, ਕਲਮਾ, ਨਮਾਜ਼ ਤੇ ਰੋਜ਼ੇ ਆਦਿ ਦੀ ਤਸ਼ਰੀਹ ਕੀਤੀ ਤਾਂ ਨਵਾਬ, ਕਾਜ਼ੀ ਤੇ ਸ਼ਹਿਰ ਦੀ ਮੁਸਲਮਾਨ ਵਸੋਂ ਵਾਹ ਵਾਹ ਕਰ ਉਠੀ ਅਤੇ ਆਪਣੀ ਗੁਸਤਾਖੀ ਲਈ ਖਿਮਾਂ ਮੰਗਣ ਲੱਗੀ। ਜਨਮ-ਸਾਖੀ ਵਿਚ ਸਾਰੀ ਵਾਰਤਾ ਨੂੰ ਕਮਾਲ ਸੰਕੋਚ ਨਾਲ ਬਿਆਨ ਕੀਤਾ ਗਿਆ ਹੈ :-

'ਵਾਹੁ ਵਾਹੁ ! ਇਸ ਕਉ ਖੁਦਾਇ ਕੀ ਨਿਵਾਜਸ ਹੋਈ।'

ਮੁਸਲਮਾਨੁ ਕਹਾਵਣੁ ਮੁਸਕਲੁ ਜਾ ਹੋਇ ਤ ਮੁਸਲਮਾਣੁ ਕਹਾਵੈ। ਅਵਲਿ ਅਉਲਿ ਦੀਨੁ ਕਰਿ ਮਿਠਾ, ਮੁਸਕਲ ਮਾਨਾ ਮਾਲੁ ਮੁਸਾਵੈ।' ਜਾਂ ਬਾਬੇ ਏਹੁ ਸਬਦੁ ਬੋਲਿਆ, ਤਬਿ ਖਾਨੁ ਆਇ ਪੈਰੀ ਪਇਆ। ਤਬਿ ਲੋਕਿ ਹਿੰਦੂ ਮੁਸਲਮਾਨੁ ਆਇ ਲਗੀ ਖਾਨ ਨੂੰ ਕਹਿਣ, ਜੋ ਨਾਨਕ ਵਿਚਿ ਖੁਦਾਇ ਬੋਲਦਾ ਹੈ। ਤਬਿ ਖਾਨਿ ਕਹਿਆ, ਨਾਨਕ ਰਾਜੁ ਮਾਲੁ ਹੁਕਮੁ ਹਾਸਲੁ ਸਭਿ ਤੇਰਾ ਹੈ। ਤਬਿ ਗੁਰੂ ਨਾਨਕ ਕਹਿਆ, ਖੁਦਾਇ ਤੇਰਾ ਭਲਾ ਕਰੇਗਾ, ਹੁਣ ਟਿਕਣ ਕੀ ਬਾਤਿ ਰਹੀ, ਰਾਜ, ਮਾਲੁ, ਘਰ ਬਾਰ ਤੇਰੇ ਹੈ ਇਨਿ, ਅਸੀਂ ਤਿਆਗ ਚਲੇ।'

(ਪੁਰਾਤਨ ਜਨਮ ਸਾਖੀ, ਪੰਨਾ 22)

ਲੋਕਾਂ ਦੇ ਪੁਛਣ ਤੇ ਆਪ ਜੀ ਨੇ ਅਕਾਲ ਪੁਰਖ ਦੀ ਮੂਰਤ ਨੂੰ ਹੇਠ ਲਿਖੇ ਸ਼ਬਦਾਂ ਵਿਚ ਸਾਕਾਰ ਕੀਤਾ :-

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।

ਇਨ੍ਹਾਂ ਸ਼ਬਦਾਂ ਨੂੰ ਸਿੱਖ ਦਰਸ਼ਨ ਵਿਚ 'ਮੂਲ ਮੰਤਰ' ਕਿਹਾ ਜਾਂਦਾ ਹੈ। ਇਹ 'ਮੂਲ ਮੰਤਰ' ਉਚਾਰ ਕੇ ਆਪ ਨੇ ਸਿਰੀ ਰਾਗ ਵਿਚ ਅਕਾਲ ਪੁਰਖ ਦੀ ਬੇਅੰਤਤਾ ਅਤੇ ਉਸ ਦੀ ਉਪਮਾ ਕਹਿਣ ਸੰਬੰਧੀ ਆਪਣੀ ਅਲਪਗਤਾ ਨੂੰ ਪੇਸ਼ ਕੀਤਾ :-

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ॥੧॥

ਗੁਰੂ ਜੀ ਨੇ ਕਿਹਾ ਮੇਰਾ ਅਗਲਾ ਕੰਮ ਢਾਢੀ ਬਣ ਕੇ ਉਪਮਾ ਵਿਚ ਜੁਟੇ ਰਹਿਣਾ ਹੀ ਹੈ। ਮਾਲਕ ਨੇ ਮੈਨੂੰ ਬੁਲਾ ਕੇ ਦਿਨ ਰਾਤ ਇਸੇ ਕੰਮ ਲਈ ਹੁਕਮ ਦਿੱਤਾ ਹੈ। ਮੈਂ ਹੁਣ ਤਕ ਬੇਕਾਰ ਸਾਂ ਪਰ ਹੁਣ ਮਾਲਕ ਨੇ ਮੈਨੂੰ ਸਦੀਵੀ ਕਾਰ ਤੇ ਲਾ ਦਿੱਤਾ ਹੈ :-

ਹਉ ਢਾਢੀ ਵੇਕਾਰੁ ਕਾਰੈ ਲਾਇਆ ॥
ਰਾਤ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥

(ਵਾਰ ਮਾਝ)

ਇਸ ਤਰ੍ਹਾਂ 28 ਸਾਲ ਦੀ ਆਯੂ ਵਿਚ ਗੁਰੂ ਨਾਨਕ ਜੀ ਨੇ ਉਦਾਸੀ ਰੂਪ ਵਿਚ ਸੰਸਾਰ ਦੇ ਰਟਨ ਲਈ ਤਿਆਰੀ ਕੀਤੀ। ਇਸ ਉਦਾਸੀ ਸਮੇਂ ਮਰਦਾਨਾ ਰਬਾਬੀ ਗੁਰੂ ਜੀ ਦਾ ਸਾਥੀ ਬਣਿਆ। ਬਾਬਾ ਗਵੱਈਆ ਤੇ ਮਰਦਾਨਾ ਉਨ੍ਹਾਂ ਦਾ ਸਾਜ਼ੀ ਸੀ ਉਨ੍ਹਾਂ ਦੀ ਇਸ ਚੜ੍ਹਤ ਨੂੰ ਪੰਜਾਬੀ ਦੇ ਮਹਾਨ ਕਵੀ ਭਾਈ ਗੁਰਦਾਸ ਜੀ ਨੇ ਇਉਂ ਪੇਸ਼ ਕੀਤਾ ਹੈ :-

ਬਾਬਾ ਦੇਖੈ ਧਿਆਨ ਧਰ, ਜਲਤੀ ਸਭ ਪ੍ਰਿਥਮੀ ਦਿਸ ਆਈ।
ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ, ਉਦਾਸੀ ਦੀ ਰੀਤ ਚਲਾਈ।
ਚੜ੍ਹਿਆ ਸੋਧਨ ਧਰਤ ਲੁਕਾਈ।੨੪।

(ਵਾਰ ੧)

ਇਥੇ ਗੁਰੂ ਬਾਬੇ ਦੇ ਜੀਵਨ ਦਾ ਪਹਿਲਾ ਇਤਿਹਾਸਕ ਤੇ ਸਾਹਿਤਕ ਪੱਖ ਸੰਪੂਰਨ ਹੁੰਦਾ ਹੈ। ਇਸ ਹਿੱਸੇ ਦੇ ਸਾਹਿਤ ਦਾ ਵਿਸ਼ੇਸ਼ ਉਦੇਸ਼ ਇਹ ਰਿਹਾ ਹੈ ਕਿ ਜੀਵਨ ਦੇ ਹਰੇਕ ਵਿਹਾਰ ਤੇ ਸੰਸਾਰ-ਕਾਰ ਵਿਚ ਰੁਝਿਆਂ ਆਪ ਜੀ ਨੇ ਉਸ ਵਿਚੋਂ ਪ੍ਰਭੂ ਦੀ ਝਲਕ ਵੇਖੀ ਹੈ, ਕਾਰ ਨੂੰ ਵਸੀਲਾ ਬਣਾ ਕੇ ਉਸ ਵਿਚੋਂ ਸੱਚੇ ਯਾਰ ਨੂੰ ਨੀਝ ਲਾ ਕੇ ਤੱਕਿਆ ਅਤੇ ਵਿਸ਼ਵ ਦੀ ਹਰ ਚੀਜ਼ ਨੂੰ ਉਸ ਦੇ ਪਰਾਇਣ ਕਰਨ ਵਿਚ ਜੀਵਨ ਦੀ ਸਫਲਤਾ ਦਰਸਾਈ ਹੈ।

(ਅ)

ਗੁਰੂ ਜੀ ਦੀ ਆਯੂ ਦਾ ਦੂਜਾ ਹਿੱਸਾ ਉਦਾਸੀ ਜੀਵਨ ਹੈ। ਆਪ ਦੀਆਂ ਚਾਰ ਉਦਾਸੀਆਂ ਇਤਿਹਾਸ ਵਿਚ ਬਹੁਤ ਪ੍ਰਸਿੱਧ ਹਨ, ਜਿਨ੍ਹਾਂ ਦਾ ਸਮਾਂ 1497 ਤੋਂ 1521 ਈ. ਅਰਥਾਤ 24 ਸਾਲ ਹੈ। ਕਈ ਲੇਖਕਾਂ ਨੇ ਭਾਰਤ ਦੀ ਭਗਤੀ ਪਰੰਪਰਾ ਵਿਚ 12 ਸਾਲਾਂ ਦੀ ਪਰਚਲਤ ਮਹੱਤਤਾ ਨੂੰ ਮੁੱਖ ਰੱਖ ਕੇ ਆਪ ਦੀਆਂ ਉਦਾਸੀਆਂ ਨੂੰ 12 ਸਾਲਾਂ ਵਿਚ ਸੀਮਤ ਕਰਨ ਲਈ ਭੰਨ-ਤੋੜ ਕੀਤੀ ਹੈ ਪਰ ਇਨ੍ਹਾਂ ਦੀਆਂ ਚੌਹਾਂ ਉਦਾਸੀਆਂ ਦੇ ਲੰਮੇ ਸਫ਼ਰ ਨੂੰ ਜੁਗਰਾਫੀਏ ਦੀ ਰੋਸ਼ਨੀ ਵਿਚ ਵੇਖਣ ਨਾਲ ਇਹ ਭੰਨ-ਤੋੜ ਨਿਰਮੂਲ ਸਾਬਤ ਹੁੰਦੀ ਹੈ।

ਜਨਮ-ਸਾਖੀ ਵਿਚ ਇਨ੍ਹਾਂ ਚੌਹਾਂ ਉਦਾਸੀਆਂ ਨੂੰ ਪੂਰਬ ਦੀ, ਦੱਖਣ ਦੀ, ਉੱਤਰ ਦੀ ਅਤੇ ਪੱਛਮ ਦੀ ਉਦਾਸੀ ਕਹਿ ਕੇ ਦਿਸ਼ਾ ਮੁਤਾਬਕ ਲਿਖਿਆ ਹੋਇਆ ਹੈ। ਕਈ ਨਵੀਨ ਖੋਜੀਆਂ ਇਨ੍ਹਾਂ ਨੂੰ ਹਿੰਦੂ ਤੀਰਥਾਂ, ਜੈਨ ਤੇ ਬੋਧੀ ਅਸਥਾਨਾਂ, ਸਿੱਧਾਂ ਤੇ ਜੋਗੀਆਂ ਦੇ ਮੱਠਾਂ ਅਤੇ ਇਸਲਾਮ ਦੇ ਕੇਂਦਰਾਂ ਦੀਆਂ ਉਦਾਸੀਆਂ ਦਾ ਨਾਂ ਦੇ ਕੇ ਵੱਖੋ-ਵੱਖਰੇ ਸਿਧਾਂਤਾਂ ਦੇ ਆਧਾਰ ਤੇ ਵੰਡਿਆ ਹੈ।*

ਸਾਰੀਆਂ ਲਿਖਤਾਂ ਨੂੰ ਚੰਗੀ ਤਰ੍ਹਾਂ ਘੋਖਣ ਨਾਲ ਸਮੇਂ ਦੀ ਵੰਡ ਹੇਠ ਲਿਖੇ ਅਨੁਸਾਰ ਸਿੱਧ ਹੁੰਦੀ ਹੈ :-

(1) ਪਹਿਲੀ ਉਦਾਸੀ 1497 ਤੋਂ 1509 ਈ. ਤੱਕ
(2) ਦੂਜੀ ਉਦਾਸੀ 1510 ਤੋਂ 1515 ਈ. ਤੱਕ
(3) ਤੀਜੀ ਉਦਾਸੀ 1515 ਤੋਂ 1517 ਈ. ਤੱਕ
(4) ਚੌਥੀ ਉਦਾਸੀ 1517 ਤੋਂ 1521 ਈ. ਤੱਕ

ਪਹਿਲੀ ਉਦਾਸੀ 1497 ਈਸਵੀ ਵਿਚ ਸੁਲਤਾਨਪੁਰ ਲੋਧੀ ਤੋਂ ਆਰੰਭ ਹੁੰਦੀ ਹੈ। ਇਸ ਸਮੇਂ ਗੁਰੂ ਜੀ ਨੇ ਹਿੰਦੂ ਤੀਰਥਾਂ ਦਾ ਰਟਨ ਕੀਤਾ। ਭਾਈ ਗੁਰਦਾਸ ਜੀ ਨੇ ਇਸ ਬਾਰੇ ਸੰਖੇਪਤਾ ਨਾਲ ਇਉਂ ਲਿਖਿਆ ਹੈ :-

'ਬਾਬਾ ਆਯਾ ਤੀਰਥੀਂ, ਤੀਰਥ-ਪੁਰਬ ਸਭੇ ਫਿਰ ਦੇਖੈ।'

(ਵਾਰ ੧, ਪਉੜੀ ੨੫)

ਕੇਂਦਰੀ ਧਾਰਮਕ ਅਸਥਾਨਾਂ ਤੇ ਪੁੱਜ ਕੇ ਆਪ ਜੀ ਨੇ ਨਿਰਾਰਥਕ ਰੀਤਾਂ, ਰਿਵਾਜਾਂ, ਮਨੌਤਾਂ ਅਤੇ ਭਰਮਾਂ ਦਾ ਖੰਡਨ ਕੀਤਾ। ਖਾਣ-ਪੀਣ ਤੇ ਪਾਬੰਦੀਆਂ, ਪਿੱਤਰ-ਪੂਜਾ, ਬੁੱਤ-ਪੂਜਾ ਅਤੇ ਪੂਜਾ-ਸਮੱਗਰੀ ਦੇ ਕਰੜੇ ਬੰਧਨਾਂ ਉੱਤੇ ਆਪ ਜੀ ਨੇ ਸੁਝਾਊ ਤੇ ਉਸਾਰੂ ਟਿੱਪਣੀ ਕੀਤੀ। ਇਸ ਉਸਾਰੀ ਦੇ ਮੁੱਖ ਪੜਾ ਕੁਰਖੇਤਰ, ਪਹੋਆ, ਹਰਿਦੁਆਰ, ਦਿੱਲੀ, ਮਥਰਾ, ਬਿੰਦਰਾਬਨ, ਅਯੁਧਿਆ, ਪਰਯਾਗ, ਬਨਾਰਸ, ਪਟਨਾ, ਗਯਾ, ਰਾਜ-ਮਹਿਲ, ਮਾਲਦੇਵ, ਢਾਕਾ ਧਨਪੁਰ, ਕਾਮਰੂਪ, ਧੋਬੜੀ, ਗਵਾਟੀ, ਚਿਟਾਗਾਂਗ, ਮਨੀਪੁਰ, ਕਲਕੱਤਾ, ਜਗਨਨਾਥ ਪੁਰੀ ਆਦਿ ਹਨ। ਆਪ ਦੀ ਵਾਪਸੀ ਵਿੰਧ ਪਰਦੇਸ਼, ਮੱਧ ਭਾਰਤ ਤੇ ਰਾਜਸਥਾਨ ਵਿਚ ਦੀ ਜਬਲਪੁਰ, ਚਤਰਕੂਟ, ਚੰਦੇਰੀ ਦੱਖਣੀ, ਝਾਂਸੀ, ਗਵਾਲੀਅਰ, ਝੱਜਰ, ਜੀਂਦ, ਜਗਰਾਉਂ ਆਦਿ ਪ੍ਰਸਿੱਧ ਥਾਵਾਂ ਰਾਹੀਂ ਹੋਈ।

---

* ਵੇਖੋ 'ਗੁਰਮਤ ਲਕਚਰ' ਕਿਰਤ ਜਥੇਦਾਰ ਪਰਤਾਪ ਸਿੰਘ ਜੀ

ਕੁਰਖੇਤਰ ਵੈਸ਼ਨਵਾਂ ਦਾ ਗੜ੍ਹ ਸੀ। ਇਕ ਥਾਂ ਤੇ ਪੰਡਤਾਂ ਨੇ ਮਾਸ ਖਾਣ ਦੇ ਵਿਰੁੱਧ ਚਰਚਾ ਛੇੜੀ। ਗੁਰੂ ਜੀ ਨੇ ਮਾਸ ਤੇ ਸਾਗ ਦੇ ਵਿਤਕਰੇ ਨੂੰ ਵਿਗਿਆਨਕ ਢੰਗ ਨਾਲ ਪੇਸ਼ ਕੀਤਾ।

ਹਰਿਦੁਆਰ ਪਿੱਤਰ-ਪੂਜਾ ਦਾ ਤੀਰਥ ਹੈ। ਇਥੇ ਗੁਰੂ ਜੀ ਨੇ ਪੰਡਿਤਾਂ ਦੇ ਭਰਮ-ਜਾਲ ਨੂੰ ਸਾਹਿਤਕ ਵਿਅੰਗ ਨਾਲ ਤਾਰ ਤਾਰ ਕੀਤਾ। ਹਰਿਦੁਆਰ ਦਾ ਇਤਿਹਾਸਕ ਵਿਅੰਗ, ਕਿ ਗੁਰੂ ਜੀ ਨੇ ਸੂਰਜ ਨੂੰ ਪਾਣੀ ਦੇ ਰਹੇ ਲੋਕਾਂ ਨੂੰ ਸੂਝ ਦੇਣ ਲਈ ਦੂਜੇ ਬੰਨੇ ਪੰਜਾਬੀ ਦੀ ਖੇਤੀ ਨੂੰ ਪਾਣੀ ਦੇਣ ਦਾ ਕੌਤਕ ਰਚਿਆ, ਤਾਂ ਬਹੁਤ ਪ੍ਰਸਿੱਧ ਹੈ ਪਰ ਇਨ੍ਹਾਂ ਦੀ ਕਵਿਤਾ ਦੇ ਵਿਅੰਗ ਦੇ ਰਸ ਨੂੰ ਬਹੁਤ ਘੱਟ ਲੋਕਾਂ ਨੇ ਪੂਰੀ ਤਰ੍ਹਾਂ ਮਾਣਿਆ ਹੈ। ਆਪ ਨੇ ਪਿੱਤਰ-ਪੂਜਾ ਦਾ ਸ਼ਬਦ-ਕਾਰਟੂਨ ਬਣਾ ਕੇ ਇਸ ਦਾ ਮਖੌਲ ਉਡਾਇਆ ਹੈ। ਜੇ ਕੋਈ ਆਦਮੀ ਆਪਣੇ ਗੁਆਂਢੀ ਦੀ ਚੀਜ਼ ਚੁਰਾ ਕੇ ਪਿੱਤਰਾਂ ਨੂੰ ਪੰਡਿਆਂ ਰਾਹੀਂ ਭੇਜੇ ਅਤੇ ਪਿੱਤਰ-ਲੋਕ ਵਿਚ ਗੁਆਂਢੀ ਦੇ ਪਿੱਤਰ ਵੀ ਮੌਜੂਦ ਹੋਣ ਤੇ ਉਹ ਆਪਣੇ ਘਰ ਦੀ ਚੀਜ਼ ਸਿਆਣ ਲੈਣ ਤਾਂ ਨਤੀਜਾ ਇਹ ਹੋਵੇਗਾ ਕਿ ਪਿੱਤਰ ਲੋਕ ਵਿਚ ਚੋਰੀ ਫੜੀ ਜਾਏਗੀ। ਗੁਰੂ ਜੀ ਕਹਿੰਦੇ ਹਨ ਕਿ ਅਜਿਹੀ ਹਾਲਤ ਵਿਚ ਇਨਸਾਫ਼ ਇਹ ਹੈ ਕਿ ਚੀਜ਼ ਪਹੁੰਚਾਉਣ ਵਾਲੇ ਦਲਾਲ ਭਾਵ ਪੰਡੇ ਦੇ ਹੱਥ ਡੰਡ ਵਜੋਂ ਵੱਢੇ ਜਾਣੇ ਚਾਹੀਦੇ ਹਨ। ਇਉਂ ਆਪ ਨੇ ਸਾਹਿਤਕ ਵਿਅੰਗ ਵਿਚ ਪਿੱਤਰ-ਪੂਜਾ ਦੇ ਵਿਚੋਲੇ ਪੰਡਿਆਂ ਨੂੰ ਡਰਾਉਣੀ ਤਾੜਨਾ ਦਿੱਤੀ ਹੈ :-

> ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥
> ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥

ਬਿੰਦਰਾਬਨ ਸ੍ਰੀ ਕ੍ਰਿਸ਼ਨ ਜੀ ਦਾ ਲੀਲ੍ਹਾ-ਸਥਾਨ ਹੈ। ਇਥੇ ਲੋਕ ਨਾਟਕ-ਚੇਟਕ ਰਾਹੀਂ ਅਵਤਾਰ-ਪੂਜਾ ਵਿਚ ਜੁਟੇ ਹੋਏ ਸਨ। ਧਰਮ ਦਾ ਅਸਲ ਭਾਵ ਉਨ੍ਹਾਂ ਦੀਆਂ ਅੱਖਾਂ ਤੋਂ ਓਹਲੇ ਹੋਇਆ ਵੇਖ ਕੇ ਆਪ ਜੀ ਨੇ ਉਨ੍ਹਾਂ ਦੀ ਰਸਮੀ ਲੀਲ੍ਹਾ ਨੂੰ 'ਰੋਟੀਆਂ ਕਾਰਨ ਪੂਰੇ ਤਾਲ' ਕਹਿ ਕੇ ਉਨ੍ਹਾਂ ਦੀਆਂ ਦਿਵ-ਅੱਖਾਂ ਨੂੰ ਨਿਰੰਕਾਰ ਦੀ ਝਲਕ 'ਸਗਲ ਜਹਾਨ' ਵਿਚੋਂ ਵੇਖਣ ਲਈ ਚਾਨਣਾ ਦਿੱਤਾ।

ਇਸ ਤੋਂ ਪਿਛੋਂ ਆਪ ਹਿੰਦੂ ਧਰਮ ਦੇ ਕੇਂਦਰੀ ਤੀਰਥ ਕਾਂਸ਼ੀ ਜੀ (ਬਨਾਰਸ) ਵਿਚ ਆਉਂਦੇ ਹਨ। ਇਹ ਤੀਰਥ ਹਿੰਦੂ ਕਰਮ-ਕਾਂਡ ਦਾ ਕੇਂਦਰ ਹੈ। ਇਥੇ ਪੰਡਤ ਚਤਰ ਦਾਸ ਨਾਲ ਆਪ ਜੀ ਦੀ ਚਰਚਾ ਹੁੰਦੀ ਹੈ। ਪੰਡਤ ਚਤਰ ਦਾਸ ਦਾ ਸਵਾਲ ਅਤੇ ਗੁਰੂ ਜੀ ਦਾ ਜਵਾਬ ਪੁਰਾਤਨ ਜਨਮ-ਸਾਖੀ ਦੇ ਸ਼ਬਦਾਂ ਵਿਚ ਪੇਸ਼ ਕੀਤਾ ਜਾਂਦਾ ਹੈ :-

'ਏ ਭਗਿਤ ! ਤੇਰੇ ਸਾਲਗਿਰਾਮ ਨਾਹੀ, ਤੁਲਸੀ ਕੀ ਮਾਲਾ ਨਾਹੀ, ਸਾਲਗਿਰਾਮ ਨਾਹ ਸਿਮਰਣੀ ਨਾਹੀ, ਗੋਪੀ ਚੰਦਨ ਕਾ ਟਿਕਾ ਨਾਹੀ, ਤੂੰ ਭਗਤਿ ਕਹਾਂਵਦਾ ਹੈਂ ਸੋ ਤੁਮ ਕਿਆ ਭਗਤਿ ਪਾਈ ਹੈ ? ਤਬਿ ਬਾਬੇ ਆਗਿਆ, ਮਰਦਾਨਿਆਂ : 'ਰਬਾਬ ਵਜਾਇ।'

ਤਾਂ ਮਰਦਾਨੇ ਰਬਾਬੁ ਵਜਾਇਆ। ਰਾਗੁ ਬਸੰਤ ਕੀਤਾ। ਬਾਬੇ ਸ਼ਬਦ ਉਠਾਇਆ :-

> ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥
> ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥੧॥
> ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥
> ਕਾਚੀ ਢਹਿਗ ਦਿਵਾਲ ਕਾਹੇ ਗਚੁ ਲਾਵਹੁ ॥੧॥ ਰਹਾਉ ॥

ਇਉਂ ਗੁਰੂ ਜੀ ਨੇ ਸਰੀਰਕ ਕਰਮ ਕਾਂਡ ਨੂੰ ਕੱਲਰ ਸਿੰਜਣ ਨਾਲ ਤਸ਼ਬੀਹ ਦਿੱਤੀ ਅਤੇ ਸੱਚੇ ਮਾਲੀ ਅਰਥਾਤ ਵਾਹਿਗੁਰੂ ਦੇ ਸਨਮੁੱਖ ਪਰਵਾਨ ਹੋਣ ਲਈ ਹਿਰਦੇ ਰੂਪ ਕਿਆਰੇ ਨੂੰ ਅੰਮ੍ਰਿਤ ਨਾਲ ਸਿੰਜਣ ਲਈ ਮਾਨਸਕ ਸਾਧਨਾਂ ਦੀ ਜੁਗਤੀ ਦੱਸੀ। ਪੰਡਤ ਚਤਰਦਾਸ ਸੰਤੁਸ਼ਟ ਹੋਇਆ। ਕਰਮ-ਕਾਂਡ ਦੀ ਚਰਚਾ ਪਿਛੋਂ ਉਸ ਨੇ ਗੁਰੂ ਜੀ ਤੇ ਦੂਜਾ ਪ੍ਰਸ਼ਨ ਜਨਮ-ਸਾਖੀ ਦੇ ਸ਼ਬਦਾਂ ਵਿਚ ਇਉਂ ਕੀਤਾ :-

'ਏਹੁ ਜੋ ਅਸੀਂ ਸੰਸਾਰ ਕੋ ਤਾਈਂ ਪੜ੍ਹਾਵਤੇ ਹੈਂ, ਅਰੁ ਅਸੀਂ ਪੜਤੇ ਹੈਂ, ਕੁਛ ਪ੍ਰਾਪਤਿ ਹੋਵੇਗਾ

ਪਰਮੇਸਰ ਕਾ ਨਾਉਂ ?' ਕਾਸ਼ੀ ਦੇ ਵਾਸੀਆਂ ਦਾ ਵਿਸ਼ੇਸ਼ ਕਰ ਕੇ ਕਾਸ਼ੀ ਦੇ ਪੰਡਤਾਂ ਦਾ ਇਹ ਇਕ ਅਹਿਮ ਪ੍ਰਸ਼ਨ ਸੀ। ਇਸ ਪ੍ਰਸ਼ਨ ਦੇ ਉੱਤਰ ਵਜੋਂ ਗੁਰੂ ਜੀ ਨੇ ਰਾਮਕਲੀ ਮਹਿਲਾ ੧ ਦੱਖਣੀ ਓਅੰਕਾਰੁ ਨਾਂ ਦੀ ਲੰਮੀ ਬਾਣੀ, ਜਿਸ ਦੀਆਂ ਚੁਰੰਜਾ ਪਉੜੀਆਂ ਹਨ, ਉਚਾਰੀ। ਇਸ ਬਾਣੀ ਦੇ ਮੁੱਢ ਵਿਚ ਓਅੰਕਾਰੁ ਪ੍ਰਭੂ ਦੀ ਸਰਬ ਵਿਆਪਕਤਾ ਨੂੰ ਵਰਨਨ ਕਰਕੇ ਅਸਲੀ ਪ੍ਰਸ਼ਨ ਦਾ ਉੱਤਰ, ਰਹਾਉ ਦੀ ਟੇਕ ਵਿਚ ਸੰਖੇਪ ਕਰ ਕੇ ਦਿੱਤਾ ਹੈ। ਬਾਕੀ 53 ਪਉੜੀਆਂ ਵਿਚ ਵਿਸਥਾਰ ਪੂਰਬਕ ਵਰਨਨ ਪਿਛੋਂ 54ਵੀਂ ਪਉੜੀ ਵਿਚ ਜਵਾਬ ਦਾ ਨਿਚੋੜ ਦਿੱਤਾ ਹੈ :-

ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗਿ ਮਹਿ ਲੇਇ ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥

ਕਾਸ਼ੀ ਦੇ ਪੰਡਤਾਂ ਦਾ ਆਗੂ ਵਿਆਖਿਆ ਸੁਣ ਕੇ ਨਿਹਾਲ ਹੋਇਆ। ਪੁਰਾਤਨ ਜਨਮ-ਸਾਖੀ ਵਿਚ ਸਾਰੀ ਵਿਚਾਰ ਨੂੰ ਇਉਂ ਸਮਾਪਤ ਕੀਤਾ ਗਿਆ ਹੈ :-

'ਤਬ ਪੰਡਿਤੁ ਆਇ ਪੈਰੀ ਪਇਆ, ਨਾਉ ਧਰੀਕ ਹੋਆ, ਗੁਰੂ ਗੁਰੂ ਲਗਾ ਜਪਣਿ। ਤਬਿ ਬਾਬਾ ਜੀ ਉਥਹੁ ਰਵਦੇ ਰਹੇ।'

ਪੰਜਾਬ ਦੇ ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਕਾਸ਼ੀ ਵਿਚ ਠਹਿਰਨ ਸਮੇਂ ਨਾਮਦੇਵ, ਰਵਿਦਾਸ, ਕਬੀਰ, ਤਿਰਲੋਚਨ ਅਤੇ ਧਰਮ ਦਾਸ ਆਦਿ ਅਨੇਕ ਭਗਤ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਬਨਾਰਸ ਤੋਂ ਪਿਛੋਂ ਆਪ ਦਾ ਅਗਲਾ ਪੜਾ ਗਯਾ ਹੈ। ਇਥੇ 'ਅਬਿਗਤ' ਗਏ ਪਿੱਤਰਾਂ ਲਈ ਪਿੰਡ ਭਰਾਏ ਤੇ ਦੀਵੇ ਬਾਲੇ ਜਾਂਦੇ ਹਨ। ਇਥੋਂ ਦੇ ਪੰਡਿਆਂ ਨੇ ਗੁਰੂ ਜੀ ਨੂੰ ਪਿੰਡ ਭਰਾਉਣ ਤੇ ਦੀਵੇ ਬਾਲਣ ਲਈ ਪਰੇਰਿਆ। ਆਪ ਜੀ ਨੇ ਜਨ-ਸਾਧਾਰਨ ਦੇ ਪਿਆਰ ਵਿਚ ਲੀਨ ਹੋ ਕੇ ਵਹਿਮ ਦੀ ਦੀਵਾਰ ਨੂੰ ਹੇਠ ਲਿਖੇ ਸ਼ਬਦ ਨਾਲ ਢਾਹ ਢੇਰੀ ਕੀਤਾ :-

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥ (ਆਸਾ ਮ: ੧)

ਇਥੋਂ ਗੁਰੂ ਜੀ ਢਾਕੇ, ਚਿਟਾਗਾਂਗ, ਆਸਾਮ ਤੇ ਬਰਮਾ ਵੱਲੋਂ ਚੱਕਰ ਕੱਢ ਕੇ ਵੈਸ਼ਨਵ ਮਤ ਦੇ ਕੇਂਦਰ ਜਗਨਨਾਥ ਪਹੁੰਚੇ। ਇਥੇ ਵਿਸ਼ਨੂੰ ਦੀ ਮੂਰਤੀ ਦੀ ਪੂਜਾ ਹੁੰਦੀ ਹੈ। ਸੰਧਿਆ ਸਮੇਂ ਮੂਰਤੀ ਸਾਹਮਣੇ ਆਰਤੀ ਹੋਈ। ਧੂਪ, ਦੀਪ, ਚੌਰ, ਪੁਸ਼ਪ ਤੇ ਸੁਗੰਧੀ ਵਾਲੀਆਂ ਵਸਤਾ ਨਾਲ ਪੁਜਾਰੀਆਂ ਨੇ ਆਰਤੀ ਉਤਾਰੀ। ਪਰ ਗੁਰੂ ਜੀ ਆਰਤੀ ਵਿਚ ਸ਼ਾਮਲ ਨਾ ਹੋਏ। ਪੁਜਾਰੀਆਂ ਨੇ ਬਹੁਤ ਬੁਰਾ ਮਨਾਇਆ। ਉਨ੍ਹਾਂ ਦੀ ਮਾਨਸਕ ਤਸੱਲੀ ਲਈ ਆਪ ਜੀ ਨੇ ਸਰਬ-ਵਿਆਪਕ ਭਗਵਾਨ ਦੀ ਕੁਦਰਤ ਦੀ ਸਮੱਗਰੀ ਨਾਲ ਸੱਚੀ ਆਰਤੀ ਦਾ ਕਾਵਿ-ਚਿੱਤਰ ਪੇਸ਼ ਕਰਕੇ ਉਨ੍ਹਾਂ ਨੂੰ ਵਿਸਮਾਦ ਵਿਚ ਲਿਆਂਦਾ। ਰੂਪਕ ਅਲੰਕਾਰ ਦਾ ਇਹ ਢੁਕਵਾਂ ਚਿੱਤਰ ਸਾਹਿਤ ਦੇ ਪ੍ਰੇਮੀਆਂ ਨੂੰ ਸਦਾ ਹੁਲਸਾਉਂਦਾ ਰਹੇਗਾ :-

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ ॥ (ਧਨਾਸਰੀ ਮਹਲਾ ੧)

ਇਸ ਤਰ੍ਹਾਂ ਭਾਰਤ ਦੇ ਸਾਰੇ ਪ੍ਰਸਿੱਧ ਹਿੰਦੂ ਤੀਰਥਾਂ ਦੀ ਜਾਤਰਾ ਕਰਕੇ ਆਪ 1509 ਈ. ਨੂੰ 12 ਸਾਲ ਦੀ ਲੰਮੀ ਉਦਾਸੀ ਪਿਛੋਂ ਵਾਪਸ ਤਲਵੰਡੀ ਆਏ। ਘਰ ਪਹੁੰਚਣ ਦੀ ਥਾਂ ਆਪ ਬਾਹਰ ਉਜਾੜ ਵਿਚ ਬੈਠੇ ਰਹੇ ਅਤੇ ਮਰਦਾਨਾ ਘਰ ਆਇਆ। ਪਿਤਾ ਕਾਲੂ ਜੀ ਤੇ ਮਾਤਾ ਤ੍ਰਿਪਤਾ ਜੀ ਅਜੇ ਜ਼ਿੰਦਾ ਸਨ। ਪਤਾ ਲੱਗਣ ਤੇ ਪਿਤਾ ਜੀ ਘਰ ਲਿਆਉਣ ਲਈ ਘੋੜਾ ਲੈ ਕੇ ਅਤੇ ਮਾਤਾ ਕੁਝ ਕੱਪੜੇ

ਤੇ ਮਠਿਆਈ ਲੈ ਕੇ ਆਈ। ਜਨਮ-ਸਾਖੀ ਦੀ ਤੋਤਲੀ ਵਾਰਤਕ ਵਿਚ ਮਾਤਾ ਤੇ ਪੁੱਤਰ ਦਾ ਮਿਲਾਪ ਵਾਤਸਲ ਪਿਆਰ ਦਾ ਅਦਭੁਤ ਨਮੂਨਾ ਪੇਸ਼ ਕਰਦਾ ਹੈ :-

'ਜਬਿ ਬਾਬੇ ਡਿਠਾ ਜੋ ਮਾਤਾ ਤੇ ਮਰਦਾਨਾ ਆਏ, ਤਬ ਬਾਬਾ ਆਇ ਪੈਰੀਂ ਪਇਆ, ਤਾਂ ਮਾਤਾ ਲਗੀ ਬੈਰਾਗੁ ਕਰਣਿ, ਸਿਰਿ ਚੁਮਿਓਸੁ, ਆਖਿਓਸੁ, ਹਉ ਵਾਰੀ ਬੇਟਾ, ਹਉ ਤੁਧੁ ਵਿਟਹੁ ਵਾਰੀ ਤੇਰਾ ਨਾਉ ਵਿਟਹੁ ਵਾਰੀ, ਤੇਰੇ ਦਰਸ਼ਨ ਵਿਟਹੁ ਵਾਰੀ, ਜਿਥੈ ਤੂੰ ਫਿਰਦਾ ਹੈ ਤਿਸੁ ਥਾਉਂ ਵਿਟਹੁ ਹਉ ਵਾਰੀ, ਤੁਧ ਨਿਹਾਲੁ ਕੀਤੀ, ਮੈਨੂੰ ਆਪਣਾ ਮੂਹੁ ਵਿਖਾਲਿਓ।' (ਜਨਮ ਸਾਖੀ ਪੰਨਾ 57)

ਗੁਰੂ ਜੀ ਦੇ ਘਰੋਗੀ ਜੀਵਨ ਦਾ ਇਹ ਆਖਰੀ ਲਿਸ਼ਕਾਰਾ ਹੈ। ਇਸ ਉਦਾਸੀ ਪਿਛੋਂ ਆਪ ਜੀ ਨੇ ਭਾਈ ਕਰੋੜੀਦੇ ਤੇ ਭਾਈ ਦੋਦੇ ਦੀ ਬੇਨਤੀ ਮੰਨ ਕੇ ਕਰਤਾਰਪੁਰ ਵਸਾਇਆ। ਆਪ ਜੀ ਦਾ ਪਰਿਵਾਰ ਵੀ ਉਥੇ ਆ ਗਿਆ ਅਤੇ ਇਉਂ ਹੌਲੀ ਹੌਲੀ ਪਰਵਾਰਕ ਜੀਵਨ ਕਰਤਾਰਪੁਰ ਦੇ ਸੰਗੀਤੀ ਜੀਵਨ ਵਿਚ ਬਦਲ ਗਿਆ। ਇਸ ਤੋਂ ਪਿਛੋਂ ਆਪ ਹਰ ਉਦਾਸੀ ਮਗਰੋਂ ਕਰਤਾਰਪੁਰ ਆ ਕੇ ਟਿਕਦੇ ਰਹੇ।

ਦੂਜੀ ਉਦਾਸੀ ਕਰਤਾਰਪੁਰ ਤੋਂ 1510 ਈਸਵੀ ਵਿਚ ਸ਼ੁਰੂ ਹੋਈ। ਇਹ ਦੱਖਣ ਦੀ ਜਾਂ ਜੈਨ ਤੇ ਬੁੱਧ ਅਸਥਾਨਾਂ ਦੀ ਉਦਾਸੀ ਦੇ ਨਾਂ ਨਾਲ ਪਰਸਿੱਧ ਹੈ। ਇਸ ਵਿਚ ਭਟਨੇਰ, ਸਰਸਾ, ਬੀਕਾਨੇਰ, ਅਜਮੇਰ ਕੋਹ ਅਬੂ ਇੰਦੌਰ, ਉਜੈਨ, ਬਿਦਾਰ, ਹੈਦਰਾਬਾਦ, ਗੋਲਕੰਡਾ, ਮਦਰਾਸ, ਪਾਂਡੀਚਰੀ, ਰਾਮੇਸ਼ਵਰ ਤੇ ਲੰਕਾ ਆਦਿ ਜਾਣ ਦੇ ਅਤੇ ਸ੍ਰੀ ਰੰਗਪਟਣ, ਬੰਬਈ, ਸੋਮਨਾਥ, ਦੁਆਰਕਾ, ਕੱਛ, ਮਾਂਡਵੀ ਤੇ ਬਹਾਵਲਪੁਰ ਆਦਿ ਵਾਪਸੀ ਦੇ ਮੁਖ ਟਿਕਾਣੇ ਸਨ। ਇਹ ਉਦਾਸੀ ਪੰਜਾਂ ਸਾਲਾਂ ਵਿਚ ਸਮਾਪਤ ਹੋਈ।

ਸਰੋਹੀ ਤੇ ਕੋਹ ਅਬੂ ਜੈਨ ਧਰਮ ਦੇ ਉਹ ਅਸਥਾਨ ਹਨ, ਜਿਥੇ ਬਹੁਤ ਸਾਰੇ ਜੈਨ ਸਾਧੂ ਮਠਾਂ ਵਿਚ ਨਿਵਾਸ ਕਰਦੇ ਸਨ। ਇਥੇ ਅਨਭੀ ਨਾਂ ਦੇ ਮੁਖੀ ਸਰੇਵੜੇ ਨਾਲ ਆਪ ਜੀ ਦੀ ਚਰਚਾ ਹੋਈ। ਪੁਰਾਤਨ ਜਨਮ-ਸਾਖੀ ਦੀ 43ਵੀਂ ਸਾਖੀ ਵਿਚ ਇਸ ਸੰਬੰਧੀ ਵਿਸਥਾਰ ਪੂਰਬਕ ਵਾਰਤਾ ਦਿੱਤੀ ਹੋਈ ਹੈ। ਇਸ ਦੇ ਲਿਖੇ ਹੇਠ ਸ਼ਬਦ ਵੇਖਣ ਯੋਗ ਹਨ :-

'ਤਦਹੁ ਅਨਭੀ ਸਰੇਵੜੇ ਪੁਛਿਆ, ਗੁਰੂ ਬਾਬੇ ਜੋਗ, ਜੋ ਤੂੰ ਅੰਨ ਨਵਾਂ ਪੁਰਾਣੀ ਖਾਵਤਾ ਹੈ, ਅਤੇ ਚੰਣਿ ਭੁਨੇ ਖਾਵਤਾ ਹੈ, ਅਤੇ ਪਾਣੀ ਠੰਢਾ ਪੀਵਤਾ ਹੈਂ, ਬਿਨੁ ਛਾਣਿਆ, ਬਨਿ ਝੂਣਿ ਝੂਣਿ ਖਾਂਦਾ ਹੈ, ਅਤੇ ਗੁਰੂ ਕਹਾਂਵਦਾ ਹੈਂ, ਜੋ ਤੈ ਕਿਆ ਗੁਣੁ ਪਾਇਆ ਹੈ ਜੋ ਨਿਤਾਪ੍ਰਤਿ ਜੀਆ ਮਾਰਦਾ ਹੈਂ ? ਤਬ ਗੁਰੂ ਬਾਬਾ ਬੋਲਿਆ :-

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹੀਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥

ਇਸ ਸ਼ਲੋਕ ਵਿਚ ਆਪ ਜੀ ਨੇ ਸਰੇਵੜਿਆਂ ਦੀਆਂ ਕੁਚੀਲ ਰਸਮਾਂ ਦਾ ਖੰਡਨ ਕੀਤਾ ਹੈ ਅਤੇ ਮਨੁੱਖੀ ਜੀਵਨ ਵਿਚ ਨ੍ਹਾਉਣ ਦੀ ਤੇ ਪਾਣੀ ਦੀ ਵਡਿਆਈ ਨੂੰ ਨਿਰੂਪਣ ਕੀਤਾ ਹੈ। ਇਹ ਖੰਡਨ ਜੈਨ ਧਰਮ ਦਾ ਨਹੀਂ ਸਗੋਂ ਉਨ੍ਹਾਂ ਨਿਰਾਰਥਕ ਰਸਮਾਂ ਦਾ ਹੈ ਜੋ ਧਰਮ ਦੇ ਅੰਮ੍ਰਿਤ ਨੂੰ ਸੋਖਣ ਦਾ ਕੰਮ ਕਰਦੀਆਂ ਹਨ ਅਤੇ ਮਨੁੱਖ ਦੇ ਸੁਚੱਜੇ ਜੀਵਨ ਨੂੰ ਕੁਚੀਲ ਬਣਾਉਣ ਵਿਚ ਸਹਾਈ ਹੁੰਦੀਆਂ ਹਨ।

ਇਸ ਉਦਾਸੀ ਵਿਚ ਆਪ ਉਚੇਚੇ ਕਰ ਕੇ ਬੁੱਧ ਧਰਮ ਦੇ ਮੁੱਖ ਕੇਂਦਰ ਲੰਕਾਂ ਵਿਚ ਗਏ, ਕਿਉਂਕਿ ਇਹ ਮਤ ਬ੍ਰਾਹਮਣ ਮਤ ਦੀ ਟਕਰ ਪਿਛੋਂ ਭਾਰਤ ਵਿਚੋਂ ਨਿਕਲ ਗਿਆ ਸੀ ਤੇ ਆਪਣੇ ਵਿਸ਼ੇਸ਼ ਗੁਣਾਂ ਕਰਕੇ ਚੀਨ, ਜਾਪਾਨ, ਬਰਮਾ ਤੇ ਲੰਕਾ ਵਿਚ ਫੈਲ ਗਿਆ ਸੀ। ਇਸ ਵਿਚ ਸ਼ੁਭ ਕਰਮਾਂ ਤੇ ਜ਼ੋਰ ਦਿੱਤਾ ਗਿਆ ਹੈ। ਨਿਰਵਾਨ ਦੀ ਪ੍ਰਾਪਤੀ 'ਅਸਟਾਂਗ ਮਾਰਗ' ਭਾਵ ਅੱਠ ਵਿਸ਼ੇਸ਼ ਕਰਮਾਂ ਰਾਹੀਂ ਮੰਨੀ ਗਈ ਹੈ। ਜਿਥੋਂ ਤੱਕ ਵਾਹਿਗੁਰੂ ਦੀ ਹਸਤੀ ਦੇ ਮੰਨਣ ਦਾ ਸਬੰਧ ਹੈ, ਬੋਧੀ ਇਸ ਤੋਂ

ਬੇਨਿਆਜ਼ ਹਨ। ਉਨ੍ਹਾਂ ਦਾ ਨਿਸਚਾ ਹੈ ਕਿ ਸੰਸਾਰ ਤੱਤਾਂ ਤੇ ਸੰਜੋਗ ਨਾਲ ਬਣਦਾ ਹੈ ਤੇ ਇਨ੍ਹਾਂ ਦੇ ਵਿਜੋਗ ਨਾਲ ਬਿਨਸ ਜਾਂਦਾ ਹੈ। ਆਪ ਜਦੋਂ ਲੰਕਾ ਵਿਚ ਗਏ ਤਾਂ ਆਪ ਜੀ ਨੇ ਤੱਤਾਂ ਦੀ ਅਧੀਨਤਾ ਨੂੰ ਦ੍ਰਿੜ੍ਹ ਕਰਾਇਆ ਅਤੇ ਇਨ੍ਹਾਂ ਨੂੰ ਕਿਸੇ ਦੇ ਹੁਕਮ ਵਿਚ ਬੱਝੇ ਹੋਏ ਪਰਗਟ ਕੀਤਾ। ਇਸ ਦੇ ਆਧਾਰ ਤੇ ਸਫਲ ਜੀਵਨ ਸਿਧਾਂਤ 'ਨਿਰਭਉ' ਦੇ ਅਧੀਨ ਹੋ ਕੇ ਚਲਣ ਵਿਚ ਦੱਸਿਆ :-

ਭੈ ਵਿਚਿ ਪਵਣੁ ਵਹੈ ਸਦਵਾਉ ॥
ਭੈ ਵਿਚਿ ਚਲਹਿ ਲਖ ਦਰੀਆਉ ॥

ਇਸ ਤਰ੍ਹਾਂ ਦੂਜੀ ਉਦਾਸੀ ਵਿਚ ਆਪ ਜੀ ਨੇ ਜੈਨੀ ਸਾਧੂਆਂ ਤੇ ਬੁੱਧ ਅਚਾਰੀਆ ਨਾਲ ਚਰਚਾ ਕੀਤੀ ਅਤੇ ਆਪਣੇ ਸਿਧਾਂਤ ਨੂੰ ਨਿਖੜਵੇਂ ਰੂਪ ਵਿਚ ਪੇਸ਼ ਕੀਤਾ।

ਤੀਜੀ ਉਦਾਸੀ ਉੱਤਰ ਦਿਸ਼ਾ ਦੀ ਜਾਂ ਸਿੱਧ ਮੱਠਾਂ ਦੀ ਉਦਾਸੀ ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਸਭ ਤੋਂ ਛੋਟੀ ਉਦਾਸੀ ਹੈ, ਜੋ 1515 ਈ. ਤੋਂ 1517 ਈ. ਅਰਥਾਤ ਦੋ ਸਾਲਾਂ ਵਿਚ ਸਮਾਪਤ ਹੋਈ। ਇਸ ਵਿਚ ਆਪ ਕਰਤਾਰਪੁਰੋਂ ਚੱਲ ਕੇ ਜੰਮੂ, ਕਸ਼ਮੀਰ, ਸ਼ਿਵਾਲਕ ਦੀਆਂ ਪਹਾੜੀਆਂ, ਸਰਮੌਰ, ਗੜ੍ਹਵਾਲ, ਬੱਦਰੀ ਨਾਥ, ਹੇਮਕੁੰਡ, ਰਾਮਪੁਰ, ਬੁਸ਼ਹਿਰ, ਤਿੱਬਤ, ਭੂਟਾਨ, ਨੇਪਾਲ ਆਦਿ ਦਾ ਦੌਰਾ ਕਰ ਕੇ ਵਾਪਸ ਕਰਤਾਰਪੁਰ ਪੁੱਜੇ। ਸਾਰੇ ਪਹਾੜੀ ਇਲਾਕੇ ਜੋਗੀਆਂ ਤੇ ਸਿੱਧਾਂ ਦੀਆਂ ਸਮਾਧੀਆਂ ਦੇ ਟਿਕਾਣੇ ਸਨ। ਉੱਤਰੀ ਭਾਰਤ ਵਿਚ ਇਸ ਸਮੇਂ ਜੋਗ ਮੱਤ ਦਾ ਜ਼ੋਰ ਸੀ। ਦੇਸ਼ ਦੇ ਗੱਭਰੂ ਇਸ ਦੇ ਪ੍ਰਭਾਵ ਹੇਠ ਘਰ ਘਾਟ ਛੱਡ ਕੇ ਸਿੱਧ ਆਸਣ ਵਿਚ ਜਾ ਸ਼ਾਮਲ ਹੁੰਦੇ ਸਨ। ਭਾਈ ਗੁਰਦਾਸ ਜੀ ਨੇ ਜੋਗੀਆਂ ਦੇ ਇਸ ਵਰਤਾਰੇ ਨੂੰ ਆਪਣੀਆਂ ਵਾਰਾਂ ਵਿਚ ਜਗ ਦੇ ਡੁੱਬਣ ਦਾ ਕਾਰਣ ਦੱਸਿਆ ਹੈ :-

ਸਿਧ ਛਪ ਬੈਠੇ ਪਰਬਤੀਂ ਕੌਣ ਜਗਤ੍ਰ ਕੋ ਪਾਰ ਉਤਾਰਾ।
ਜੋਗੀ ਗਿਆਨ ਵਿਹੂਣੀਆ ਨਿਸ ਦਿਨ ਅੰਗ ਲਗਾਇਨ ਛਾਰਾ।
ਬਾਝੁ ਗੁਰੂ ਡੁਬਾ ਜਗ ਸਾਰਾ ।੨੯। (ਵਾਰ ੧)

ਇਸ ਉਦਾਸੀ ਨੂੰ ਜਨਮ-ਸਾਖੀ ਵਿਚ ਸੁਮੇਰ ਪਰਬਤ ਦੀ ਉਦਾਸੀ ਦਾ ਨਾਂ ਦਿੱਤਾ ਹੋਇਆ ਹੈ। ਸਾਖੀ ਵਿਚ ਲਿਖਿਆ ਹੈ ਕਿ ਜਦ ਗੁਰੂ ਜੀ ਸਿਧਾਂ ਪਾਸ ਪਹੁੰਚੇ ਤਾਂ ਉਨ੍ਹਾਂ ਨੇ ਆਪ ਨੂੰ ਮਦ ਦਾ ਪਿਆਲਾ ਪੀਣ ਲਈ ਕਿਹਾ। ਜੋਗੀ ਸਮਾਧੀ ਦੀ ਇਸਥਿਤੀ ਲਈ ਇਕੋ ਪਿਆਲੇ ਨਾਲ ਸ਼ਰਾਬ ਪੀਂਦੇ ਸਨ ਤਾਂਕਿ ਨਸ਼ੇ ਅਧੀਨ ਇਕਰਸ ਤਾੜੀ ਲਾ ਕੇ ਅਨਹਦ ਸ਼ਬਦ ਸੁਣ ਸਕਣ। ਇਉਂ ਜੋਗੀ ਤੇ ਸਿਧ ਸਰੀਰ ਵਿਚੋਂ ਹਠ-ਜੋਗ ਦੇ ਸਾਧਨਾਂ ਰਾਹੀਂ ਅਨਹਦ ਸ਼ਬਦ ਸੁਣਨ ਲਈ ਕਰੜੀ ਤਪੱਸਿਆ ਕਰਦੇ ਸਨ। ਜਨਮ ਸਾਖੀ ਦੇ ਹੇਠ ਲਿਖੇ ਸ਼ਬਦ ਇਸ ਵਾਰਤਾ ਨੂੰ ਪੇਸ਼ ਕਰਦੇ ਹਨ :-

'ਤਬ ਸਿਧਾਂ ਆਖਿਆ, ਏਹੁ ਸਿਧਾਂ ਕਾ ਪਿਆਲਾ ਹੈ, ਤੂੰ ਪੀਉ।'
ਤਬ ਬਾਬੇ ਆਖਿਆ, ਇਸ ਵਿਚਿ ਕਿਆ ਪਾਇਆ ਹੈ ?
ਤਬ ਸਿੱਧਾਂ ਆਖਿਆ, ਇਸ ਵਿਚ ਗੁੜ ਅਤੇ ਧਾਵੇ ਕੇ ਫੂਲ ਪਾਏ ਹੈਨਿ।
ਤਬ ਬਾਬਾ ਬੋਲਿਆ :-
ਗੁੜੁ ਕਰਿ ਗਿਆਨੁ ਧਿਆਨੁ ਕਰ ਧਾਵੈ ਕਰਿ ਕਰਣੀ ਕਸੁ ਪਾਈਐ।
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ।੧।
(ਸਬਦ ਰਾਗੁ ਆਸਾ ਸ਼ਬਦ ੧)

ਇਸ ਉਦਾਸੀ ਵਿਚ ਗੁਰੂ ਜੀ ਨੇ ਸਿਧਾਂ ਨਾਲ ਪ੍ਰਸ਼ਨ-ਉੱਤਰੀ ਦੇ ਰੂਪ ਸਿੱਧ ਗੋਸ਼ਟ ਨਾਂ ਦੀ ਇਕ ਲੰਮੀ ਬਾਣੀ ਰਾਗ ਰਾਮਕਲੀ ਵਿਚ ਉਚਾਰੀ। ਇਹ 73 ਛੰਦਾਂ ਦੀ ਰਚਨਾ ਹੈ। ਇਸ ਵਿਚ ਜੋਗ ਦੇ ਸਿਧਾਂਤ ਦੀ ਵਿਸਥਾਰ ਨਾਲ ਵਿਆਖਿਆ ਕੀਤੀ ਗਈ ਹੈ। ਗੁਰੂ ਜੀ ਨੇ ਜੋਗੀਆਂ ਵਲੋਂ ਆਪ ਹੀ

---

* ਗੁੜ ਤੇ ਧਾਵਿਆਂ ਤੋਂ ਸ਼ਰਾਬ ਬਣਦੀ ਹੈ।

ਪ੍ਰਸ਼ਨ ਕਰ ਕੇ ਮੁੜ ਆਪ ਹੀ ਉਨ੍ਹਾਂ ਦੇ ਉੱਤਰ ਦਿੱਤੇ ਹਨ। ਸਹਿਜ-ਜੋਗ ਨੂੰ, ਜੋ ਗੁਰੂ ਜੀ ਦਾ ਆਪਣਾ ਮਤ ਹੈ, ਇਸ ਬਾਣੀ ਵਿਚ ਬੜੀ ਸਪਸ਼ਟਤਾ ਨਾਲ ਦੱਸਿਆ ਹੈ। ਸਾਹਿਤਕ ਦ੍ਰਿਸ਼ਟੀ ਕੋਣ ਤੋਂ ਇਹ ਇਕ ਦਾਰਸ਼ਨਿਕ ਕਾਵਿ ਹੈ, ਜਿਸ ਵਿਚ ਬੁਧੀ ਤੇ ਜੁਗਤੀ ਦੀ ਪ੍ਰਧਾਨਤਾ ਹੈ।

ਜੋਗੀਆਂ ਤੇ ਸਿੱਧਾਂ ਦੀ ਚਰਚਾ ਨੂੰ ਜਨਮ-ਸਾਖੀ ਵਿਚ ਹੇਠ ਲਿਖੇ ਅਨੁਸਾਰ ਸਮਾਪਤ ਕੀਤਾ ਗਿਆ ਹੈ :-

"ਤਦ ਸਿਧਾਂ ਆਦੇਸ ! ਆਦੇਸ ਕੀਤਾ" ਤਦ ਬਾਬਾ ਬੋਲਿਆ,
"ਆਦਿ ਪੁਰਖੁ ਕਉ ਆਦੇਸ" ਤੇ ਓਥਹੁ ਰਵਦਾ ਰਹਿਆ।

(ਪੁਰਾਤਨ ਜਨਮ-ਸਾਖੀ ਪੰਨਾ 113)

ਆਪ ਜੀ ਦੀ ਚੌਥੀ ਉਦਾਸੀ ਪੱਛਮ ਦੇਸ਼ ਦੀ ਹੈ। ਇਸ ਵਿਚ ਆਪ ਇਸਲਾਮ ਦੇ ਕੇਂਦਰੀ ਅਸਥਾਨਾਂ ਤੇ ਪੁੱਜੇ। ਚਲਣ ਸਮੇਂ ਇਨ੍ਹਾਂ ਨੀਲੇ ਬਸਤਰ, ਹੱਥ ਵਿਚ ਸੋਟਾ, ਕੱਛ ਵਿਚ ਕਿਤਾਬ ਤੇ ਮੋਢੇ ਤੇ ਮੁਸੱਲਾ ਭਾਵ ਮੁਸਲਮਾਨੀ ਵੇਸ ਬਣਾ ਲਿਆ ਸੀ। ਇਹ ਉਦਾਸੀ ਪੰਜ ਸਾਲਾਂ ਦੀ ਹੈ। ਇਸ ਵਿਚ ਆਪ ਕਰਤਾਰਪੁਰੋਂ ਚਲ ਕੇ ਸਰਕਪੁਰ, ਰੋਹਤਾਸ, ਡੇਰਾ ਗਾਜ਼ੀ ਖਾਂ ਤੋਂ ਹੁੰਦੇ ਹੋਏ ਸਿੰਧ ਦੇ ਰਸਤੇ ਹਾਜੀਆਂ ਨਾਲ ਮੱਕੇ ਪੁੱਜੇ। ਮੱਕਾ, ਮਦੀਨਾ, ਬਗਦਾਦ, ਮਿਸਰ, ਤੁਰਕੀ, ਈਰਾਨ, ਕੰਧਾਰ ਤੇ ਅਫਗਾਨਿਸਤਾਨ ਤੋਂ ਹੁੰਦੇ ਹੋਏ ਕਾਬਲ ਦੇ ਰਸਤੇ ਅਟਕ ਪਾਰ ਆ ਕੇ ਹਸਨ ਅਬਦਾਲ (ਪੰਜਾ ਸਾਹਿਬ) ਰਾਹੀਂ 1521 ਈ. ਵਿਚ ਵਾਪਸ ਕਰਤਾਰਪੁਰ ਆਏ। ਮੱਕੇ ਦੀ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ 33ਵੀਂ ਪਉੜੀ ਵਿਚ ਬਿਆਨ ਕੀਤਾ ਹੈ। ਮੱਕੇ ਦੇ ਹਾਜੀਆਂ ਤੇ ਕਾਜੀਆਂ ਨੇ ਇਹ ਪਛਾਣ ਕਰ ਲਈ ਸੀ ਕਿ ਆਪ ਜਨਮ ਕਰਕੇ ਹਿੰਦੂ ਹਨ। ਇਸ ਲਈ ਉਨ੍ਹਾਂ ਦਾ ਮੁੱਖ ਪ੍ਰਸ਼ਨ ਜਿਸ ਦਾ ਉਹ ਜਵਾਬ ਮੰਗਦੇ ਸਨ, ਇਹ ਸੀ ਕਿ ਹਿੰਦੂ ਧਰਮ ਤੇ ਇਸਲਾਮ ਵਿਚੋਂ ਕਿਹੜਾ ਭੇਖ ਵੱਡਾ ਹੈ। ਗੁਰੂ ਜੀ ਦਾ ਜਵਾਬ ਸੀ :-

ਬਾਬਾ ਆਖੈ ਹਾਜੀਆਂ ਸੁਭ ਅਮਲਾਂ ਬਾਝੋਂ ਦੋਵੇਂ ਰੋਈ ॥
ਹਿੰਦੂ ਮੁਸਲਮਾਨ ਦੋਇ ਦਰਗਹਿ ਅੰਦਰ ਲੈਨ ਨ ਢੋਈ ॥

ਪੱਛਮ ਦੇ ਦੌਰੇ ਵਿਚ ਆਪ ਜੀ ਨੇ ਇਸਲਾਮੀ ਸਿਧਾਂਤਾਂ ਤੇ ਰਵਾਇਤਾਂ ਨੂੰ ਸੰਕੇਤ ਬਣਾ ਕੇ ਲੋਕਾਂ ਨੂੰ ਸੱਚਾ ਰਾਹ ਦ੍ਰਿੜ੍ਹ ਕਰਵਾਇਆ। ਆਪ ਦੇ ਕਾਵਿ ਤੇ ਸੰਗੀਤ ਨੇ ਸ਼ਰ੍ਹਈ ਲੋਕਾਂ ਵਿਚ ਸਚੇ ਅਮਲਾਂ ਲਈ ਉਤੇਜਨਾ ਪੈਦਾ ਕਰ ਦਿੱਤੀ :-

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
ਲੇਖਾ ਰਬ ਮੰਗੇਸੀਆ ਬੈਠਾ ਕਢਿ ਵਹੀ ॥

ਜਾਂ

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ।
ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ।੧ ।ਆਦਿ।

ਇਸ ਤਰ੍ਹਾਂ ਉਦਾਸੀ ਜੀਵਨ ਵਿਚ ਗੁਰੂ ਨਾਨਕ ਦੀ ਕਾਵਿ-ਧਾਰਾ ਸਿਧਾਂਤਕ ਤੇ ਦਾਰਸ਼ਨਕ ਰੂਪ ਵਿਚ ਬਦਲ ਗਈ। ਇਸ ਸਮੇਂ ਦੀਆਂ ਰਚਨਾਵਾਂ ਵਿਚ ਹਿੰਦੂ, ਜੈਨ, ਬੁੱਧ, ਜੋਗ ਅਤੇ ਇਸਲਾਮ ਦੇ ਪਰਚਲਤ ਸਿਧਾਂਤਾਂ ਬਾਰੇ ਮਿੱਠੀ ਤੇ ਹੋਲੀ ਟਿੱਪਣੀ ਕੀਤੀ ਹੈ। ਵਿਸ਼ੇਸ਼ਤਾ ਇਹ ਹੈ ਕਿ ਸਾਰੇ ਕਾਵਿ ਵਿਚ ਚੋਭ ਕਿਧਰੇ ਵੀ ਨਹੀਂ, ਪਰ ਹਰ ਥਾਂ ਨਵਾਂ ਰਾਹ ਤੇ ਨਵਾਂ ਸੁਝਾ ਨਾਲੋਂ ਨਾਲ ਪੇਸ਼ ਕੀਤਾ ਗਿਆ ਹੈ।

ਉਦਾਸੀ ਜੀਵਨ ਦੇ ਸਾਹਿਤ ਵਿਚ ਵਿਕੋਲਿਤਰੇ ਸ਼ਬਦਾਂ ਤੋਂ ਇਲਾਵਾ ਦੱਖਣੀ ਓਂਕਾਰ ਤੇ ਸਿਧ-ਗੋਸਟ ਜੇਹੇ ਮਹਾਂ ਕਾਵਿ ਰਚੇ ਗਏ ਹਨ। ਇਸ ਸਮੇਂ ਦੀ ਕਵਿਤਾ ਵਿਚ ਰੂਪਕ ਪੱਖ ਤੋਂ ਨਿਪੁੰਨਤਾ ਆ ਗਈ ਹੈ ਅਤੇ ਪੰਜਾਬੀ ਸ਼ਬਦਾਵਲੀ ਨੂੰ ਭਿੰਨ ਭਿੰਨ ਬੋਲੀਆਂ ਦੇ ਸ਼ਬਦਾਂ ਨਾਲ ਭਰਪੂਰ ਕੀਤਾ

ਗਿਆ ਹੈ। ਆਪ ਪਹਿਲੇ ਪੰਜਾਬੀ ਕਵੀ ਹਨ ਜਿਨ੍ਹਾਂ ਬਿਦੇਸੀ ਬੋਲੀਆਂ ਦੇ ਸ਼ਬਦਾਂ ਨੂੰ ਪੰਜਾਬੀ ਉਚਾਰਨ ਮੁਤਾਬਕ ਢਾਲ ਕੇ ਪੰਜਾਬੀ ਬਣਾਉਣ ਦੇ ਸ਼ਲਾਘਾ ਯੋਗ ਕੰਮ ਦਾ ਆਰੰਭ ਕੀਤਾ।

(ੲ)

ਚੌਹਾਂ ਉਦਾਸੀਆਂ ਪਿਛੋਂ ਗੁਰੂ ਜੀ ਦਾ ਸੰਗਤੀ ਜੀਵਨ ਆਰੰਭ ਹੁੰਦਾ ਹੈ। ਇਹ 1521 ਤੋਂ 1539 ਈ. ਤੱਕ ਅਰਥਾਤ 18 ਵਰਿਆਂ ਦਾ ਜੀਵਨ ਹੈ। ਇਉਂ ਪਰਤੀਤ ਹੁੰਦਾ ਹੈ ਕਿ ਆਪ ਨੇ ਉਦਾਸੀਆਂ ਦੇ ਤਜਰਬੇ ਤੋਂ ਇਹ ਅਨੁਭਵ ਕੀਤਾ ਕਿ ਭਾਰਤ ਵਿਚ ਸਮਾਜੀ ਜੀਵਨ ਦੀ ਅਣਹੋਂਦ ਹੈ, ਇਸ ਲਈ ਤੀਜੇ ਜੀਵਨ ਦਾ ਸਿਰਜਿਆ ਲਗਭਗ ਸਾਰਾ ਸਾਹਿਤ ਸਮਾਜਿਕ, ਨੀਤਕ ਨਿਆਂ ਨੂੰ ਦ੍ਰਿੜਾਉਂਦਾ ਅਤੇ ਸਮੁੱਚੇ ਭਾਰਤ ਵਾਸੀਆਂ ਨੂੰ ਸਾਂਝੇ ਸਮਾਜੀ ਜੀਵਨ ਲਈ ਪਰੇਰਨਾ ਦਿੰਦਾ ਹੈ।

ਭਾਰਤ ਵਿਚ ਸਮਾਜੀ ਜੀਵਨ ਦੀ ਅਭਾਵਤਾ ਦਾ ਵੱਡਾ ਕਾਰਨ ਭਾਰਤ ਵਾਸੀਆਂ ਦਾ ਜਾਤ ਬਰਾਦਰੀ ਵਿਚ ਵੰਡਿਆ ਹੋਣਾ ਸੀ। ਇਸ ਕਮਜ਼ੋਰੀ ਦਾ ਅਹਿਸਾਸ ਕਰਾਉਣ ਲਈ ਆਪ ਏਮਨਾਬਾਦ ਵਿਚ ਭਾਈ ਲਾਲੋ ਦੇ ਘਰ ਗਏ ਜੋ ਜਾਤ-ਪਾਤ ਦੀ ਵੰਡ ਵਿਚ 'ਨੀਵਾਂ' ਸਮਝਿਆ ਜਾਂਦਾ ਸੀ। ਇਸ ਦੇ ਘਰ ਵਿਚ ਵਿਸ਼ਰਾਮ ਕਰਨ ਨਾਲ ਸ਼ਹਿਰ ਵਿਚ ਚਰਚਾ ਛਿੜ ਪਈ! ਜਾਤ-ਅਭਿਮਾਨੀਆਂ ਨੇ ਇਸ ਨੂੰ ਬਹੁਤ ਬੁਰਾ ਮਨਾਇਆ। ਏਮਨਾਬਾਦ ਦਾ ਹਾਕਮ ਮਲਕ ਭਾਗੋ ਇਨ੍ਹਾਂ ਦੀ ਅਗਵਾਈ ਕਰਦਾ ਸੀ। ਲੋਕਾਂ ਦੇ ਝੂਠੇ ਅਭਿਮਾਨ ਨੂੰ ਝੰਜੋੜਨ ਲਈ ਆਪ ਜੀ ਨੇ ਸਿਰੀ ਰਾਗ ਵਿਚ ਅੱਗੇ ਲਿਖਿਆ ਸ਼ਬਦ ਗਾਇਆ। ਇਸ ਵਿਚ ਮਨੁਖ ਨੂੰ ਸਾਵਧਾਨ ਹੋਣ ਦੀ ਪਰੇਰਨਾ ਹੈ ਅਤੇ ਸ਼ਬਦ ਦੇ ਤੋੜੇ ਸਮੇਂ ਪ੍ਰਭਾਵੀ ਢੰਗ ਨਾਲ ਇਹ ਦੱਸਿਆ ਹੈ ਕਿ ਵਾਹਿਗੁਰੂ ਦਾ ਟਿਕਾਣਾ ਅਤਿ ਨੀਵਿਆਂ ਵਿਚ ਹੁੰਦਾ ਹੈ ਅਤੇ ਉਸ ਦੀ ਬਖਸ਼ਸ਼ ਨੀਵੇਂ ਥਾਵਾਂ ਤੇ ਹੀ ਹੁੰਦੀ ਹੈ :-

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥੩॥

(ਸਿਰੀ ਰਾਗ)

ਇਨ੍ਹਾਂ ਦਿਨਾਂ ਵਿਚ ਬਾਬਰ ਦੀ ਐਮਨਾਬਾਦ ਤੇ ਚੜ੍ਹਾਈ ਹੋਈ। ਆਪ ਜੀ ਨੇ ਮੁਗਲਾਂ ਤੇ ਪਠਾਣਾਂ ਦੀ ਭਿਆਨਕ ਟੱਕਰ ਵਿਚ ਮਾਸੂਮ ਜਿੰਦੜੀਆਂ ਪਰ ਵਿਸ਼ੇਸ਼ ਕਰਕੇ ਇਸਤਰੀਆਂ ਤੇ ਹੋ ਰਹੇ ਜ਼ੁਲਮਾਂ ਨੂੰ ਅੱਖੀਂ ਡਿੱਠਾ। ਬਾਬੇ ਦਾ ਕੋਮਲ ਦਿਲ ਭਰ ਆਇਆ, ਪਿਆਰ ਵਿਚ ਛਲਕ ਕੇ ਉਨ੍ਹਾਂ ਅੱਖੀਂ ਡਿੱਠੇ ਜ਼ੁਲਮਾਂ ਨੂੰ ਕਵਿਤਾ ਵਿਚ ਬਿਆਨ ਕੀਤਾ। ਇਹ ਰਚਨਾਵਾਂ ਲੂੰ ਕੰਡੇ ਖੜੇ ਕਰ ਦੇਣ ਵਾਲੀਆਂ ਹਨ। ਇਨ੍ਹਾਂ ਵਿਚ ਭਾਰਤ ਦੇ ਸਮਾਜਕ ਤੇ ਰਾਜਨੀਤਿਕ ਜੀਵਨ ਨੂੰ ਨਵੇਂ ਸਿਰਿਓਂ ਸਿਰਜਣ ਦੀ ਪਰੇਰਨਾ ਬੋਲ ਰਹੀ ਹੈ। ਜੋਗੀ, ਪੀਰ ਤੇ ਧਾਰਮਕ ਆਗੂ ਜੋ ਆਪਣੇ ਆਪ ਨੂੰ ਰੱਬ ਨਾਲ ਜੁੜੇ ਹੋਏ ਪਰਗਟ ਕਰਦੇ ਸਨ, ਉਨ੍ਹਾਂ ਦੀ ਅਸਮਰਥਾ ਨੂੰ ਨੰਗਿਆਂ ਕੀਤਾ ਹੈ। ਗੁਰੂ ਜੀ ਨੇ ਚੀਖਾਂ ਤੇ ਕੁਰਲਾਟਾਂ ਨੂੰ ਸੁਣ ਕੇ ਕਰਤਾ ਪੁਰਖ ਨੂੰ ਰੋਸ ਪਰਗਟ ਕੀਤਾ ਅਤੇ ਉਸ ਨੂੰ ਤੜਪ ਰਹੇ ਜੀਵਾਂ ਦੀ ਸਾਰ ਲੈਣ ਲਈ ਸੰਬੋਧਨ ਕੀਤਾ।

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥
ਕਰਤਾ ਤੂ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥

(ਆਸਾ ਮਹਲਾ ੧)

ਇਨ੍ਹਾਂ ਤੋਂ ਬਿਨਾਂ ਇਸ ਸਮੇਂ 'ਜਪੁ ਨੀਸਾਣ' (ਪਰਬੰਧ-ਕਾਵਿ) ਅਤੇ ਬਾਰਾਮਾਹਾ ਤੁਖਾਰੀ (ਖੰਡ-ਕਾਵਿ) ਦੋ ਮਹਾਨ ਰਚਨਾਵਾਂ ਸਿਰਜੀਆਂ ਗਈਆਂ। ਇਨ੍ਹਾਂ ਵਿਚ ਸਮਾਜੀ ਜੀਵਨ ਦੀ ਵਿਸ਼ੇਸ਼ਤਾ ਅਤੇ ਸਫਲ ਮਨੁੱਖੀ ਜੀਵਨ ਦਾ ਵਿਕਾਸ ਪੇਸ਼ ਕੀਤਾ ਗਿਆ ਹੈ। 'ਜਪੁ-ਨੀਸਾਣੁ' ਸੰਸਾਰ ਦੇ ਉਂਗਲਾਂ ਤੇ ਗਿਣੇ ਜਾਣ ਵਾਲੇ ਪਰਬੰਧ-ਕਾਵਾਂ ਵਿਚੋਂ ਇਕ ਹੈ। ਇਸ ਦੀ ਨਿਪੁੰਨਤਾ ਨੂੰ ਵੇਖ ਕੇ ਪ੍ਰੋ. ਸਾਹਿਬ ਸਿੰਘ ਜੀ ਨੇ ਆਪਣੇ ਟੀਕੇ ਵਿਚ ਲਿਖਿਆ ਹੈ ਕਿ 'ਜਪੁਜੀ' ਗੁਰੂ ਨਾਨਕ ਜੀ ਨੇ ਪਿਛਲੀ ਉਮਰ ਵਿਚ, ਇਕਾਂਤ ਵਾਸੀ ਹੋ ਕੇ, ਰਸੇ ਹੋਏ ਹੁਨਰ ਨਾਲ ਲੰਮੇ ਤਜਰਬੇ ਪਿਛੋਂ ਲਿਖਿਆ ਹੈ।

ਇਸ ਕਾਵਿ ਦੀ ਉਸਾਰੀ ਹੁਨਰੀ ਤੇ ਵਿਗਿਆਨਕ ਹੈ। ਇਸ ਵਿਚ 40 ਛੰਦਾਂ ਨੂੰ ਚਹੁੰ ਚਹੁੰ ਦੇ ਜੁਟ ਰੂਪ ਵਿਚ ਦਸ ਮੰਜ਼ਲੇ ਮਕਾਨ ਵਾਂਡ ਉਸਾਰਿਆ ਗਿਆ ਹੈ। ਪਹਿਲੇ ਸਲੋਕ ਵਿਚ ਆਪਣੇ ਆਦਰਸ਼ ਦੇ ਮੁਖ ਗੁਣ 'ਸਚੁ' ਨੂੰ ਚਾਰ ਵੇਰ ਦੁਹਰਾਇਆ ਹੈ। ਪਹਿਲੀ ਪਉੜੀ ਵਿਚ ਅਸਲ ਮਜ਼ਮੂਨ ਨੂੰ ਇਕ ਸਵਾਲ (ਕਿਵ ਸਚਿਆਰਾ ਹੋਈਐ ?) ਨਾਲ ਆਰੰਭਿਆ ਹੈ। ਬਾਕੀ ਕਾਵਿ ਵਿਚ ਸਮਾਜਕ ਤੇ ਸਿਧਾਂਤਕ ਪਹਿਲੂਆਂ ਤੋਂ ਪਰਚਲਤ ਸਿੱਧਾਂਤਾਂ ਨੂੰ ਨਿਖੇੜ ਕੇ ਮਨੁੱਖ ਦੇ ਸਫਲ ਆਤਮਕ ਜੀਵਨ ਦੇ ਵਿਕਾਸ ਨੂੰ ਦਰਸਾਇਆ ਹੈ। ਅੰਤਲੀ ਪਉੜੀ ਵਿਚ ਇਕ ਰੂਪਕ ਅਲੰਕਾਰ ਰਾਹੀਂ ਸਮੁੱਚੇ ਮਜ਼ਮੂਨ ਨੂੰ ਸ਼ਬਦੀ ਚਿੱਤਰ ਵਿਚ ਸਾਕਾਰ ਕੀਤਾ ਹੈ :-

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥

ਦੂਸਰਾ ਖੰਡ-ਕਾਵਿ ਬਾਰਾਮਾਹਾ ਰਾਗ ਤੁਖਾਰੀ ਹੈ। ਇਸ ਦੇ 17 ਛੰਦ ਹਨ। ਇਸ ਵਿਚ ਮਨੁਖ ਦੀ ਆਤਮਕ ਵਿਲਪ ਨੂੰ 12 ਮਹੀਨਿਆਂ ਦੇ ਨਾਮਾਂ ਦੀ ਟੇਕ ਨਾਲ ਪਰਗਟ ਕੀਤਾ ਗਿਆ ਹੈ। ਇਹ ਗੁਰੂ ਜੀ ਦੀ ਆਖਰੀ ਰਚਨਾ ਮੰਨੀ ਜਾਂਦੀ ਹੈ।

ਜਨਮ-ਸਾਖੀ ਦੀ 57ਵੀਂ ਤੇ ਆਖਰੀ ਸਾਖੀ ਵਿਚ ਜਿਸ ਦਾ ਸਿਰਲੇਖ 'ਜੋਤੀ ਜੋਤ ਸਮਾਉਣਾ' ਹੈ, ਇਸ ਬਾਣੀ ਦੇ ਉਚਾਰਨ ਬਾਰੇ ਹੇਠ ਲਿਖੇ ਅਨੁਸਾਰ ਲਿਖਿਆ ਹੈ :-

'ਤਬ ਬਾਬਾ ਬਿਸਮਾਦ ਦੇ ਘਰਿ ਆਇਆ। ਤਿਤੁ ਮਹਲਿ ਹੁਕਮੁ ਹੋਇਆ, ਰਾਗੁ ਤੁਖਾਰੀ ਕੀਤਾ, ਬਾਬਾ ਬੋਲਿਆ ਬਾਰਹਮਾਹਾ, ਰਾਤਿ, ਅੰਮ੍ਰਿਤ ਵੇਲਾ ਹੋਆ, ਚਲਾਣੇ ਕੈ ਵਖਤਿ, ਤੁਖਾਰੀ ਛੰਤ ਮਹਲਾ ੧ ਬਾਰਾਮਾਹਾ।'

(ਪੁਰਾਤਨ ਜਨਮ-ਸਾਖੀ ਪੰਨਾ 129)

ਇਸ ਕਾਵਿ ਵਿਚ ਗੁਰੂ ਜੀ ਨੇ ਪੰਜਾਬੀ ਵਾਤਾਵਰਣ ਵਿਚ ਇਥੋਂ ਦੇ ਪੌਣ, ਪਾਣੀ, ਦਰੱਖਤਾਂ, ਫਲਾਂ, ਫੁਲਾਂ, ਰੁੱਤਾਂ ਮੌਸਮਾਂ, ਥਿਤਾਂ, ਮਹੀਨਿਆਂ ਨੂੰ ਕਲਪਣਾ-ਸ਼ਕਤੀ ਨਾਲ ਬੀਤੇ ਜੀਵਨ ਦਾ ਮੁੜ ਸੁਆਦ ਮਾਣਦਿਆਂ ਸਫਲ ਜੀਵਨ-ਚਿੱਤਰ ਰੂਪਦਾਨ ਕੀਤਾ ਹੈ। ਇਸ ਕਾਵਿ ਰਾਹੀਂ ਪੰਜਾਬ, ਇਥੋਂ ਦੀ ਕੁਦਰਤ, ਸਭਿਅਤਾ ਤੇ ਬੋਲੀ, ਸਾਹਿਤਕ ਸੰਸਾਰ ਵਿਚ ਅਮਰ ਹੋ ਗਈ ਹੈ। ਮਨੁੱਖ ਜਗ ਤੇ ਕਿਉਂ ਆਇਆ ? ਅਤੇ ਇਥੇ ਜੀਵਨ ਕਿਵੇਂ ਬਤੀਤ ਕਰਨਾ ਚਾਹੀਦਾ ਹੈ, ਤਾਕਿ ਅੰਤ ਸਮੇਂ ਸੁਹਾਗਣ ਦੇ ਰੂਪ ਵਿਚ ਮਾਲਕ ਦੇ ਦਰ ਤੇ ਪਰਵਾਨ ਹੋ ਸਕੇ। ਇਸ ਕਾਵਿ ਦਾ ਮਜ਼ਮੂਨ ਹੈ। ਇਸ ਵਿਚ ਉਪਰੋਕਤ ਪ੍ਰਸ਼ਨਾਂ ਦਾ ਜਵਾਬ ਰੋਮਾਂਟਿਕ ਬੋਲੀ ਵਿਚ ਦਿੱਤਾ ਹੋਇਆ ਹੈ। ਇਸ ਕਾਵਿ ਦੇ ਪਹਿਲੇ ਛੰਦ ਵਿਚ ਮਾਲਕ ਨੂੰ ਸੰਬੋਧਨ ਕੀਤਾ ਹੈ ਅਤੇ ਨਾਲ ਹੀ ਗੁਰਮੁਖ-ਜੀਵਨ ਦੀ ਕਾਰ ਵੀ ਦੱਸੀ ਹੈ। ਪੰਜਵੇਂ ਛੰਦ ਵਿਚ ਮਹਾਨ ਕਵੀ ਨੇ ਪੰਜਾਬ ਦੀ ਰਾਂਗਲੀ ਸ਼ੇਖੂਪੁਰੇ ਦੀ ਬਾਰ ਦੇ ਜੀਵਨ ਨੂੰ ਪਿਛੋਕੜ ਵਿਚ ਰਖ ਕੇ ਪ੍ਰਭੂ-ਵਿਜੋਗ ਦੀ ਪੀੜ ਨੂੰ ਪੇਸ਼ ਕੀਤਾ ਹੈ। ਆਖਰੀ ਛੰਦ ਵਿਚ ਸਹਿਜ-ਸੁਹਾਗ ਦੇ ਰਸ ਨੂੰ ਪੇਸ਼ ਕਰਦਿਆਂ ਮਹੀਨਿਆਂ, ਰੁੱਤਾਂ, ਥਿਤਾਂ ਤੇ ਵਾਰਾਂ ਦੇ ਨਿਰੰਤਰ ਜੀਵਨ ਨੂੰ ਇਲਾਹੀ ਰੰਗ ਵਿਚ ਰੰਗਿਆ ਪੇਸ਼ ਕੀਤਾ ਹੈ :-

ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥
ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥
ਨਾਨਕ ਅਹਿਨਿਸ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥੧੭॥

ਇਹ ਹੈ, ਗੁਰੂ ਨਾਨਕ ਦੇ ਸਿਰਜੇ ਸਾਹਿਤ ਦੀ ਵੰਨਗੀ। ਇਹ ਆਵੇਸ਼-ਕਾਵਿ 63 ਸਾਲ ਪੰਜਾਬ ਦੇ ਸਾਹਿਤ-ਖੇਤਰ ਨੂੰ ਨੂਰੋ ਨੂਰ ਕਰਦਾ ਰਿਹਾ ਹੈ। ਮੁਢਲੇ ਸਮੇਂ ਦਾ ਸਾਹਿਤ ਪੰਜਾਬ ਦੇ ਵੱਖ-ਵੱਖ ਕਾਰਾਂ-ਵਿਹਾਰਾਂ ਵਿਚੋਂ ਅਰਗੀ ਲਿਸ਼ਕਾਂ ਪੇਸ਼ ਕਰਦਾ ਹੈ; ਦੂਜੇ ਦੌਰ ਦਾ ਸਾਹਿਤ ਭਾਰਤ ਦੇ ਪਰਚਲਤ ਸਿੱਧਾਂਤਾਂ ਦੀ ਵਾਸਤਵਿਕ ਚਮਕ ਨੂੰ ਪਰਗਟਾਉਣ ਲਈ ਤੇ ਨਿਰਾਰਥਕ ਰਸਮਾਂ ਦੀ ਘਸਮੈਲ ਨੂੰ ਦੂਰ ਕਰਨ ਲਈ ਪੜਚੋਲੀਆ ਪੱਖ ਪਰਗਟਾਉਂਦਾ ਹੈ; ਤੀਜੇ ਦੌਰ ਦਾ ਸਾਹਿਤ ਸਫ਼ਲ ਸਮਾਜੀ ਜੀਵਨ ਦੀਆਂ ਅਛੋਹ ਸਿਖਰਾਂ ਨੂੰ ਛੋਹਣ ਲਈ ਪਰੇਰਤ ਕਰਦਾ ਅਤੇ ਆਦਰਸ਼ਕ ਟੀਚਿਆਂ ਦੇ ਝਾਂਵਲੇ ਪੁਆਉਂਦਾ ਹੈ।

# ਗੁਰੂ ਬਾਬੇ ਦੇ ਸੱਤ ਸਿਧਾਂਤ

**ਡਾ. ਤਾਰਨ ਸਿੰਘ**

ਗੁਰੂ ਨਾਨਕ ਸਾਹਿਬ ਦਾ ਸੰਦੇਸ਼ ਮੱਧ-ਕਾਲੀਨ ਭਾਰਤੀ ਇਤਿਹਾਸ ਵਿਚ ਇਕ ਮਹਾਨ ਘਟਨਾ ਹੈ, ਜਿਸ ਦੀ ਮਹਾਨਤਾ ਤੇ ਸਾਰਥਕਤਾ ਕਦੇ ਵੀ ਮੱਧਮ ਨਹੀਂ ਪਵੇਗੀ। ਇਹ ਸੰਦੇਸ਼ ਗੁਰੂ ਬਾਬਾ ਜੀ ਸਾਨੂੰ ਸੰਨ 1498 ਤੋਂ 1521 ਤੀਕ ਦੇਸ਼ ਪ੍ਰਦੇਸਾਂ ਵਿਚ ਫਿਰ ਕੇ ਵੰਡਦੇ ਰਹੇ ਅਤੇ ਭਾਰਤ ਵਿਚ ਚਲ ਰਹੇ ਹਰ ਫਿਰਕੇ ਤੇ ਧਰਮ ਨੇ ਆਪ ਦੇ ਸੰਦੇਸ਼ ਨੂੰ ਬੜੀ ਗੰਭੀਰਤਾ ਨਾਲ ਸੁਣਿਆ ਅਤੇ ਉਸ ਸੰਦੇਸ਼ ਦਾ ਹਰ ਪਾਸੇ ਡੂੰਘਾ ਪ੍ਰਭਾਵ ਵੀ ਪਿਆ। ਇਸ ਦਾ ਪ੍ਰਮਾਣ ਇਕ ਇਹ ਵੀ ਹੈ ਕਿ ਸੰਨ 1521 ਤੀਕ ਗੁਰੂ ਨਾਨਕ ਸਾਹਿਬ ਨੂੰ ਮੁਸਲਮਾਨਾਂ ਨੇ 'ਹਜ਼ਰਤ ਬਾਬਾ ਨਾਨਕ' ਕਹਿਣਾ ਸ਼ੁਰੂ ਕਰ ਦਿੱਤਾ ਸੀ, ਹਿੰਦੂ ਜਨਤਾ ਨੇ ਆਪ ਨੂੰ 'ਨਾਨਕ ਦੇਵ' ਕਹਿ ਕੇ ਪਿਆਰਨਾ ਸ਼ੁਰੂ ਕਰ ਦਿੱਤਾ ਸੀ ਅਤੇ ਨਾਥਾਂ ਜੋਗੀਆਂ ਨੇ ਆਪ ਨੂੰ 'ਨਾਨਕ ਨਾਥ' ਮੰਨ ਲਿਆ ਸੀ। ਆਪ ਦੇ ਨਾਂ ਨਾਲ ਪੀਰ, ਫਕੀਰ ਆਦਿ ਦੇ ਸ਼ਬਦ ਵੀ ਵਰਤੇ ਜਾਣ ਲੱਗ ਪਏ ਸਨ। ਸਿੱਖ ਸਮਾਜ ਵਿਚ ਆਪ 'ਗੁਰੂ ਨਾਨਕ' ਸਨ।

ਜੇ ਧਿਆਨ ਨਾਲ ਵਿਚਾਰਿਆ ਜਾਵੇ, ਤਦ ਇਨ੍ਹਾਂ ਸਭ ਲਕਬਾਂ ਦਾ ਅਰਥ ਇਕੋ ਹੀ ਹੈ। ਬਾਬਾ ਉਸ ਬਜ਼ੁਰਗ ਨੂੰ ਕਹਿੰਦੇ ਹਨ, ਜਿਸ ਦੀ ਸਿਆਣਪ ਮੰਨੀ-ਪ੍ਰਮੰਨੀ ਹੈ ਅਤੇ ਜਿਸ ਦੇ ਹਿਰਦੇ ਵਿਚ ਵਿਤਕਰਾ ਨਹੀਂ। ਬਾਬਾ ਉਹ ਹੈ ਜੋ ਸਿਆਣਪ, ਗਿਆਨ ਦਾ ਭੰਡਾਰਾ ਹੈ ਅਤੇ ਜੋ ਪਿਆਰ ਦਾ ਸਾਗਰ ਹੈ। ਇਹ ਦੋ ਤੱਤ ਹੀ ਬਾਬੇ ਦੇ ਲਖਾਇਕ ਹਨ। ਇਹੋ ਦੋ ਤੱਤ 'ਦੇਵ' ਦੇ ਅਰਥਾਂ ਵਿਚ ਮੌਜੂਦ ਹਨ। ਡਾ: ਰਾਧਾ ਕ੍ਰਿਸ਼ਨਨ ਜੀ ਨੇ 'ਦੇਵ' ਦੇ ਅਰਥ ਰੌਸ਼ਨੀ ਦੇਣ ਵਾਲਾ ਅਤੇ ਦਾਤਾਂ ਦੇਣ ਵਾਲਾ ਕੀਤੇ ਹਨ। ਰੌਸ਼ਨੀ ਦੇਣ ਦਾ ਭਾਵ ਗਿਆਨ ਤੇ ਸਿਆਣਪ ਦਾ ਭੰਡਾਰਾ ਹੋਣਾ ਹੈ ਤੇ ਦਾਤਾ ਪਿਆਰ ਦਾ ਸੂਚਕ ਹੈ ਜੋ ਸਾਨੂੰ ਦਾਤਾਂ ਦੇਂਦਾ ਹੈ। ਇਹ ਦੋ ਭਾਵ ਨਾਥ ਸ਼ਬਦ ਦੇ ਵੀ ਹਨ। ਨਾਥ ਉਹ ਹੈ ਜੋ ਗੁਰੂ ਗਿਆਨ ਤੇ ਸਿਆਣਪ ਦਾ ਭੰਡਾਰਾ ਹੈ। ਨਾਥ ਉਹ ਹੈ ਜੋ ਖਜ਼ਾਨਿਆਂ ਦਾ ਮਾਲਕ ਹੈ ਅਤੇ ਸਭ ਨੂੰ ਵੰਡਦਾ ਹੈ। ਗੁਰੂ ਪਦਵੀ ਅਲੌਕਿਕ ਹੈ। ਪਹਿਲਾਂ ਗਿਆਨਵਾਨ ਤੇ ਸਿਆਣੇ ਲੋਕਾਂ ਨੂੰ ਰਿਸ਼ੀ, ਮੁਨੀ, ਜੋਗੀ, ਪੀਰ, ਪੈਗੰਬਰ ਕਿਹਾ ਜਾਂਦਾ ਹੈ, ਪਰ ਗੁਰੂ ਤੇ ਜਗਤ ਗੁਰੂ ਕਦੇ ਘੱਟ ਹੀ ਕਿਸੇ ਨੂੰ ਕਿਹਾ ਹੈ। ਗੁਰੂ ਉਹ ਹੈ ਜੋ ਰਿਸ਼ੀਆਂ, ਮੁਨੀਆਂ, ਸਾਧਾਂ, ਸਿੱਧਾਂ, ਬੁੱਧਾਂ, ਨਾਥਾਂ ਤੇ ਜੋਗੀਆਂ ਸਭ ਦਾ ਗੁਰੂ ਹੈ। ਪਰ ਬਾਬਾ, ਦੇਵ ਤੇ ਨਾਥ ਸ਼ਬਦ ਵੀ ਉਨ੍ਹਾਂ ਲੋਕਾਂ ਨੇ ਆਪਣੀ ਆਪਣੀ ਸ਼ਰਧਾ ਤੇ ਪਿਆਰ ਵਿਚ ਭਿੱਜ ਕੇ ਵਰਤੇ ਅਤੇ ਉਹ ਇਸ ਗੱਲ ਦੇ ਸਾਖੀ ਹਨ ਕਿ ਗੁਰੂ ਬਾਬੇ ਦੀ ਸਿਆਣਪ ਅਤੇ ਉਨ੍ਹਾਂ ਦੀ ਹਮਦਰਦੀ ਪਿਆਰ ਦਾ ਸਭ ਨੂੰ ਵਿਸ਼ਵਾਸ ਸੀ। ਬਾਬਾ ਸ਼ਬਦ ਬੜਾ ਦ੍ਰਿੜ੍ਹ ਹੋਇਆ ਹੈ ਅਤੇ ਭਾਈ ਗੁਰਦਾਸ ਜੀ ਨੇ ਅਤੇ ਹੋਰ ਲੇਖਕਾਂ ਨੇ ਵੀ ਬਾਬਾ ਨਾਨਕ ਹੀ ਵਰਤਿਆ ਹੈ। ਇਥੋਂ ਤੀਕ ਕਿ ਹੌਲੀ-ਹੌਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਵੀ ਬਾਬਾ ਦਾ ਸ਼ਬਦ ਵਰਤਿਆ ਜਾਣ ਲੱਗ ਪਿਆ ਹੈ। ਗੁਰੂ ਗ੍ਰੰਥ ਵੀ ਸੱਚ-ਮੁੱਚ ਬਾਬਾ ਹੈ ਜਿਸ ਦੀ ਫ਼ਿਲਾਸਫ਼ੀ, ਗਿਆਨ ਤੇ ਸਿਆਣਪ ਅਲੌਕਿਕ ਹੈ, ਪਰ ਇਹ ਹਿਰਦਾ ਵੀ ਕੇਵਲ ਇਸ ਬਾਬੇ ਦਾ ਹੀ ਹੈ ਕਿ ਉਚ-ਨੀਚ, ਹਿੰਦੂ, ਮੁਸਲਮਾਨ ਦੀ ਬਾਣੀ ਬਿਨਾਂ ਜਾਤ, ਰੰਗ, ਰੂਪ, ਇਲਾਕੇ, ਬੋਲੀ, ਮਾਰਗ, ਸਭਿਆਚਾਰ ਦੇ ਵਿਤਕਰੇ ਸਾਂਭੀ ਹੋਈ ਹੈ। ਇਹ ਬਾਬੇ ਦੇ ਸਭ ਪਿਆਰੇ ਹਨ ਤੇ ਬਾਬਾ ਸਭ ਦਾ ਪਿਆਰਾ ਹੈ।

ਭਾਈ ਗੁਰਦਾਸ ਜੀ ਦੇ ਤੱਤ ਵਿਸ਼ੇਸ਼ ਹਨ ਜੋ ਕਿ ਗੁਰੂ ਨਾਨਕ ਸੰਦੇਸ਼ ਬਾਰੇ ਉਨ੍ਹਾਂ ਨੇ ਇਕ

ਗੱਲ ਇਹ ਵੀ ਕਹੀ ਹੋਈ ਹੈ ਕਿ ਗੁਰੂ ਨਾਨਕ ਦਾ ਸੰਦੇਸ਼ ਇਸ ਤਰ੍ਹਾਂ ਪ੍ਰਕਾਸ਼ਮਾਨ ਹੋਇਆ, ਜਿਵੇਂ ਸੂਰਜ ਚੜ੍ਹ ਜਾਂਦਾ ਹੈ ਅਤੇ ਤਾਰੇ ਅਲੋਪ ਹੋ ਜਾਂਦੇ ਹਨ—'ਸੂਰਜ ਨਿਕਲਿਆ ਤਾਰੇ ਛੁਪ ਗਏ।' ਦੂਜੀ ਗੱਲ ਜੋ ਭਾਈ ਗੁਰਦਾਸ ਜੀ ਨੇ ਕਹੀ ਹੈ ਉਹ ਇਹ ਹੈ ਕਿ ਗੁਰੂ ਨਾਨਕ ਦਾ ਸੰਦੇਸ਼ ਇਕ ਗਰਜ ਸੀ। ਸਿੰਘ ਦੀ ਗਰਜ ਜਿਸ ਦੀ ਧਾਂਕ ਮਿਰਗ ਨਾ ਲਿਆ ਸਕੇ ਅਤੇ ਉਹ ਨੱਠ ਉਠੇ 'ਸਿੰਘ ਬੁਕੇ ਮ੍ਰਿਗਾਵਲੀ ਭੰਨੀ ਜਾਏ।' ਤੀਜੀ ਗੱਲ ਜੋ ਭਾਈ ਗੁਰਦਾਸ ਜੀ ਨੇ ਕਹੀ ਹੈ ਉਹ ਬਹੁਤ ਹੀ ਮਹਾਨ ਹੈ। ਉਹ ਇਹ ਹੈ ਕਿ ਗੁਰੂ ਨਾਨਕ ਨੇ ਐਸਾ ਸੰਦੇਸ਼ ਦਿੱਤਾ ਜਿਸ ਕਰਕੇ ਭਾਰਤੀ ਲੋਕਾਂ ਤੋਂ 'ਅਥਰਬਣੀ ਭਾਰ' ਲਹਿ ਗਿਆ। ਗੁਰਮੁਖਿ ਗੁਰੂ ਨਾਨਕ ਨੇ ਭਾਰਤ ਦੀ ਮਨ, ਬੁੱਧੀ ਤੇ ਆਤਮਾ ਤੋਂ ਅਰਥਵਣ ਦਾ ਭਾਰ ਉਤਾਰ ਦਿੱਤਾ—'ਗੁਰਮੁਖਿ ਭਾਰਿ ਅਥਰਬਣਿ ਤਾਰਾ।'

ਭਾਈ ਗੁਰਦਾਸ ਜੀ ਦੇ ਇਨ੍ਹਾਂ ਕਥਨਾਂ ਨੂੰ ਸੰਖੇਪ ਰੂਪ ਵਿਚ ਸਮਝਣਾ ਉਚਿਤ ਹੈ। ਇਵੇਂ ਜਾਪਦਾ ਹੈ ਕਿ ਭਾਈ ਗੁਰਦਾਸ ਜੀ ਨੇ 'ਸੂਰਜ ਨਿਕਲਿਆ ਤਾਰੇ ਛਪਿ' ਵਿਚ ਸੂਰਜ ਗੁਰੂ ਨਾਨਕ ਲਈ ਸੰਦੇਸ਼ ਨੂੰ ਕਿਹਾ ਹੈ ਪਰ ਤਾਰੇ ਤੋਂ ਭਾਵ ਕੀ ਹੋ ਸਕਦਾ ਹੈ? ਵੈਸੇ ਸੂਰਜ ਦੇ ਨਿਕਲਣ ਨਾਲ ਤਾਰੇ ਛੁਪਦੇ ਨਹੀਂ ਅਤੇ ਹਰ ਤਾਰਾ ਸੂਰਜ ਤੋਂ ਲੱਖਾਂ ਗੁਣਾਂ ਵੱਡਾ ਵੀ ਹੈ ਪਰ ਗੁਰੂ ਨਾਨਕ ਦਾ ਸੰਦੇਸ਼ ਸੂਰਜ ਵਾਂਗ ਸੀ। ਭਾਰਤ ਦੇ ਦੂਜੇ ਫ਼ਲਸਫ਼ੇ ਭਾਵੇਂ ਉਹ ਕਿਡੇ ਮਹਾਨ ਤੇ ਵੱਡੇ-ਵੱਡੇ ਸਨ, ਤਾਰਾ ਬਣ ਚੁੱਕੇ ਸਨ। ਤਾਰੇ ਭਾਵੇਂ ਵੱਡੇ ਹਨ। ਮਹਾਨ ਹਨ; ਪਰ ਸਾਡੀ ਧਰਤੀ ਤੋਂ ਇਤਨੇ ਦੂਰ ਹਨ ਕਿ ਉਨ੍ਹਾਂ ਦੀ ਰੌਸ਼ਨੀ ਸਾਡਾ ਰਸਤਾ ਰੌਸ਼ਨ ਨਹੀਂ ਕਰਦੀ। ਉਨ੍ਹਾਂ ਦੀ ਗਰਮੀ ਸਾਨੂੰ ਨਿੱਘ ਨਹੀਂ ਦਿੰਦੀ, ਸਾਡੀਆਂ ਫ਼ਸਲਾਂ ਨਹੀਂ ਪਕਾ ਸਕਦੀ, ਸਾਡੇ ਕੱਪੜੇ ਨਹੀਂ ਸੁਕਾ ਸਕਦੀ। ਆਪਣੇ ਆਪ ਵਿਚ ਫ਼ਿਲਾਸਫ਼ੀਆਂ ਮਹਾਨ ਸਨ ਪਰ ਉਨ੍ਹਾਂ ਦਾ ਜੀਵਨ ਨਾਲ ਸਬੰਧ ਟੁੱਟ ਚੁੱਕਾ ਸੀ। ਉਹ ਜੀਵਨ ਦਾ ਰਸਤਾ ਰੌਸ਼ਨ ਨਹੀਂ ਸਨ ਕਰਦੀਆਂ, ਜੀਵਨ ਵਿਚ ਗਰਮੀ ਤੇ ਨਿੱਘ ਪੈਦਾ ਕਰਕੇ ਜੀਵਨ ਨੂੰ ਸੁਖੀ ਨਹੀਂ ਸਨ ਬਣਾਉਂਦੀਆਂ। ਗੁਰੂ ਨਾਨਕ ਨੇ ਜੋ ਸੰਦੇਸ਼ ਦਿੱਤਾ ਉਹ ਸੂਰਜ ਵਾਂਗ ਸੀ, ਉਹ ਜ਼ਿੰਦਗੀ ਦੀਆਂ ਸਮੱਸਿਆਵਾਂ ਨੂੰ ਰੌਸ਼ਨ ਕਰਦਾ ਸੀ ਅਤੇ ਮਨੁੱਖ ਦੇ ਪਿਆਰ ਵਿਚ ਭਿੱਜਾ ਹੋਇਆ ਸੀ, ਉਹ ਮਨੁੱਖ ਨੂੰ ਨਿੱਘ ਤੇ ਗਰਮੀ ਪਹੁੰਚਾਉਂਦਾ ਸੀ ਅਤੇ ਮਨੁੱਖ ਦੀਆਂ ਫ਼ਸਲਾਂ ਪਕਾਂਦਾ ਸੀ, ਬੀਮਾਰੀ ਲਈ ਕੀਟਾਣੂਆਂ ਨੂੰ ਨਾਸ਼ ਕਰਨ ਦੇ ਸਮਰਥ ਸੀ। ਭਾਰਤ ਦੀਆਂ ਦੂਜੀਆਂ ਫ਼ਿਲਾਸਫ਼ੀਆਂ ਤਾਰਾ ਬਣ ਕੇ ਰਹਿ ਚੁੱਕੀਆਂ ਸਨ ਅਤੇ ਮਨੁੱਖ ਨੂੰ ਸੋਹਣੀਆਂ ਲੱਗਦੀਆਂ ਸਨ ਪਰ ਮਨੁੱਖ ਦੇ ਕਿਸੇ ਕੰਮ ਨਹੀਂ ਸਨ ਆਉਂਦੀਆਂ। ਗੁਰੂ ਨਾਨਕ ਸਾਹਿਬ ਦੀ ਫ਼ਿਲਾਸਫ਼ੀ ਦੀ ਰੌਸ਼ਨੀ ਵਿਚ ਮਨੁੱਖ ਆਪਣਾ ਰਸਤਾ ਸਾਫ਼ ਵੇਖ ਰਿਹਾ ਸੀ ਅਤੇ ਇਹ ਫ਼ਿਲਾਸਫ਼ੀ ਉਸ ਦੇ ਜੀਵਨ ਲਈ ਇਤਨੀ ਲਾਭਦਾਇਕ ਸੀ ਜਿਤਨਾ ਸੂਰਜ ਸਾਡੇ ਜੀਵਨ ਲਈ ਹੈ। ਇਹੋ ਇਸ ਫ਼ਿਲਾਸਫ਼ੀ ਦੀ ਮਹਾਨਤਾ ਹੈ।

ਭਾਈ ਗੁਰਦਾਸ ਜੀ ਨੇ ਦੂਜੀ ਗੱਲ ਇਹ ਕਹੀ ਹੈ ਕਿ ਗੁਰੂ ਦੇ ਬੋਲ ਵਿਚ ਸਿੰਘ ਦੀ ਗਰਜ ਸੀ ਜਿਸ ਨੂੰ ਸੁਣ ਕੇ ਮ੍ਰਿਗਾਵਲੀ ਭੱਜ ਤੁਰਦੀ। ਇਹ ਮ੍ਰਿਗਾਵਲੀ ਕੀ ਸੀ? ਜਾਪਦਾ ਹੈ ਕਿ ਮ੍ਰਿਗਾਵਲੀ ਤੋਂ ਭਾਵ ਧਰਮ ਦੇ ਉਹ ਬਣੇ ਠੇਕੇਦਾਰ ਸਨ, ਜਿਹੜੇ ਰਸਮਾਂ, ਰੀਤਾਂ, ਕਰਮਾਂ, ਸ਼ਗਨਾਂ, ਦਾਨ-ਪੁੰਨ, ਪੂਜਾ ਪਾਠ ਕਰਦੇ ਕਰਾਉਂਦੇ ਸਨ, ਲੋਕਾਂ ਦਾ ਕਮਾਇਆ ਧਨ ਖਾਂਦੇ-ਪੀਂਦੇ ਤੇ ਮੌਜਾਂ ਉਡਾਂਦੇ ਸਨ। ਇਹ ਮ੍ਰਿਗਾਵਲੀ ਉਹ ਹਾਕਮ ਸਨ ਜਿਹੜੇ ਲੋਕਾਂ ਦੇ ਖ਼ੂਨ-ਪਸੀਨੇ ਦੀ ਕਮਾਈ 'ਤੇ ਪਲਦੇ ਸਨ, 'ਰਾਜੇ ਸੀਂਹ ਮੁਕੱਦਮ ਕੁਤੇ' ਬਣੇ ਹੋਏ ਸਨ। ਇਸ ਮ੍ਰਿਗਾਵਲੀ ਵਿਚ ਪੰਡਿਤ, ਪਾਂਧੇ ਤੇ ਮੁੱਲਾਂ-ਮੌਲਵੀ ਵੀ ਸਨ ਜਿਹੜੇ ਵਿਦਿਆ ਦੀ ਗਲਤ ਵਰਤੋਂ ਕਰਦੇ ਕਰਾਉਂਦੇ ਸਨ। ਮ੍ਰਿਗਾਵਲੀ ਵਿਚ ਉਹ ਸਾਰੇ ਸ਼ਾਮਲ ਸਨ ਜਿਹੜੇ ਜਨਤਾ ਦਾ ਖ਼ੂਨ ਚੂਸ ਰਹੇ ਸਨ, ਜਨਤਾ ਨੂੰ ਝੂਠੇ ਗਲਤ ਝਮੇਲਿਆਂ ਵਿਚ ਪਾ ਕੇ। ਬਾਬਾ ਨਾਨਕ ਦੀ ਆਵਾਜ਼ ਵਿਚ ਜਾਗ੍ਰਿਤੀ ਸੀ, ਇਨਸਾਫ਼ ਲਈ ਵੰਗਾਰ, ਨਿਆਂ ਦੇਣ ਤੇ ਲੈਣ ਲਈ ਤੀਬਰਤਾ ਤੇ ਧਰਮ ਨੂੰ ਧਰਮ-ਪਾਖੰਡ, ਰਸਮਾਂ, ਰੀਤਾਂ, ਕਰਮ-ਕਾਂਡਾਂ ਤੋਂ ਮੁਕਤ ਕਰਨ ਦੀ ਸਮਰੱਥਾ ਸੀ। ਇਹ ਸੰਦੇਸ਼ ਇਤਨਾ ਦਲੀਲ ਯੁਕਤ ਤੇ ਪੂਰਨ ਸੀ, ਉਹ ਭਰਮ-ਪਾਖੰਡ ਤੋਂ ਇਤਨਾ ਆਜ਼ਾਦ ਸੀ ਕਿ ਇਨ੍ਹਾਂ

ਮ੍ਰਿਗਾਂ ਨੂੰ ਨੱਸਣਾ ਹੀ ਪਿਆ। ਇਸ ਸੰਦੇਸ਼ ਦੇ ਇਸ ਪੱਖ ਦੀ ਕਰਾਮਾਤ ਨੂੰ ਵਾਰ ਆਸਾ ਤੋਂ ਵੇਖਣ ਦੀ ਲੋੜ ਹੈ। ਵਾਰ ਆਸਾ ਨਿਖੇੜ ਕਰਦੀ ਹੈ ਕਿ ਧਰਮ ਹੈ ਅਤੇ ਕੀ ਕੁਝ ਧਰਮ ਨਹੀਂ ਹੈ। ਇਹ ਸਿੰਘ ਦੀ ਆਵਾਜ਼ ਹੈ।

ਭਾਈ ਗੁਰਦਾਸ ਜੀ ਦਾ ਇਹ ਕਥਨ ਵਿਸ਼ੇਸ਼ ਹੈ ਕਿ ਗੁਰੂ ਨਾਨਕ ਦੇ ਸੰਦੇਸ਼ ਨੇ ਭਾਰਤ ਦੀ ਆਤਮਾ ਤੋਂ ਅਥਰਬਣੀ ਭਾਰ ਦੂਰ ਕਰ ਦਿੱਤਾ।

## (ਭਾਗ ਦੂਜਾ)

### ਨਿਰੰਕਾਰ

ਪਹਿਲਾਂ ਨਿਰੰਕਾਰ ਸੀ ਤੇ ਫਿਰ ਏਕੰਕਾਰ ਹੋਇਆ। ਪਹਿਲਾਂ ਕੋਈ ਸਤਾ ਸੀ ਜਿਹੜੀ ਅਪ੍ਰਗਟ ਸੀ। ਉਹ ਸਤਾ ਵਿਚਾਰ, ਸਿਧਾਂਤ, ਸੰਕਲਪ, ਵਿਸ਼ਵਾਸ, ਪ੍ਰਤੀਤੀ ਦਾ ਹੀ ਵਿਸ਼ਾ ਹੈ, ਇੰਦ੍ਰਿਆਂ ਦਾ ਨਹੀਂ ਹੈ। ਹਰ ਅਸਲੀਅਤ, ਸਤਾ ਜਾਂ ਹਸਤੀ ਅਸਲ ਵਿਚ ਵਿਚਾਰ, ਸਿਧਾਂਤ ਸੰਕਲਪ ਵਿਸ਼ਵਾਸ, ਪ੍ਰਤੀਤੀ ਦਾ ਹੀ ਵਿਸ਼ਾ ਹੈ, ਦੇਖੇ ਸੁਣੇ ਵਾਲੀ ਚੀਜ਼ ਨਹੀਂ ਹੈ। 'ਨਿਰੰਕਾਰ' ਵਿਚਾਰ ਸਿਧਾਂਤ, ਸੰਕਲਪ ਵਿਸ਼ਵਾਸ਼ ਪ੍ਰਤੀਤੀ ਹੈ। ਵਾਹਿਗੁਰੂ ਵੀ ਵਿਚਾਰ, ਸਿਧਾਂਤ ਸੰਕਲਪ ਹੀ ਹੈ। ਜ਼ਿੰਦਗੀ, ਸੁੰਦਰਤਾ, ਮਿਠਾਸ, ਪਵਿੱਤਰਤਾ, ਏਕਤਾ, ਨਿਰਭੈਤਾ, ਮਹਾਨ ਹਨ, ਪਰ ਇਹ ਕੋਈ ਆਕਾਰ ਨਹੀਂ ਹਨ, ਭਾਵੇਂ ਕਿਸੇ ਆਕਾਰ ਵਿਚ ਸਥਿਤ ਹੁੰਦੀਆਂ ਹਨ। ਨਿਰੰਕਾਰ ਚਿੰਨ੍ਹ ਹੈ; ਕਿਸੇ ਸਤਾ ਨੂੰ ਦਰਸਾਉਣ ਦਾ ਇਹ ਆਕਾਰ ਨਹੀਂ ਹੈ।

ਗੁਰੂ ਨਾਨਕ ਨੂੰ 'ਨਿਰੰਕਾਰੀ' ਕਹਿੰਦੇ ਸਨ ਤੇ ਕਹਿੰਦੇ ਹਨ। ਇਸ ਦਾ ਭਾਵ ਇਹ ਹੈ ਕਿ ਨਾਨਕ 'ਨਿਰੰਕਾਰ' ਦਾ ਉਪਾਸ਼ਕ ਹੈ ਨਾ ਕਿ ਨਾਨਕ 'ਨਿਰੰਕਾਰ' ਹੈ। ਨਾਨਕ 'ਨਿਰੰਕਾਰ' ਦਾ ਹੈ ਜਾਂ ਨਾਨਕ 'ਨਿਰੰਕਾਰ' ਦਾ ਉਪਾਸ਼ਕ ਹੈ। ਇਨ੍ਹਾਂ ਦੋਹਾਂ ਕਥਨਾਂ ਦਾ ਭਾਵ ਇਕੋ ਹੈ। 'ਨਿਰੰਕਾਰੀ' ਕਿਸੇ ਆਕਾਰ ਦਾ ਪੁਜਾਰੀ ਨਹੀਂ ਹੈ, ਵਿਚਾਰ ਸਿੱਧਾਂਤ, ਸੰਕਲਪ, ਵਿਸ਼ਵਾਸ਼, ਪ੍ਰਤੀਤੀ ਦਾ ਉਪਾਸ਼ਕ ਹੈ। 'ਨਾਨਕ ਨਿਰੰਕਾਰੀ' ਹੈ ਦਾ ਭਾਵ ਇਹ ਹੈ ਕਿ ਨਾਨਕ ਸਾਰੇ ਤੱਤ, ਵਿਚਾਰ ਸੰਕਲਪ ਦਾ ਉਪਾਸ਼ਕ ਹੈ, ਖਿਆਲ ਦਾ ਉਪਾਸ਼ਕ ਹੈ, ਭਾਵਨਾ ਦਾ ਆਸ਼ਕ ਹੈ, ਕਿਸੇ ਨਾਮ-ਰੂਪ, ਆਕਾਰ-ਪ੍ਰਕਾਰ ਦਾ ਨਹੀਂ।

ਗੁਰੂ ਨਾਨਕ ਸਿਧਾਂਤਾਂ ਵਿਚੋਂ 'ਨਿਰੰਕਾਰ' ਸਿਧਾਂਤ ਮੈਨੂੰ ਸਭ ਤੋਂ ਵੱਧ ਮਹਾਨਤਾ ਵਾਲਾ ਦਿੱਸਦਾ ਹੈ। ਇਸ ਲਈ ਸੰਸਾਰ ਧਰਮਾਂ ਦਾ ਰੂਪ-ਭਾਵ ਹੀ ਬਦਲ ਜਾਂਦਾ ਹੈ। ਜੇ ਹਰ ਧਰਮ ਇਹ ਮੰਨ ਲਵੇ ਕਿ ਉਹ 'ਨਿਰੰਕਾਰ' ਦਾ ਉਪਾਸ਼ਕ ਹੈ, ਤਾਂ ਸਾਰੇ ਧਰਮ ਇਕ ਹੋ ਜਾਣ। ਇਸੇ ਸਿਧਾਂਤ ਅਨੁਸਾਰ ਹੀ ਗੁਰੂ ਨਾਨਕ ਸਾਹਿਬ ਨੇ ਸਾਰੇ ਧਰਮ ਸਮਾਨ ਕੀਤੇ ਹਨ। ਨਾਨਕ ਨਿਰੰਕਾਰ ਦਾ ਉਪਾਸ਼ਕ ਹੈ, ਆਕਾਰ ਦਾ ਨਹੀਂ, ਵਿਚਾਰ ਤੇ ਭਾਵਨਾ ਦਾ ਆਕਾਰ ਨਹੀਂ ਹੈ, ਪਰ ਹਸਤੀ ਹੈ। ਹਰ ਵਿਚਾਰ ਦੀ ਹਸਤੀ ਹੈ।

ਸਾਰੇ ਧਰਮਾਂ ਵਿਚ ਬਹੁਤ ਸਾਰੀਆਂ ਆਕਾਰ ਵਾਲੀਆਂ ਚੀਜ਼ਾਂ ਪੂਜਨੀਕ ਹਨ, ਜਿਵੇਂ ਗੁਰ-ਵਿਅਕਤੀ, ਧਰਮ ਗ੍ਰੰਥ, ਪੂਜਨੀਕ ਸਥਾਨ, ਪੂਜਨੀਕ ਚਿੰਨ੍ਹ, ਪੂਜਨੀਕ ਕਰਮ, ਧਰਮ ਭੇਖ, ਧਾਰਮਕ ਚਿੰਨ੍ਹ, ਧਾਰਮਕ ਜਥੇਬੰਦੀ ਆਦਿ। ਇਨ੍ਹਾਂ ਦੇ ਆਕਾਰ ਵਾਲੇ ਮੂਰਤੀਮਾਨ ਰੂਪ ਹਨ, ਪਰ ਇਹ 'ਧਰਮ' ਨਹੀਂ। ਧਰਮ ਤੇ ਕਿਸੇ ਭਾਵਨਾ, ਬਿਰਤੀ, ਕੀਮਤ ਦਾ ਨਾਮ ਹੈ! ਗੁਰੂ ਬਾਬੇ ਨੇ ਕਿਹਾ ਕਿ 'ਗੁਰ-ਵਿਅਕਤੀ' ਦੀ ਉਪਾਸ਼ਨਾ ਧਰਮ ਨਹੀਂ ਹੈ, ਸ਼ਬਦ ਦੀ ਉਪਾਸ਼ਨਾ ਧਰਮ ਹੈ; ਗ੍ਰੰਥ ਦੀ ਉਪਾਸ਼ਨਾ ਧਰਮ ਨਹੀਂ, ਬਾਣੀ ਦੀ ਉਪਾਸ਼ਨਾ ਧਰਮ ਹੈ; ਤਗ ਕੜੇ ਦੀ ਉਪਾਸ਼ਨਾ ਧਰਮ ਨਹੀਂ ਹੈ, ਇਨ੍ਹਾਂ ਦੀ ਭਾਵਨਾ ਦੀ ਉਪਾਸਨਾ ਧਰਮ ਹੈ। ਕੜਾ ਜਾਂ ਹੋਰ ਕੱਕਾਰ ਕੁਝ ਭਾਵਨਾ, ਸੰਕਲਪਾਂ ਦੇ ਚਿੰਨ੍ਹ ਹਨ, ਉਸ ਭਾਵਨਾ ਵਿਚਾਰ ਜਾਂ ਸਿਧਾਂਤਾਂ ਦੀ ਉਪਾਸ਼ਨਾ ਧਰਮ ਹੈ। ਨਾਮ-ਸਿਧਾਂਤ ਵੀ ਇਹੋ ਹੈ। ਹਰ ਨਾਮ ਰਾਮ, ਰਹੀਮ, ਦਿਆਲ, ਕ੍ਰਿਪਾਲ ਪਿੱਛੇ ਭਾਵਨਾ, ਵਿਚਾਰ, ਸੰਕਲਪ ਹੈ, ਉਸ ਦੀ ਉਪਾਸ਼ਨਾ ਧਰਮ ਹੈ। ਗੁਰੂ ਬਾਬੇ ਨੇ ਹਰ ਥਾਂ ਇਹੋ ਦੱਸਿਆ ਹੈ ਕਿ ਆਕਾਰ ਦੇ ਉਪਾਸ਼ਕ ਨਾ ਬਣੋ, ਵਿਚਾਰ ਦੇ ਉਪਾਸ਼ਕ ਬਣੋ। ਇਹੋ

ਨਿਰੰਕਾਰੀ ਬਿਰਤੀ ਹੈ। ਧਰਮ ਆਕਾਰ ਵਾਲੀਆਂ ਚੀਜ਼ਾਂ ਦੀ ਪੂਜਾ ਨਹੀਂ, ਵਿਚਾਰਾਂ-ਭਾਵਨਾਵਾਂ ਦੀ ਉਪਾਸ਼ਨਾ ਹੈ। ਮੁੰਦਾ, ਸੰਤੋਖ, ਸਰਮ, ਪਤ, ਝੋਲੀ, ਧਿਆਨ ਦੀ ਬਿਭੂਤ, 'ਮਨ ਹਾਲੀ ਕਿਰਸਾਣੀ ਕਰਣੀ' ਆਦਿ ਐਸੇ ਸਾਰੇ ਸੰਕੇਤ ਇਹੋ ਦੱਸ ਰਹੇ ਹਨ ਕਿ ਗੁਰੂ ਨਾਨਕ ਆਕਾਰ ਦੇ ਉਪਾਸ਼ਕ ਨਹੀਂ, ਆਕਾਰ ਦੇ ਪਿੱਛੇ ਲੁੱਕੇ ਵਿਚਾਰ ਭਾਵਨਾ ਦੇ ਉਪਾਸ਼ਕ ਹਨ ਤੇ ਇਹ ਉਪਾਸ਼ਨਾ ਹੀ ਧਰਮ ਹੈ। ਮੁੰਦਾ, ਝੋਲੀ, ਖਿੰਥਾ, ਮੁੱਸਲਾ, ਤਗ ਆਦਿ ਧਰਮ ਦੀਆਂ ਆਕਾਰ ਵਾਲੀਆਂ ਚੀਜ਼ਾਂ ਹਨ, ਪਰ ਇਨ੍ਹਾਂ ਦੀ ਪੂਜਾ ਨਹੀਂ ਕਰਨੀ, ਇਨ੍ਹਾਂ ਦੀ ਭਾਵਨਾ ਸਮਝਣੀ ਹੈ, ਇਨ੍ਹਾਂ ਦੀ ਸਪਿਰਟ ਨੂੰ ਲੱਭਣਾ ਹੈ, ਉਸ ਭਾਵਨਾ ਜਾਂ ਸਪਿਰਟ ਨੂੰ ਪੂੱਜਣਾ ਹੈ। ਉਹ ਭਾਵਨਾ ਸੰਤੋਖ, ਦਇਆ, ਧਿਆਨ ਲਿਵ ਦੀ ਹੈ।

ਗੁਰੂ ਨਾਨਕ ਨੇ ਧਰਮਾਂ ਵਿਚ ਉਨ੍ਹਾਂ ਚੀਜ਼ਾਂ ਨੂੰ ਜਿਨ੍ਹਾਂ ਨੂੰ ਪੂਜਨੀਕ ਸਮਝਿਆ ਜਾਂਦਾ ਸੀ, ਪੂਜਨੀਕ ਨਹੀਂ ਰਹਿਣ ਦਿੱਤਾ। ਉਨ੍ਹਾਂ ਨੇ ਪੂਜਨੀਕ ਤੋਂ ਜ਼ੋਰ ਹਟਾ ਦਿੱਤਾ ਅਤੇ ਪਵਿੱਤਰ-ਪਾਵਨ ਨੂੰ ਸਮਝਣ ਤੇ ਪੂਜਣ 'ਤੇ ਜ਼ੋਰ ਲਗਾ ਦਿੱਤਾ। ਪੂਜਨੀਕ ਕੁਝ ਵੀ ਨਹੀਂ ਹੈ, ਭਾਵਨਾ ਹੀ ਪਵਿੱਤਰ ਹੈ। ਪਵਿੱਤਰ ਵਾਹਿਗੁਰੂ ਹੈ, ਨਿਰੰਕਾਰ ਹੈ, ਪਾਰਬ੍ਰਹਮ ਹੈ ਅਤੇ ਇਹ ਵਿਚਾਰ, ਸੰਕਲਪ, ਵਿਸ਼ਵਾਸ ਪ੍ਰਤੀਤੀ ਦੇ ਹਨ। ਸਥਾਨ, ਦਿਨ, ਚਿੰਨ੍ਹ, ਭੇਖ ਪਵਿੱਤਰ ਨਹੀਂ ਹਨ, ਇਹ ਪੂਜਨੀਕ ਬਣਾ ਦਿੱਤੀਆਂ ਗਈਆਂ ਹਨ। 'ਵਾਰ ਆਸਾ' ਦਾ ਕੇਂਦਰੀ ਵਿਚਾਰ ਇਹ ਹੈ ਕਿ ਧਰਮ ਦਾ ਆਧਾਰ ਉਹ ਨਹੀਂ, ਜਿਸ ਨੂੰ 'ਪੂਜਨੀਕ' ਮੰਨ ਲਿਆ ਗਿਆ ਹੈ, ਸਗੋਂ ਉਸ ਦੇ ਪਿੱਛੇ ਪਵਿੱਤਰ-ਪਾਵਨ ਭਾਵਨਾ ਹੈ। ਤਗ ਧੋਤੀ, ਟਿਕਾ, ਜਪਮਾਲੀ, ਪੁੰਨ-ਦਾਨ, ਸ਼ਰਾਧ, ਸ਼ਰ੍ਹਾ ਸ਼ਰੀਅਤ, ਜੰਗ, ਭੇਖ ਕੇਵਲ ਪੂਜਨੀਕ ਹਨ; ਪਵਿੱਤਰ ਪਾਵਨ ਕੇਵਲ ਨਾਮ ਹੈ, ਨਿਰੰਕਾਰ ਏਕੰਕਾਰ ਦਾ ਅਨੁਭਵ ਹੈ। ਵੇਦ ਨਾਨਕ ਨਿਰੰਕਾਰੀ ਸੀ। ਉਹ ਆਪਣੇ ਆਪ ਨੂੰ ਨਿਰੰਕਾਰੀ ਅਖਵਾਉਂਦੇ ਸਨ ਜਾਂ ਘੱਟੋ-ਘੱਟ ਨਿਰੰਕਾਰੀ ਲਕਬ ਪ੍ਰਵਾਨ ਕਰਦੇ ਸਨ। 'ਨਿਰੰਕਾਰੀ' ਉਨ੍ਹਾਂ ਦੀ ਬਿਰਤੀ ਜਾਂ ਸੁਭਾਅ ਦਾ ਰੂਪ ਹੈ।

ਗੁਰੂ ਨਾਨਕ ਸਾਹਿਬ ਨੇ ਧਰਮ ਦਾ ਇਕ ਨਵਾਂ ਸੰਕਲਪ ਦਿੱਤਾ, ਜੋ ਇਨ੍ਹਾਂ ਪੰਕਤੀਆਂ ਵਿਚ ਦਰਜ ਹੈ :-

> ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
> ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥ (ਪੰਨਾ 903)

ਇਸ ਪੰਕਤੀ ਵਿਚ ਵਿਚਾਰ ਇਹ ਹੈ ਕਿ ਸਮੁੱਚੇ ਤੌਰ 'ਤੇ ਜਿਨ੍ਹਾਂ ਗੱਲਾਂ ਨੂੰ ਧਰਮ ਕਹਿਆ ਜਾਂਦਾ ਹੈ ਉਹ ਪਤਿ, ਸਤ ਅਤੇ ਜਤ ਦੀ ਰਖਵਾਲੀ ਕਰਨ ਦੇ ਸਮਰਥ ਹੋਣੀਆਂ ਚਾਹੀਦੀਆਂ ਹਨ। ਇਸ ਪੰਕਤੀ ਵਿਚ ਪਹਿਲਾ ਭਾਵ ਇਹ ਹੈ ਕਿ ਜੇ ਕੋਈ ਮਨੁੱਖ ਪੂਜਾ-ਪਾਠ ਕਰਦਾ ਹੈ ਜਾਂ ਕੋਈ ਕੌਮ ਆਮ ਪੂਜਾ-ਪਾਠ ਕਰਦੀ ਹੈ ਤੇ ਉਹ ਸਮੁੱਚੇ ਤੌਰ 'ਤੇ ਆਪਣੀ ਕੌਮੀ ਇੱਜ਼ਤ ਜਾਂ ਆਪਣੀ ਇੱਜ਼ਤ ਕਾਇਮ ਨਹੀਂ ਰੱਖ ਸਕਦੀ ਤਾਂ ਉਹ ਧਰਮ ਨਿਸਫਲ ਹੈ। ਇੱਜ਼ਤ ਜਾਂ ਪਤਿ ਹਰ ਪ੍ਰਕਾਰ ਦੀ ਇੱਜ਼ਤ ਦੀ ਲਖਾਇਕ ਹੈ। ਰਾਜਸੀ ਇੱਜ਼ਤ ਸੁਤੰਤਰਤਾ ਹੈ; ਸਮਾਜਕ ਇੱਜ਼ਤ ਸ਼ਰਾਫਤ ਹੈ ਆਦਿ। ਜਿਹੜੀ ਕੌਮ ਅਖੌਤੀ ਧਰਮ-ਕਰਮ ਕਰਦੀ ਹੈ, ਪੂਜਾ-ਪਾਠ ਕਰਦੀ ਹੈ ਅਤੇ ਆਪਣੀ ਪਤਿ, ਸੁਤੰਤਰਤਾ, ਗ਼ੈਰਤ, ਸਤਿਕਾਰ ਨੂੰ ਕਾਇਮ ਨਹੀਂ ਰੱਖ ਸਕਦੀ ਉਹ ਧਰਮ ਨਹੀਂ ਹੈ। ਇਸ ਲਈ ਧਰਮ ਉਹ ਹੀ ਪੂਰਨ ਹੈ ਜੋ ਕੌਮ ਨੂੰ ਸਤਿਕਾਰ ਅਤੇ ਸੁਤੰਤਰਤਾ ਦਾ ਜੀਵਨ ਦੇ ਸਕੇ।

ਇਸ ਪੰਕਤੀ ਵਿਚ ਦੂਜਾ ਭਾਵ ਇਹ ਹੈ ਕਿ ਧਰਮ ਦਾ ਇਕ ਅੰਗ ਸੰਜਮੁ ਹੈ। ਸੰਜਮੁ ਦਾ ਭਾਵ ਆਪਣੇ ਆਪ 'ਤੇ ਜ਼ਬਤ ਹੈ, ਸੰਜਮੁ ਦਾ ਭਾਵ ਬ੍ਰਤ ਵੀ ਹੈ। ਅਹਿੰਸਾ ਵੀ ਬ੍ਰਤ ਹੈ। ਅਹਿੰਸਾ ਪਰਮੋ ਧਰਮ ਮੰਨਿਆ ਗਿਆ ਹੈ। ਇਹ ਬੜਾ ਉੱਚਾ ਸੰਜਮੁ ਹੈ। ਕੌਮ ਨੂੰ ਸਮੁੱਚੇ ਤੌਰ 'ਤੇ ਅਹਿੰਸਕ ਹੋਣਾ ਚਾਹੀਦਾ ਹੈ। ਮਨੁੱਖ ਨੂੰ ਅਹਿੰਸਕ ਹੋਣਾ ਚਾਹੀਦਾ ਹੈ। ਕਿਸੇ ਨੂੰ ਮਨ-ਬਚਨ ਦੁਆਰਾ ਦੁੱਖ ਦੇਣਾ ਵੀ ਹਿੰਸਾ ਹੈ ਪਰ ਅਹਿੰਸਾ ਦੀ ਇਕ ਹੱਦ ਹੈ। ਜਦੋਂ ਕੋਈ ਕੌਮ ਅਹਿੰਸਾ ਕਾਇਮ ਰੱਖਦੀ ਹੈ, ਪਰ ਉਸ ਦੇ ਸਾਹਮਣੇ ਜਾਂ ਉਸ ਦੀਆਂ ਆਪਣੀਆਂ ਸਖਿਤੀਆਂ ਵਿਚ ਸਤ ਭਾਵ ਸੱਚਾਈ ਦਾ ਖ਼ੂਨ ਹੋ ਰਹਿਆ ਹੈ,

ਨਿਆਂ ਕੁਚਲਿਆ ਜਾਂਦਾ ਹੈ ਤਾਂ ਨਿਸ਼ਚੇ ਉਹ ਬ੍ਰਤ ਠੀਕ ਨਹੀਂ। ਉਦੋਂ ਅਹਿੰਸਾ ਹੀ ਹਿੰਸਾ ਬਣ ਜਾਂਦੀ ਹੈ। ਉਦੋਂ ਸੱਚ ਤੇ ਨਿਆਂ ਨੂੰ ਕਾਇਮ ਰੱਖਣ ਲਈ ਸ਼ਾਸਤ੍ਰ ਧਾਰਨ ਕਰਨਾ ਤੇ ਅੰਦੋਲਨ ਕਰਨਾ ਹੀ ਅਹਿੰਸਾ ਤੇ ਨਿਆਂ ਹੈ ਸਤ੍ਰ ਹਿੰਸਾ ਤੇ ਅਹਿੰਸਾ ਦੀਆਂ ਵੱਡੀਆਂ ਵਿਚਾਰਾਂ ਤੋਂ ਵਧੇਰੇ ਪਵਿੱਤਰ ਚੀਜ਼ ਹੈ। ਜੋ ਧਰਮ ਸਤ ਦੇ ਸਤਿਕਾਰ ਰੱਖਿਆ ਲਈ ਸਾਹਸ ਨਹੀਂ ਦੇ ਸਕਦਾ ਉਹ ਧਰਮ ਨਹੀਂ ਹੈ।

ਇਸੇ ਪੰਕਤੀ ਦਾ ਤੀਜਾ ਅੰਗ ਇਹ ਹੈ ਕਿ ਹਰ ਧਰਮ ਦੇ ਬਾਹਰਲੇ ਚਿੰਨ੍ਹ ਵੱਖਰੇ-ਵੱਖਰੇ ਹਨ ਪਰ ਉਨ੍ਹਾਂ ਦੀ ਸਪਿਰਟ ਜਾਂ ਭਾਵਨਾ ਇਕੋ ਹੈ। ਜਤੁ ਸ਼ਬਦ ਉਸ ਸਪਿਰਟ ਜਾਂ ਭਾਵਨਾ ਦਾ ਚਿੰਨ੍ਹ ਹੈ, ਭਾਵ ਇਹ ਹੈ ਕਿ ਬਾਹਰਲਾ ਚਿੰਨ੍ਹ ਅੰਦਰਲੇ ਆਚਰਨ ਦਾ ਲਖਾਇਕ ਹੈ, ਪਰ ਜੇ ਜਨੇਊ ਧਾਰਨ ਕੀਤਾ ਹੋਇਆ ਹੈ, ਅੰਤਰ ਜਤੁ ਜਾਂ ਮਨ ਬਚਨ ਕਰਮ ਦਾ ਜ਼ਬਤ ਨਹੀਂ ਹੈ ਤਾਂ ਜਨੇਊ ਅਰਥਹੀਣ ਹੋ ਜਾਂਦਾ ਹੈ। ਇਸ ਲਈ ਧਰਮ ਦਾ ਤੀਜਾ ਤੱਤ ਉੱਚਾ ਆਚਰਨ ਹੈ।

ਹਰ ਧਰਮ ਦੇ ਪਵਿੱਤਰ ਅਸਥਾਨ ਹਨ। ਉੱਥੇ ਇਸ਼ਨਾਨ ਕੀਤੇ ਜਾਂਦੇ ਹਨ ਪਰ ਜੇ ਉਹ ਅੰਦਰ ਪਵਿੱਤਰਤਾ ਨਹੀਂ ਆਈ ਤਾਂ ਬਾਹਰਲੇ ਇਸ਼ਨਾਨ ਕਰਨ ਨਾਲ ਕੋਈ ਲਾਭ ਨਹੀਂ ਹੋਣਾ।

ਸੋ ਗੁਰੂ ਨਾਨਕ ਸਾਹਿਬ ਦੇ ਧਰਮ ਦਾ ਸੰਕਲਪ ਇਹ ਹੈ ਕਿ ਧਰਮ ਨੇ ਕੌਮ ਨੂੰ ਸੁਤੰਤਰਤਾ ਤੇ ਗ਼ੈਰਤ ਦਾ ਜੀਵਨ ਦੇਣਾ ਹੈ। ਉਸ ਲਈ ਸੱਚ ਦੀ ਰਾਖੀ ਲਈ ਸਾਹਸ ਪੈਦਾ ਕਰਨਾ ਹੈ ਅਤੇ ਕੌਮ ਨੂੰ ਉੱਚਾ ਆਤਮਕ ਉਦੇਸ਼ ਤੇ ਆਚਰਨ ਦੇਣਾ ਹੈ। ਇਹ ਜੀਵਨ 'ਸਤਿ ਸੁਹਾਣ ਸਦਾ ਮਨਿ ਚਾਉ' ਰੂਪ ਪਰਮਾਤਮਾ ਦੀ ਭਗਤੀ ਨਾਲ ਆਉਂਦਾ ਹੈ।

ਗੁਰੂ ਬਾਬੇ ਨੇ ਮਨੁੱਖਤਾ ਦੀ ਸਰੇਸ਼ਟਤਮ ਹੋਣੀ ਦਾ ਚਿਤਰਨ ਕਰਦਿਆਂ ਉਸ ਦੇ ਸੱਤ ਕੋਨ ਨਿਰਧਾਰਤ ਕੀਤੇ ਹਨ। ਉਹ ਸਤੂਨ ਹਨ ਜਿਨ੍ਹਾਂ 'ਤੇ ਗੁਰੂ ਬਾਬੇ ਦੇ ਧਰਮ ਤੇ ਦਰਸ਼ਨ ਦਾ ਸਾਰਾ ਸੰਕਲਪ ਖੜ੍ਹਾ ਹੈ। ਇਹ ਗੁਰੂ ਬਾਬੇ ਦੇ ਪਰਮਾਤਮਾ ਦਾ ਸਰੂਪ ਹਨ ਪਰ ਅਸਲ ਵਿਚ ਪਰਮਾਤਮਾ ਦਾ ਇਹ ਸਰੂਪ ਮਨੁੱਖਤਾ ਦੀਆਂ ਡੂੰਘੀਆਂ ਲੋਚਨਾਵਾਂ ਤੇ ਲਗਨਾਂ ਦਾ ਹੀ ਰੂਪ ਹੈ। ਇਹ ਮਨੁੱਖਤਾ ਦੇ ਸੱਤ ਸੁਪਨੇ, ਆਦਰਸ਼, ਸੰਕਲਪ, ਵਿਸ਼ਵਾਸ ਹਨ ਕਿ ਕਿਸੇ ਦਿਨ ਮਨੁੱਖਤਾ ਇਸ ਹੋਣੀ ਤੀਕ ਪਹੁੰਚ ਜਾਏਗੀ ਅਤੇ ਸਾਰੀ ਮਨੁੱਖਤਾ ਪਰਮਾਤਮਾ ਦਾ ਸਰੂਪ ਹੋ ਜਾਏਗੀ। ਪਰਮਾਤਮਾ ਦਾ ਜੋ ਸਰੂਪ ਹੈ ਉਹ ਮਨੁੱਖਤਾ ਨੂੰ ਪ੍ਰਾਪਤ ਹੋ ਜਾਣਾ ਹੈ। ਮਨੁੱਖ ਨੇ ਪਰਮਾਤਮਾ ਵਿਚ ਜਾਣਾ ਹੈ। ਇਹ ਉਦੋਂ ਹੀ ਹੋਵੇਗਾ ਜਦੋਂ ਪਰਮਾਤਮਾ ਦੇ ਸਾਰੇ ਗੁਣ ਮਨੁੱਖ ਵਿਚ ਪ੍ਰਵੇਸ਼ ਕਰ ਜਾਣਗੇ, ਸਾਰੀ ਮਨੁੱਖਤਾ ਵਿਚ ਪ੍ਰਵੇਸ਼ ਕਰ ਜਾਣਗੇ।

ਉਹ ਕੋਨ ਇਹ ਹਨ :-

| | | |
|---|---|---|
| ੧ | ੧ਓ | ਏਕਤਾ |
| ੨ | ਸਤਿ ਨਾਮੁ | ਸੱਚ |
| ੩ | ਕਰਤਾ ਪੁਰਖੁ | ਕਿਰਤ |
| ੪ | ਨਿਰਭਉ ਨਿਰਵੈਰੁ | ਸਮਾਨਤਾ |
| ੫ | ਅਕਾਲ ਮੂਰਤਿ | ਸੌਂਦਰਜ |
| ੬ | ਅਜੂਨੀ ਸੈਭੰ | ਸਵਾਧੀਨਤਾ |
| ੭ | ਗੁਰ ਪ੍ਰਸਾਦਿ ॥ | ਸੀਲ |

ਇਨ੍ਹਾਂ ਸੱਤ ਪੱਖਾਂ ਦੀ ਵਿਆਖਿਆ ਸਾਰੀ ਨਾਨਕ-ਬਾਣੀ ਵਿਚ ਹੈ। ਇਹ ਸੱਤ ਕੋਨ ਮਿਲ ਕੇ ਮੂਲ ਮੰਤਰ ਹਨ। ਮੂਲ ਮੰਤਰ ਦੀ ਵਿਆਖਿਆ ਜਪੁ, ਵਾਰ ਆਸਾ, ਸਿਧ ਗੋਸਟਿ, ਓਅੰਕਾਰ ਆਦਿ ਬਾਣੀਆਂ ਵਿਚ ਕੀਤੀ ਹੈ। ਇਹੋ ਹੀ ਗੁਰੂ ਬਾਬੇ ਦਾ ਸੰਦੇਸ਼ ਹੈ। ਇਸ ਸੰਦੇਸ਼ ਨੂੰ ਇਸ ਸੱਤ ਅੰਗੀ ਰੂਪ ਵਿਚ ਵਿਚਾਰਦੇ ਹਾਂ।

**ਏਕੰਕਾਰ**

'ਏਕੰਕਾਰ' ਹਿਕ ਪਰਮ-ਸਤਿ ਦਾ ਲਖਾਇਕ ਹੈ ਪਰ ਅਸਲੋਂ ਇਹ ਉਸ ਮਾਨਵੀ ਸੁਪਨੇ ਦਾ

ਚਿੰਨ੍ਹ ਹੈ ਜਿਥੇ ਸਾਰੀ ਮਨੁੱਖਤਾ ਤੇ ਬ੍ਰਹਿਮੰਡ ਇਕ ਹੋ ਜਾਂਦੇ ਹਨ। ਮਨੁੱਖਤਾ ਵਿਚ ਵਿਤਕਰੇ, ਵੰਡੀਆਂ ਤਕਸੀਮਾਂ ਹਨ। ਇਹ ਧੜਿਆਂ, ਫਿਰਕਿਆਂ, ਜਾਤੀਆਂ, ਨਸਲਾਂ, ਰੰਗਾਂ, ਪਾਤੀਆਂ, ਬੋਲੀਆਂ, ਸਭਿਅਤਾਵਾਂ, ਸਭਿਆਚਾਰਾਂ ਵਿਚ ਵੰਡੀ ਹੈ। ਮਨੁੱਖ ਵਿਚ ਭੂਗੋਲਿਕ, ਇਤਿਹਾਸਕ ਵੰਡੀਆਂ ਹਨ ਪਰ ਮਨੁੱਖਤਾ ਦਾ ਸੁਪਨਾ ਇਹ ਹੈ ਕਿ ਇਕ ਦਿਨ ਸਾਰੀਆਂ ਵੰਡੀਆਂ ਖ਼ਤਮ ਹੋ ਜਾਣਗੀਆਂ ਤੇ ਸਾਰੀ ਮਨੁੱਖਤਾ ਇਕ ਹੋ ਜਾਏਗੀ। ਰੰਗ, ਬੋਲੀਆਂ, ਜਾਤੀਆਂ, ਨਸਲ ਆਦਿ ਦੇ ਸਾਰੇ ਫਰਕ ਰਹਿਣਗੇ ਪਰ ਇਹ ਫਰਕ ਵਿੱਥ-ਵਿਤਕਰੇ ਨਹੀਂ ਪਾ ਸਕਣਗੇ। ਇਨ੍ਹਾਂ ਨੂੰ 'ਬਾਹਰਲੀ' ਗੱਲ ਸਮਝਿਆ ਜਾਏਗਾ ਤੇ 'ਏਕੰਕਾਰ' ਨੂੰ ਅੰਦਰਲੀ ਅਸਲੀਅਤ ਮੰਨ ਕੇ, ਮਨੁੱਖਤਾ 'ਇਕ' ਮੰਨੀ ਜਾਏਗੀ। ਭਾਵ ਏਕਤਾ ਦਾ ਆਧਾਰ ਸਾਰੀ ਰਚਨਾ ਦੇ ਪਿੱਛੇ ਧੜਕਦੀ ਏਕੰਕਾਰੀ ਅਸਲੀਅਤ ਹੋਵੇਗੀ। ਨਾਨਕ ਦੇ ਰੰਗ ਮੰਚ ਨਾਲੋਂ ਸੂਤ੍ਰਧਾਰ ਨੂੰ ਵਧੇਰੇ ਸਮਝਿਆ ਜਾਏਗਾ ਅਤੇ ਉਹ ਸੂਤ੍ਰਧਾਰ ਇਕੋ ਹਨ।

'ਸੋਦਰੁ' ਆਪਣੇ ਆਪ ਵਿਚ ਸੁਤੰਤਰ ਰਚਨਾ ਹੈ। ਜਪੁ ਜੀ ਦਾ ਕੇਂਦਰ ਬਣਨ ਤੋਂ ਪਹਿਲਾਂ ਹੀ ਇਹ ਪ੍ਰਭੂ-ਦਰਗਾਹ ਵਿਚ ਗੁਰੂ ਬਾਬੇ ਨੂੰ ਪ੍ਰਾਪਤ ਹੋਈ। ਇਸ ਦਾ ਵਿਸ਼ਾ ਏਕੰਕਾਰ ਹੈ। ਇਹ ਬ੍ਰਹਿਮੰਡੀ ਵਿਸ਼ਵਾਸ ਦੀ ਵਿਆਖਿਆ ਹੈ। ਜਿਥੇ 'ਇਕ' ਦੇ ਦੁਆਲੇ ਸਭ ਕੁਝ ਘੁੰਮ ਰਿਹਾ ਹੈ। ਸਭ ਕੁਝ ਸਾਰੇ ਚੰਨ, ਸੂਰਜ, ਸਿਤਾਰੇ, ਧਰਤੀਆਂ, ਪੁਲਾੜ 'ਏਕੰਕਾਰ' ਦੇ ਦੁਆਲੇ ਘੁੰਮ ਰਹੇ ਹਨ, ਉਸ ਦੇ 'ਹੁਕਮ ਰਜ਼ਾ' ਵਿਚ। 'ਏਕੰਕਾਰ' ਆਪ 'ਗਾਵਨ' ਜਾਂ 'ਸੰਗੀਤ' ਹੈ। ਏਕ ਸੁਰਤ ਦਾ ਤਾਲਮੇਲ ਹੀ 'ਏਕੰਕਾਰ' ਹੈ। ਪਉਣ, ਪਾਣੀ, ਬੈਸੰਤਰ, ਧਰਮ ਰਾਜਾ, ਚਿਤ੍ਰ ਗੁਪਤ, ਦੇਵੀ ਦੇਵਤੇ, ਸਾਰੇ 'ਏਕੰਕਾਰ' ਦੇ ਦੁਆਲੇ ਘੁੰਮਦੇ ਹਨ। ਸਾਰਾ ਕੁਝ ਉਸ ਦੇ ਦੁਆਲੇ ਘੁੰਮ ਰਿਹਾ ਹੈ। 'ਏਕੰਕਾਰ' ਦੀ ਆਰਾਧਨਾ ਕਈ ਰੂਪਾਂ ਵਿਚ ਹੋ ਰਹੀ ਹੈ—ਈਸਰ, ਬਰਮਾ, ਦੇਵੀ-ਦੇਵਤਾ, ਇੰਦਰ, ਸਿਧ, ਜਤੀ-ਸਤੀ, ਸੰਤੋਖੀ, ਸੂਰਮੇ, ਪੰਡਿਤ ਇਹ ਸਾਰੇ 'ਏਕੰਕਾਰ' ਦੀ ਆਰਾਧਨਾ ਕਰ ਰਹੇ ਹਨ। 'ਏਕੰਕਾਰ' ਨੂੰ ਸਾਰੇ ਰੂਪਾਂ ਵਿਚ ਕੀਤੀ ਜਾ ਰਹੀ ਭਗਤੀ ਪ੍ਰਵਾਨ ਹੈ, ਭਾਵ ਉਸ ਨੂੰ ਆਰਾਧਨਾ ਦਾ ਹਰ ਰੂਪ ਪ੍ਰਵਾਨ ਹੈ। ਉਹ ਸੰਨਿਆਸੀਆਂ, ਜੋਗੀਆਂ, ਤਪੱਸਵੀਆਂ ਸਭ ਨੂੰ ਪ੍ਰਵਾਨ ਕਰਦਾ ਹੈ।

'ਸੋਦਰੁ' ਦਾ ਸੰਦੇਸ਼ 'ਅਨੇਕਤਾ ਵਿਚ ਏਕਤਾ' ਦਾ ਹੈ। 'ਸੋਈ ਸੋਈ ਸਦਾ ਸਚੁ ਸਾਹਿਬ' ਹੈ—'ਏਕੰਕਾਰ', ਉਹ 'ਹੈ ਭੀ ਹੋਸੀ, ਜਾਇ ਨ ਜਾਸੀ' ਹੈ; ਉਹ ਰਚਨਾ ਰਚਾਣ ਵਾਲਾ ਹੈ—ਅਨੇਕ ਰੰਗਾਂ, ਰੂਪਾਂ ਦੀ ਰਚਨਾ ਉਸ ਨੇ ਸਾਜੀ ਹੈ; ਰਚਨਾ ਉਸ ਦੀ ਮਾਇਆ-ਸ਼ਕਤੀ ਹੈ, ਉਹ ਸਭ ਦੀ ਸੰਭਾਲ ਕਰਦਾ ਹੈ; ਉਹ ਹੁਕਮ-ਭਾਣੇ ਦਾ ਮਾਲਕ ਹੈ; 'ਏਕੰਕਾਰ' ਦੀ ਵਿਸ਼ੇਸ਼ਤਾ ਇਹ ਹੈ ਕਿ ਸਭ ਕੁਝ ਉਸ ਦੀ 'ਰਜ਼ਾ' ਵਿਚ -'ਨਾਮ ਰਹਣ ਰਜਾਈ'।

'ਸੋਦਰੁ' ਮਨੁੱਖਤਾ ਦਾ ਹਿਰਦਾ ਹੈ, ਉਸ ਦਾ ਸੁਪਨਾ ਹੈ। ਇਹ ਮਨੁੱਖੀ ਹਿਰਦੇ ਵਿਚ ਹੀ ਸਾਕਾਰ ਹੋ ਰਿਹਾ ਸੁਪਨਾ ਹੈ। ਇਹ ਲਗਨ ਹੈ ਕਿ ਮਨੁੱਖਤਾ ਵਿਚ 'ਏਕਤਾ' ਬਲਵਾਨ ਹੋਵੇ। 'ਸੋਦਰੁ' ਦਾ ਗਾਉਣਾ ਕਰਤਾਰਪੁਰ ਦਾ ਨਿਤਨੇਮ ਸੀ। 'ਸੋਦਰੁ ਆਰਤੀ ਗਾਵੀਏ'—ਮਹਾਨ ਸੰਦੇਸ਼ ਹੈ।

ਰਾਵੀ ਦੇ ਸੱਜੇ ਜਾਂ ਖੱਬੇ ਕੰਢੇ 'ਤੇ ਹੀ ਗੁਰੂ ਬਾਬਾ ਜੀ ਨੇ ਬਾਣੀ 'ਓਅੰਕਾਰ' ਦੀ ਰਚਨਾ ਕੀਤੀ। ਗੁਰੂ ਬਾਬਾ ਸ਼ਾਇਦ ਬਾਣੀ ਦੇ ਆਵੇਸ਼ ਨਾਲ ਡੇਰਾ ਬਾਬਾ ਨਾਨਕ ਵਾਲੀ ਥਾਵੇਂ ਆ ਬੈਠਦੇ ਤੇ ਬਾਣੀ ਦੀ ਫੁਹਾਰ ਲਾ ਦਿੰਦੇ। 'ਓਅੰਕਾਰ' ਬਾਣੀ 'ਏਕੰਕਾਰ' ਦੀ ਵਿਆਖਿਆ ਹੈ। ਗੁਰੂ ਬਾਬਾ ਜੀ ਦੀ ਭਾਰਤੀ ਆਸਤਕ ਮੱਤਾਂ ਨਾਲ ਵੀ ਸਾਰਾ ਜੀਵਨ ਚਰਚਾ ਹੁੰਦੀ ਰਹੀ, ਸੰਵਾਦ ਹੁੰਦਾ ਰਿਹਾ। ਬ੍ਰਹਮਣ ਮਤਿ ਵੀ ਆਸਤਕ ਹੈ, ਗੁਰਮਤਿ ਵੀ ਆਸਤਕ ਹੈ ਪਰ ਦੋਹਾਂ ਵਿਚ ਵੀ ਭਾਰੀ ਅੰਤਰ ਹੈ। ਬ੍ਰਹਮਣ ਮਤਿ ਸ਼ਾਖਾਂ ਤੋਂ ਪੇੜ ਵੱਲ ਆਇਆ ਹੈ; ਗੁਰਮਤਿ ਪੇੜ ਤੋਂ ਸਾਖ ਵੱਲ ਗਇਆ ਹੈ; ਬ੍ਰਹਮਣਮਤਿ ਅਨੇਕਤਾ ਤੋਂ ਏਕਤਾ ਵੱਲ ਆਇਆ ਹੈ, ਗੁਰਮਤਿ ਨੇ ਏਕਤਾ ਤੋਂ ਅਨੇਕਤਾ ਦੇਖੀ ਹੈ; ਬ੍ਰਹਮਣ ਕੁਦਰਤ ਤੋਂ ਕਾਦਰ ਵੱਲ ਗਿਆ ਹੈ, ਗੁਰਮਤਿ ਕਾਦਰ ਤੋਂ ਕੁਦਰਤ ਵੱਲ ਗਿਆ ਹੈ; ਬ੍ਰਹਮਣਮਤਿ ਵਿਸਥਾਰ, ਵਿਸ਼ਲੇਸ਼ਣ ਦਾ ਮਤਿ ਹੈ—ਗੁਰਮਤਿ ਏਕਤਾ, ਅਖੰਡਤਾ, ਅਭੰਜਤਾ ਦਾ ਮਤਿ ਹੈ। ਬ੍ਰਹਮਣਮਤਿ ਛੇਦਕ

ਹੈ। ਉਹ ਬ੍ਰਹਮਾ, ਵਿਸ਼ਨੂੰ, ਸ਼ਿਵ ਨੂੰ ਮੰਨ ਕੇ ਇਕ ਬ੍ਰਹਮ ਵੱਲ ਗਿਆ ਹੈ। ਉਹ ਰਾਜ, ਤਮ ਸਤ ਵੱਲੋਂ ਏਕ ਵੱਲ ਗਿਆ ਹੈ ਪਰ ਗੁਰਮਤਿ ਲਈ 'ਏਕ' ਪਹਿਲਾਂ ਹੈ, ਓਕੰਕਾਰ ਮਗਰੋਂ ਹੈ। ੧ਓ ਗੁਰਮਤਿ ਵਿਚ ਬ੍ਰਹਮਾ, ਵਿਸ਼ਨੂੰ, ਸ਼ਿਵ 'ਏਕੰਕਾਰ' ਵਿਚੋਂ ਉਪਜੇ ਹਨ :

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥ (ਪੰਨਾ 929)
ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥੧॥ (ਪੰਨਾ 930)

'ਓਨਮ ਅਖਰੁ ਤ੍ਰਿਭਵਣ ਸਾਰੁ' ਗੁਰਮਤਿ ਦੀ ਬੁਨਿਆਦੀ ਚੀਜ਼ ਹੈ। 'ਸਾਰ' ਏਕੰਕਾਰ ਹੈ; ਸੋਮਾ ਏਕੰਕਾਰ ਹੈ, ਉਸ ਤੋਂ ਸਾਰੀ ਰਚਨਾ ਹੈ। ਗੁਰੂ ਬਾਬੇ ਨੇ 'ਤੀਨਿ ਭਵਨ ਇਕ ਜੋਤੀ' ਦੇਖੀ; 'ਏਕੋ ਭਵਰ ਭਵੈ ਤਿਹੁ ਲੋਇ' ਦੇਖਿਆ ਤੇ 'ਊਰਮ ਧੂਰਮ ਜੋਤਿ ਉਜਾਲਾ' ਦੇਖਿਆ। ਇਸੇ ਕਰਕੇ 'ਏਕੰਕਾਰੀ-ਏਕਤਾ' ਮਨੁੱਖੀ ਹੋਣੀ ਵਿਚ ਹੈ। ਮਨੁੱਖੀ ਹਿਰਦੇ ਦੀ ਤੜਪ 'ਏਕਤਾ' ਹੈ।

'ਏਕੰਕਾਰੀ-ਬਿਰਤੀ' ਨੇ ਗੁਰਮਤਿ ਨੂੰ ਤਨਜ਼ੀਮ ਵਾਲਾ ਧਰਮ ਬਣਾਇਆ ਹੈ। ਇਸੇ ਪ੍ਰਕਾਰ ਦੀ ਵੰਡ-ਜਾਤ-ਪਾਤ, ਰੰਗ, ਬੂ, ਅਮੀਰੀ, ਗਰੀਬੀ, ਦੇਸ਼, ਪ੍ਰਦੇਸ਼ ਦੀ ਇਥੇ ਨਹੀਂ ਹੋ ਸਕਦੀ ਜਦੋਂ ਕਿ ਬ੍ਰਹਮਵਾਦ ਦੀ ਬਿਰਤੀ ਹੀ ਤਕਸੀਮ ਦੀ ਹੈ। ਉਥੇ ਦੇਵੀ ਦੇਵਤੇ ਵੰਡੇ ਹੋਏ ਹਨ; ਜਾਤਾਂ-ਪਾਤਾਂ ਦਾ ਕੋਈ ਅੰਤ ਨਹੀਂ। ਗੁਰੂ ਬਾਬੇ ਦੇ ਘਰ ਕੇਵਲ ਸੰਗਤ-ਪੰਗਤ ਹੈ। ਇਹ ਮਨੁੱਖੀ ਸੁਪਨਾ ਸਾਕਾਰ ਹੋ ਰਿਹਾ ਹੈ। ਛੇਦਕ ਬਿਰਤੀ ਅਨੁਸਾਰ ਬ੍ਰਹਮਣ ਮਤਿ ਵੇਰਵਿਆਂ ਦਾ ਧਰਮ ਬਣਿਆ ਜਿਥੇ ਦ੍ਰਿੜ੍ਹ ਕਰਾਇਆ ਜਾਂਦਾ ਹੈ ਕਿ ਹਰ ਰਸਮ, ਰੀਤ, ਪੂਜਾ-ਅਰਚਾ, ਪੁੰਨ, ਦਾਨ, ਧਰਮ, ਕਰਮ ਦੇ ਇਹ ਵੇਰਵੇ ਹਨ, ਹਰ ਘੜੀ ਪਲ ਦਾ ਵੇਰਵਾ ਹੈ। ਗੁਰੂ ਬਾਬੇ ਨੇ ਕੇਵਲ ਸੇਧ ਦਿੱਤੀ ਹੈ, ਵੇਰਵਾ ਕੋਈ ਨਹੀਂ ਹੈ। ਕੋਈ ਰਸਮ, ਰੀਤ, ਧਰਮ, ਕਰਮ ਨਹੀਂ ਹੈ। ਸੇਧ ਹੈ ਕਿਰਤ ਕਰੋ, ਨਾਮ ਜਪੋ, ਵੰਡ ਛਕੋ। ਬ੍ਰਹਮਣ ਮਤਿ ਸਰਗੁਣ ਤੋਂ ਨਿਰਗੁਣ ਵੱਲ ਗਿਆ ਹੈ, ਇਸ ਲਈ ਉਹ ਆਕਾਰ ਦੀ ਪਕੜ ਵਿਚ ਹੈ, ਪ੍ਰਕ੍ਰਿਤੀ ਦੀ ਪਕੜ ਵਿਚ ਹੈ ਪਰ ਗੁਰਮਤਿ ਨੇ ਪਹਿਲਾਂ 'ਏਕੰਕਾਰ' ਨੂੰ ਦ੍ਰਿੜ੍ਹ ਕੀਤਾ ਹੈ, ਇਸ ਲਈ ਉਹ 'ਹਾਟੀ ਬਾਟੀ ਨੀਂਦ ਨਾ ਆਵੈ' ਵਾਲਾ ਧਰਮ ਹੈ। ਉਹ ਗ੍ਰਿਹਸਤ ਵਿਚ ਨਿਰਲੇਪ ਰਹਿਣ ਦਾ ਧਰਮ ਹੈ। ਗੁਰਮਤਿ ਵਿਚ ਵਿਲਾਸ ਨਹੀਂ ਹੈ, ਸੰਜਮ ਹੈ; ਬ੍ਰਹਮਣ ਮਤਿ ਨੇ ਤੁਰਦਿਆਂ-ਤੁਰਦਿਆਂ ਵਿਲਾਸ; ਭੋਗ; ਪਦਾਰਥਵਾਦ ਦਾ ਰੂਪ ਧਾਰਨ ਕਰ ਲਿਆ ਸੀ; ਕਿਉਂਕਿ ਉਹ 'ਏਕੰਕਾਰ' ਨੂੰ ਮਨੌਤ ਸਮਝਦੇ ਹਨ; ਪਰ 'ਬਹੁ-ਦੇਵਵਾਦ' ਉਨ੍ਹਾਂ ਦਾ ਅਸਲ ਧਰਮ ਸੀ :-

'੧ਓ ਵਿਚ ਗੁਰੂ ਬਾਬੇ ਨੇ ਭਾਰਤੀ ਆਸਤਕ ਵਿਚਾਰਧਾਰਾ ਨੂੰ ਨਵੀਂ ਸੇਧ ਦਿੱਤੀ ਕਿ 'ਏਕੰਕਾਰ' ਨੂੰ ਖੇਡ ਸਮਝਣ, ਪਹਿਲਾਂ ਸਮਝਣ ਤੇ ਉਸ ਵਿਚੋਂ ਸਾਰੇ ਵਿਸਥਾਰ ਦੀ ਸੰਭਾਵਨਾ ਦੇਖਣ। 'ਏਕੰਕਾਰ' ਏਕਤਾ ਹੈ। ਜਾਤ-ਪਾਤ, ਰੰਗ-ਰੂਪ, ਦੇਸ-ਪ੍ਰਦੇਸ, ਸਭਿਅਤਾ-ਸਭਿਆਚਾਰ, ਵੇਦ-ਕਤੇਬ, ਦੇਹੁਰਾ-ਮਸੀਤ, ਪੂਜਾ ਨਿਵਾਜ ਆਦਿ ਦੀ ਏਕਤਾ ਤੇ ਤਾਂ ਹੀ ਰਹਿ ਸਕਦੀ ਹੈ ਜਾਂ ਮੰਨੀ ਜਾ ਸਕਦੀ ਹੈ, ਜੇ ਪਹਿਲਾਂ ਵਿਚਾਰ, ਸੰਕਲਪ, ਸਿਧਾਂਤ, ਵਿਸ਼ਵਾਸ, ਪ੍ਰਤੀਤ ਵਿਚ ਕੋਈ 'ਏਕਤਾ' ਦਿੱਸੇ। ਗੁਰੂ ਬਾਬੇ ਨੇ ਉਹ ਸਿਧਾਂ-ਪ੍ਰਤੀਤ ਦੀ ਏਕਤਾ ਦੇ ਦਿੱਤੀ ਤੇ ਸਾਰੀ ਮਨੁੱਖਤਾ ਦੇ ਇਕ ਹੋਣ ਦਾ ਸਿੱਟਾ ਉਸ ਵਿਚੋਂ ਸੁਤੇ-ਸਿਧ ਨਿਕਲ ਆਇਆ। ਇਹ ਉਸ ਦੇ ਕੰਕਾਰ-ਸਿਧਾਂਤ ਦੇ ਫਲ ਹਨ ਕਿ ਗੁਰੂ ਬਾਬੇ ਦੇ ਡੇਰੇ ਵਿਚ ਜਾਤ-ਪਾਤ ਦਾ ਵਿਤਕਰਾ ਨਹੀਂ ਹੈ; ਸ਼ਗਨਾਂ-ਮੰਗਲਾਂ ਦਾ ਝਗੜਾ ਨਹੀਂ; ਦੇਵ ਬੋਲੀ ਤੇ ਮਲੇਛ ਬੋਲੀ ਦਾ ਫਰਕ ਨਹੀਂ ਹੈ; ਰੀਤਾਂ ਰਸਤਾਂ ਦੇ ਬੋਝ ਨਹੀਂ ਹਨ; ਪੁੰਨ-ਦਾਨ ਦੇ ਝਗੜੇ ਨਹੀਂ ਹਨ।

'ਏਕੰਕਾਰ' ਪਰਤ ਸਤਿਆ ਦਾ ਪ੍ਰਥਮ ਸਰੂਪ ਹੋ ਕੇ ਇਕੋ ਹੀ ਮਨੁੱਖਤਾ ਦੇ ਹਿਰਦੇ ਦੀ ਪਹਿਲੀ ਧੜਕਣ ਹੈ। 'ਏਕਤਾ' ਵਿਸ਼ਵ-ਵਿਆਪੀ ਲਗਨ ਹੈ।

'ਵਾਰ ਆਸਾ' ਵਿਚ ਇਨ੍ਹਾਂ ਵੰਡਾਂ-ਵੇਰਵਿਆਂ ਤੇ ਵਿਤਕਰਿਆਂ ਨੂੰ ਹੀ ਹਉਮੈਂ ਦੱਸਿਆ ਹੈ। ਹਉਮੈਂ ਜ਼ਿੰਦਗੀ ਨੂੰ ਵੰਡਦੀ ਹੈ। ਹਉਮੈਂ ਜੋਗੀ-ਭੋਗੀ, ਸ਼ਰ੍ਹਾ-ਸ਼ਰੀਅਤ, ਰਾਜਾ-ਪਰਜਾ, ਪੜ੍ਹਿਆ-

ਅਨਪੜ੍ਹਿਆ। ਪੰਡਿਤ-ਮੂਰਖ, ਪੁੰਨ-ਮੰਦ ਕਰਨੀ, ਮਰਜਾਦਾ ਪਾਲਨ ਤੇ ਨਾਮ ਮਰਜਾਦਾ ਧਾਲਨ, ਤਰਾਧਾਰੀ-ਬੇਤਰਾ, ਪਿਤਰ-ਪੂਜ ਤੇ ਨਾ-ਪਿਤਰਪੂਜ, ਇਸਤਰੀ-ਪੁਰਸ਼, ਭਗਤ-ਅਭਗਤ ਦੇ ਵਿਤਕਰੇ ਪੈਦਾ ਕਰਦੀ ਹੈ। ਵਾਰ ਆਸਾ ਵਿਚ ਇਹ ਸਾਰੇ ਵਿਤਕਰੇ ਦੱਸੇ ਹੋਏ ਹਨ। ਇਹ ਵਿਤਕਰੇ 'ਏਕੰਕਾਰ' ਸਿਧਾਂਤ ਦੇ ਵਿਰੋਧੀ ਹਨ। ਗੁਰੂ ਬਾਬੇ ਨੇ ਇਨ੍ਹਾਂ ਨੂੰ ਧਰਮ ਨਹੀਂ ਮੰਨਿਆ ਹੈ। ਗੁਰੂ ਬਾਬੇ ਨੇ ਨਿਰੰਕਾਰੀ ਖਿਆਲ ਦੀ ਉਪਾਸਨਾ ਦੱਸੀ ਹੈ। ਬਿਰਤੀ ਧਰਮ ਹੈ। ਜੋਗ ਬਿਰਤੀ ਹੈ, ਭੋਗ ਦੀ ਬਿਰਤੀ ਹੈ। ਬਾਹਰਲੇ ਭੇਖ ਨਾਲ ਨਾ ਜੋਗ ਹੁੰਦਾ ਹੈ, ਨਾ ਭੋਗ ਹੁੰਦਾ ਹੈ। ਸ਼ਰ੍ਹਾ ਬਿਰਤੀ ਹੈ, ਭਾਵਨਾ ਹੈ। ਕੁਝ ਰੂਪ ਧਾਰਨ ਕਰ ਲੈਣਾ ਸ਼ਰ੍ਹਾ ਵਾਲਾ ਨਹੀਂ ਬਣਿਆ ਜਾਂਦਾ ਤੇ ਪਿਤਰ-ਪੂਜਾ ਤੇ ਪੁੰਨ-ਦਾਨ ਬਿਰਤੀ ਹੈ। ਭਾਵਨਾ ਹੈ। ਸ਼ਰਾਧ-ਜਗ ਕਰ ਦੇਣਾ ਕਾਫ਼ੀ ਨਹੀਂ ਹੈ। ਖ਼ਿਆਲ ਨੂੰ ਪਕੜਨਾ ਧਰਮ ਹੈ, ਸਪਿਰਟ ਨੂੰ ਧਾਰਨਾ ਧਰਮ ਹੈ; ਵਿਵਹਾਰ ਧਰਮ ਨਹੀਂ ਹੈ।

### ਸੱਚ

ਗੁਰੂ ਬਾਬੇ ਨੇ ਮਨੁੱਖਤਾ ਦੇ ਹਿਰਦੇ ਵਿਚ ਦੂਜੀ ਮਹਾਨ ਲਗਨ ਨੂੰ 'ਸਤਿਨਾਮ' ਕਿਹਾ ਹੈ। ਇਹ ਪਰਮ-ਸਤਿ ਨੂੰ ਇਕ ਹੋਰ ਕੋਣ ਤੋਂ ਦੇਖਣਾ ਹੈ। 'ਜੇਤਾ ਕੀਤਾ ਤੇਤਾ ਨਾਉ' ਹੈ। ਨਾਮ ਇਹ ਜਗਤ ਹੈ। ਮਨੁੱਖ ਨੂੰ ਇਹ ਜਾਨਣ ਦਾ ਕੋਈ ਲਾਭ ਨਹੀਂ, ਜਿਸ ਦੁਨੀਆਂ ਵਿਚ ਉਹ ਰਹਿੰਦਾ ਹੈ, ਉਹ ਮਾਇਆ-ਛਾਇਆ ਹੈ, ਛਿਨ-ਭੰਗਰ ਹੈ ਤੇ ਛਾਈ-ਮਾਈ ਹੋਣ ਵਾਲੀ ਹੈ, ਨਾ ਹੀ ਮਨੁੱਖ ਨੂੰ ਇਹ ਜਾਣ ਕੇ ਕੋਈ ਤਸੱਲੀ ਹੋ ਸਕਦੀ ਹੈ ਕਿ ਉਸ ਦੀ ਦੁਨੀਆਂ ਨਿਰੀ ਜ਼ਹਿਰ ਤੇ ਬਿਖ ਰੂਪ ਹੈ, ਨਾ ਹੀ ਉਸ ਨੂੰ ਇਹ ਜਾਣ ਕੇ ਕੋਈ ਖੁਸ਼ੀ ਹੈ ਕਿ ਉਹ ਇਕ ਸੁਪਨਾ ਦੇਖ ਰਿਹਾ ਹੈ ਜਿਹੜਾ ਅੱਖਾਂ ਖੁੱਲ੍ਹਣ ਨਾਲ ਸਮੇਟਿਆ ਜਾਏਗਾ, ਨਾ ਹੀ ਇਹ ਜਾਣ ਕੇ ਉਸ ਨੂੰ ਕੋਈ ਉਤਸ਼ਾਹ ਹੋ ਸਕਦਾ ਹੈ ਕਿ ਇਹ ਦੁਨੀਆਂ ਇਕ ਲੀਲ੍ਹਾ ਹੈ, ਕੋਈ ਨਾਟਕ ਹੈ ਤੇ ਪਰਦਾ ਡਿੱਗਣ ਨਾਲ ਖੇਲ ਸਮੇਟਿਆ ਜਾਏਗਾ। ਗੁਰੂ ਬਾਬੇ ਨੇ ਵੀ ਕਈ ਥਾਈਂ ਜਗਤ ਨੂੰ 'ਧੂੰਏਂ ਕਾ ਧਵਲਹਰ', ਬਾਜੀ ਖੇਲ ਰਿਹਾ ਹੈ ਪਰ ਉਨ੍ਹਾਂ ਨੇ ਪ੍ਰਮੁੱਖ ਰੂਪ ਵਿਚ ਸਾਡੀ ਦੁਨੀਆਂ ਦੇ ਸੱਚ ਨੂੰ ਸੱਚ ਸਮਝਿਆ ਹੈ, ਸੱਚ ਕਿਹਾ ਹੈ ਅਤੇ ਇਸ ਸੱਚ ਨੂੰ ਪ੍ਰਵਾਨ ਕਰਨ ਦੀ ਤਾਕੀਦ ਕੀਤੀ ਹੈ। ਆਪ ਨੇ ਸਾਰੇ ਪੁਲਾੜ 'ਤੇ ਆਪਣੇ ਬ੍ਰਹਿਮੰਡ ਨੂੰ ਜਿਸ ਵਿਚ ਪਾਤਾਲਾ ਪਾਤਾਲ, ਆਗਾਸਾ ਆਗਾਸ, ਤਾਰਿਕਾ ਮੰਡਲ ਹਨ, ਸੱਚ ਮੰਨਿਆ ਹੈ। ਉਨ੍ਹਾਂ ਨੇ ਜਪੁ ਜੀ ਵਿਚ ਪ੍ਰਮੁੱਖ ਵਿਚਾਰ ਹੀ ਇਹ ਲਿਆ ਹੈ ਕਿ ਦੁਨੀਆਂ ਦੀ ਅਸਲੀਅਤ ਨੂੰ ਪ੍ਰਵਾਨ ਕਰੋ। ਇਹ ਦੁਨੀਆਂ ਸੋਹਣੀ ਦੁਨੀਆਂ ਹੈ, ਇਹ ਰਾਤਾਂ-ਰੁਤਾਂ, ਥਿਤਾਂ-ਵਾਰਾਂ, ਪਉਣਾਂ-ਪਾਣੀਆਂ, ਆਕਾਸ਼ਾਂ-ਪਾਤਾਲਾਂ, ਰੂਪਾਂ-ਰੰਗਾਂ, ਜੀਆਂ-ਜੰਤਾਂ ਦਾ ਬ੍ਰਹਿਮੰਡ ਹੈ, ਜਿਸ ਵਿਚ ਸਾਡੀ ਧਰਤੀ ਧਰਮਸਾਲ ਹੈ। ਇਹ ਸੱਚੇ ਫਰਜ਼ਾਂ ਦੀ ਦੁਨੀਆਂ ਹੈ। ਇਹ ਜ਼ੁੰਮੇਂਵਾਰੀ ਹੀ ਦੁਨੀਆਂ ਹੈ। ਇਥੇ ਕਰਮਾਂ-ਪ੍ਰਤਿਕਰਮਾਂ ਦੀ ਦੁਨੀਆਂ ਹੈ—ਜੋ ਕਰਮ ਇਥੇ ਕੀਤੇ ਜਾ ਰਹੇ ਹਨ, ਉਹ ਫਲੀ ਭੂਤ ਹੋਣੇ ਹਨ, ਉਨ੍ਹਾਂ ਨੇ ਸਾਡਾ ਭਵਿੱਸ਼ ਬਣਾਨਾ ਜਾਂ ਵਿਗਾੜਨਾ ਹੈ। ਉਨ੍ਹਾਂ ਸਾਡੀ ਹੋਣੀ ਤੇ ਸੁਭਾ ਉਸਾਰਨਾ ਹੈ। ਇਹ ਅਸਲੀਅਤ ਦੀ ਦੁਨੀਆਂ ਹੈ ਜਿਥੋਂ ਦਾ ਹਰ ਕਰਮ ਸੱਚੀ ਦਰਗਹ ਵਿਚ ਵਿਚਾਰਿਆ ਜਾਣਾ ਹੈ। ਇਸ ਧਰਤੀ ਵਿਚੋਂ ਉਪਜੇ ਲੋਕ ਜੋਧੇ, ਮਹਾਂਬਲੀ, ਸੂਰਮੇ ਹੋਏ ਹਨ। ਇਥੋਂ ਸਿਧ ਸੁਰਨਾਥ ਬਣੇ ਹਨ। ਇਹ ਦੁਨੀਆਂ ਬਹੁਤ ਵਿਸ਼ਾਲ ਹੈ—ਕੇਤੀਆਂ ਹੀ ਕਰਮ ਭੂਮੀਆਂ ਹਨ ਤੇ ਸਾਰੀਆਂ ਦੁਨੀਆਂ ਵਿਚ ਸਿਧ, ਬੁਧ, ਨਾਥ, ਦੇਵ, ਦਾਨਵ, ਪਾਤਸ਼ਾਹ-ਨਰਿੰਦ ਹੋਏ ਹਨ।

'ਵਾਰ ਆਸਾ' ਵਿਚ ਇਸੇ ਦੁਨੀਆਂ ਦੇ ਖੰਡਾਂ, ਬ੍ਰਹਮੰਡਾਂ, ਲੋਕਾਂ, ਆਕਾਰਾਂ ਨੂੰ ਸੱਚਾ ਮੰਨਿਆ ਹੈ। ਅਸਲੀਅਤ ਨੂੰ ਠਹਿਰਾਇਆ ਹੈ। ਜਿਥੇ ਰੂਪਾਂ-ਰੰਗਾਂ ਪਉਣਾਂ-ਪਾਣੀਆਂ, ਸੂਰਜਾਂ-ਚੰਦਾਂ, ਧਰਤੀਆਂ-ਖਾਣੀਆਂ ਦਾ ਵਿਸਮਾਦ ਦੇਖਿਆ ਜਾ ਸਕਦਾ ਹੈ। ਇਸ ਦੁਨੀਆਂ ਦੇ ਕਰਮਾਂ ਦਾ ਲੇਖਾ ਹੈ, ਸਭ ਦੀ ਜੀਵਨ ਵਲ ਜ਼ਿੰਮੇਂਵਾਰੀ ਹੈ—ਕਰਣੀ ਕੀਰਤਿ ਵਾਚੀ ਜਾਣੀ ਹੈ।

'ਸਿਧ ਗੋਸਟਿ' ਗੁਰੂ ਨਾਨਕ ਚਿੰਤਨ ਦੀ ਵਿਸ਼ੇਸ਼ ਪ੍ਰਤੀਨਿਧ ਰਚਨਾ ਹੈ। ਇਸ ਦੀ ਰਚਨਾ

ਵੀ ਕਰਤਾਰਪੁਰ ਵਾਸ ਸਮੇਂ ਰਾਵੀ ਦੇ ਇਸ ਜਾਂ ਉਸ ਕੰਢੇ ਬੈਠ ਕੇ ਗੁਰੂ ਬਾਬਾ ਜੀ ਨੇ ਕੀਤੀ। ਇਸ ਦਾ ਤੌਂਦਰੀ ਵਿਸ਼ਾ ਹੀ ਇਹ ਹੈ ਕਿ ਸੰਸਾਰ ਦਾ ਜੀਵਨ ਮਹਾਨ ਹੈ। ਇਸ ਵਿਚ ਪ੍ਰਵਿਰਤ ਹੋਣਾ ਮਨੁੱਖੀ ਧਰਮ ਹੈ ਅਤੇ ਇਸ ਤੋਂ ਭੱਜ ਕੇ ਨੱਸ ਜਾਣਾ ਕਾਇਰਤਾ ਹੈ। ਇਸ ਵਿਚ ਕਈ ਮੁਸ਼ਕਿਲਾਂ ਹਨ। ਕਈ ਗਿਰਾਵਟ ਦੇ ਮੌਕੇ ਹਨ, ਕਈ ਜ਼ਹਿਰੀਲੇ ਸਰਪ ਡੱਸਣ ਵਾਲੇ ਹਨ, ਪਰ ਫਿਰ ਵੀ ਇਸ ਨੂੰ ਛੱਡ ਕੇ ਦੌੜ ਜਾਣਾ ਪਾਪ ਹੈ। ਇਸ ਦੁਨੀਆਂ ਨੂੰ ਅਸਲੀਅਤ ਸਮਝਣਾ ਹੈ, ਇਹ ਸੁਨ ਨਹੀਂ ਹੈ ਇਹ ਸੁੰਨ ਵਿਚੋਂ ਉਪਜਣ ਵਾਲੀ ਸੁੰਨ-ਰੂਪ ਨਹੀਂ ਹੈ, ਇਹ ਜਗਤ ਅਸਲੀਅਤ ਹੈ, ਇਸ ਦਾ ਜੀਵਨ ਸਾਰਥਕ ਹੈ। 'ਸਿਧ ਗੋਸਟਿ' ਦੋ ਜੀਵਨ-ਢੰਗਾਂ ਦੀ ਟੱਕਰ ਹੈ—ਜੋਗੀਆਂ ਦਾ ਜੀਵਨ-ਢੰਗ 'ਹਾਟੀ ਬਾਟੀ ਰਹਹਿ ਨਿਰਾਲੇ' ਦਾ ਹੈ, ਪਰ ਗੁਰੂ ਬਾਬੇ ਦਾ ਜੀਵਨ-ਢੰਗ 'ਹਾਟੀ ਬਾਟੀ ਨੀਂਦ ਨਾ ਆਵੈ' ਦਾ ਹੈ ਭਾਵ ਦੁਨੀਆਂ ਵਿਚ ਹੀ ਨਿਰਲੇਪ ਰਹਿਣ ਦਾ ਹੈ। ਗੁਰੂ-ਬਾਬੇ ਨੇ ਜੋਗੀਆਂ ਨਾਲ ਸੰਮਤੀ ਪ੍ਰਗਟ ਕੀਤੀ ਹੈ ਕਿ ਜੀਵਨ ਦੁਤਰ ਹੈ। ਇਸ ਨੂੰ ਸਫ਼ਲਤਾ ਨਾਲ ਜੀ ਸਕਣਾ ਕਠਿਨ ਹੈ, ਪਰ ਇਸ ਦਾ ਇਹ ਭਾਵ ਕਿਸੇ ਤਰ੍ਹਾਂ ਵੀ ਨਹੀਂ ਹੈ ਕਿ ਇਸ ਨੂੰ ਛੱਡ ਕੇ ਭੱਜ ਜਾਈਏ, ਸਗੋਂ ਸਮਾਜ ਵੱਲੋਂ ਆਪਣੀ ਜ਼ਿੰਮੇਂਵਾਰੀ ਨੂੰ ਅਨੁਭਵ ਕਰਨਾ ਹੈ ਤੇ ਆਪ ਪਾਰ ਹੋਣਾ ਹੈ ਅਤੇ ਸਾਥੀਆਂ ਨੂੰ ਪਾਰ ਲੈ ਜਾਣਾ ਹੈ। ਸਾਧ ਨੂੰ ਪਾਰ ਲੰਘਾਉਣਾ ਹੈ, ਆਪ ਪਾਰ ਲੰਘਣਾ ਹੈ। ਗੁਰੂ ਬਾਬੇ ਨੇ ਦੇਖਿਆ ਕਿ ਜੋਗੀਆਂ ਵਿਚ ਸਰਪਨ ਖਾਧਾ ਜਗ ਦੇਖ ਕੇ ਨਿਰਾਸਤਾ ਉਪਜੀ ਹੈ। ਉਨ੍ਹਾਂ ਨੇ ਨਿਰਵਿਰਤੀ ਦਾ ਰਸਤਾ ਨਿਰਾਸਤਾ ਕਰਕੇ ਚੁਣਿਆ ਹੈ, ਜਿਸ ਦਾ ਫਲ ਇਹ ਹੋਇਆ ਹੈ ਕਿ ਉਨ੍ਹਾਂ ਵਿਚ ਨਿਰੋਧ ਦੀ ਰੁਚੀ ਉਪਜੀ ਹੈ। ਉਹ ਸਰੀਰ 'ਤੇ ਬਿਭੂਤ ਮਲ ਕੇ, ਧੂਣੀਆਂ ਤਪਾ ਕੇ, ਸਰੀਰ ਨੂੰ ਸਾੜਦੇ ਸਨ। ਸਮਾਜ ਦੀ ਉਨ੍ਹਾਂ ਲਈ ਮਹਾਨਤਾ ਨਹੀਂ ਸੀ। ਨਿਜਤਵ ਉਨ੍ਹਾਂ ਲਈ ਸਭ ਕੁਝ ਸੀ। ਉਹ ਆਪਣੀ ਜ਼ਾਤੀ ਮੁਕਤੀ ਚਾਹੁੰਦੇ ਸਨ। ਗੁਰੂ ਬਾਬੇ ਦਾ ਸੰਦੇਸ਼ ਜਗਤ ਦੀ ਮਹਾਨਤਾ ਨੂੰ ਅਨੁਭਵ ਕਰਨ ਦਾ ਹੈ; ਆਪ ਤਰਨ ਤੇ ਹੋਰਾਂ ਨੂੰ ਪਾਰ ਲੰਘਾਵਣ ਦਾ ਹੈ। ਜਗਤ ਵਿਚ ਰਹਿ ਕੇ 'ਗੁਰਮੁਖ' ਬਣਨਾ ਹੈ :-

ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥ (ਪੰਨਾ 941)

ਜਗਤ ਵਿਚ ਜਾਗ ਕੇ ਤੁਰਨਾ ਹੈ :

ਗੁਰਮੁਖਿ ਜਾਗੈ ਨੀਦ ਨ ਸੋਵੈ ॥ (ਪੰਨਾ 944)

ਜੋਗੀ ਹਾਟੀ ਬਾਟੀ ਛੱਡ ਦਿੰਦਾ ਹੈ, ਪਰ 'ਪਰ ਘਰ ਚਿਤੁ ਡੋਲਾਂਦਾ' ਹੈ ਇਹ ਨੀਂਦ ਹੈ। ਗੁਰਮੁਖਿ-ਗ੍ਰਿਹਸਤੀ ਜਾਗਦਾ ਹੈ ? ਉਹ 'ਪਰ ਘਰ ਚਿਤੁ ਨਹੀਂ ਡੋਲਾਂਦਾ'। ਗੁਰਮੁਖਿ 'ਨਾਮ ਦਾਨ ਇਸ਼ਨਾਨ' ਵਾਲਾ ਹੁੰਦਾ ਹੈ। ਇਹ ਸੱਚੇ ਜਗਤ ਦਾ ਸੱਚਾ ਜੀਵਨ ਹੈ। ਜੀਵਨ ਸੱਚ ਹੈ, ਜਗਤ ਸੱਚ ਹੈ—ਇਹੋ ਸਤਿਨਾਮ ਦਾ ਇਕ ਕੋਣ ਹੈ।

## ਕਿਰਤ

'ਜਨਮ ਸਾਖੀਆਂ' ਵਿਚ ਸੰਕੇਤ ਹਨ ਕਿ ਜੇ ਕਿਸੇ ਉੱਤੇ ਗੁਰੂ ਬਾਬਾ ਜੀ ਬਹੁਤ ਤਰੁਠਦੇ ਤਾਂ ਉਸ ਨੂੰ ਅਸੀਸ ਦਿੰਦੇ ਕਿ 'ਤੈਨੂੰ ਕਰਤਾਰ ਚਿਤ ਆਵੈ'। ਪਰਮਾਤਮਾ ਦੇ ਸਾਰੇ ਗੁਣਾਂ ਵਿਚ ਉਨ੍ਹਾਂ ਨੂੰ ਉਸ ਦਾ 'ਕਰਤਾਰ' ਹੋਣ ਦਾ ਸਰੂਪ ਵੱਧ ਮਹਾਨ ਜਾਪਦਾ ਸੀ। ਪ੍ਰਮਾਤਮਾ ਕਿਰਤ ਵਾਲਾ ਹੈ, ਕੁਦਰਤ ਵਾਲਾ ਹੈ, 'ਰੰਗੀ ਰੰਗੀ ਭਾਤੀ' ਉਤਪਤੀ ਕਰਦਾ ਰਹਿੰਦਾ ਹੈ। 'ਤੂੰ ਕਰਤਾਰ ਕਰਹਿ ਸੁ ਹੋਇ'—ਜੋ ਉਹ ਕਰਦਾ ਹੈ, ਉਹ ਵਾਪਰਦਾ ਹੈ। 'ਕਰਤਾਰ' ਦੀ ਮੁੱਖ ਬਿਰਤੀ ਹੀ 'ਕਰਤਾਰੀ' ਹੈ। 'ਕਰਤਾਰੀ' ਦਾ ਭਾਵ 'ਰਚਨਾ ਕਰਨ ਵਾਲੀ ਬਿਰਤੀ' ਹੈ, 'ਘੜਨ-ਉਸਾਰਨ ਦੀ ਬਿਰਤੀ' ਹੈ। ਇਹ ਨਿੱਤ ਉੱਨਤੀ ਕਰਨ ਦੀ ਬਿਰਤੀ ਹੈ, ਨਵ ਵਿਕਾਸੀ ਦੀ ਬਿਰਤੀ ਹੈ, ਅੱਗੇ ਵਧਣ ਦੀ ਲਗਨ ਹੈ। 'ਕਰਤਾਰੀ ਬਿਰਤੀ' 'ਕਿਰਤ' ਦੀ ਬਿਰਤੀ ਹੈ, ਵਿਹਲੜ ਦੀ ਨਹੀਂ। ਗੁਰੂ ਬਾਬੇ ਦੇ ਧਰਮ ਵਿਚ ਉਪਾਸ਼ਨਾ ਦਾ ਸਰੂਪ ਕਿਰਤ ਕਰਨੀ ਹੈ ਜੋ ਸਦਾ ਉਸਾਰੂ ਹੋਵੇ, 'ਕਿਰਤ ਬਾਬੇ ਦੇ ਸੰਦੇਸ਼ ਦੀ ਬੁਨਿਆਦ ਹੈ, ਕਿਰਤ ਕਰਨਾ, ਨਾਮ ਜਪਣਾ ਤੇ ਵੰਡ ਛਕਣਾ।'

ਮਨੁੱਖਤਾ ਦੀ ਮਹਾਨ ਲਗਨ ਕਰਤਾਰੀ ਹੋਣਾ ਹੈ, ਜਿਸ ਕਰਕੇ ਉੱਨਤੀ (Progress) ਹੋਵੇ, ਮਨੁੱਖ ਕੰਮ (Work) ਕਰਨਾ ਲੋਚਦਾ ਹੈ, ਹਰ ਹੀਲਾ ਕਰਨਾ ਚਾਹੁੰਦਾ ਹੈ ਕਿ ਉਹ ਉੱਨਤ ਹੋਵੇ। ਮਨੁੱਖਤਾ ਦਾ ਸੁਪਨਾ ਉੱਨਤੀ ਹੈ, ਵਿਕਾਸ ਹੈ। ਪ੍ਰਮਾਤਮਾ ਦੇ ਸੁਭਾਅ ਵਿਚੋਂ ਹੀ ਮਨੁੱਖਤਾ ਵਿਚ ਇਹ ਗੁਣ ਆਇਆ ਹੈ। ਮਨੁੱਖ ਆਪਣੀ ਹੁਣ ਦੀ ਹੋਣੀ ਨਾਲ ਸੰਤੁਸ਼ਟ ਨਹੀਂ ਹੋ ਸਕਦਾ। ਉਹ ਉੱਨਤ ਤੇ ਹੋਰ ਉੱਨਤ ਹੋਣਾ ਲੋਚਦਾ ਹੈ। ਉਸ ਦੀ ਮੰਜ਼ਲ ਹੋਰ ਉਚੇਰੀ, ਹੋਰ ਉਚੇਰੀ ਹੈ।

ਗੁਰੂ ਬਾਬੇ ਨੇ ਪਦਾਰਥਕ ਉੱਨਤੀ ਨੂੰ ਬੇਲੋੜਾ ਨਹੀਂ ਮੰਨਿਆ—'ਖੱਟਣ ਘਾਲਣ' ਦੀ ਹਦਾਇਤ ਕੀਤੀ ਹੈ, ਮਾਊ ਪਿਊ ਦੀ ਕਿਰਤ ਗਵਾ ਦੇਣ ਨੂੰ ਤੇ ਝੁੰਮ ਮਾਰ ਕੇ ਨਿਕੰਮੇ ਬੈਠੇ ਰਹਿਣ ਨੂੰ ਨਿੰਦਿਆ ਹੈ, ਮਖੱਟੂ ਹੋ ਕੇ ਕੰਨ ਪੜਾਉਣ ਦੀ ਨਿਖੇਧੀ ਕੀਤੀ ਹੈ, 'ਭੁਖੇ ਮੁਲਾ ਘਰੇ ਮਸੀਤ' ਦੀ ਭੰਡੀ ਕੀਤੀ ਹੈ, 'ਵਿਦਿਆ ਬਿਕ੍ਰਣ' ਦੀ ਰੁਚੀ ਨੂੰ ਆਦਰ ਨਹੀਂ ਦਿੱਤਾ—ਕਿਰਤ ਕਰਨ ਦੀ ਗੱਲ ਸ੍ਰੇਸ਼ਟ ਰੱਖੀ ਹੈ। 'ਕਿਰਤ ਕਰੋ' ਉਨ੍ਹਾਂ ਦੇ ਉਪਦੇਸ਼ ਦੀ ਪਹਿਲੀ ਗੱਲ ਸੀ, ਪਰ ਇਸ ਸਿਧਾਂਤ ਵਿਚ ਵੱਡੀ ਗੱਲ 'ਉਸਾਰੀ' ਦੀ ਹੈ, ਨਿਤ ਉਚੇਰੇ-ਚੰਗੇਰੇ ਹੁੰਦੇ ਜਾਣ ਦੀ ਹੈ। ਇਹ ਮਨੁੱਖ ਦੀ ਮਨੁੱਖ ਦੇ ਤੌਰ 'ਤੇ ਲੋਚਾ ਹੈ। ਗੁਰੂ ਬਾਬੇ ਨੇ ਹਰ ਰਚਨਾ ਵਿਚ ਮਨੁੱਖ ਨੂੰ ਕਰਤਾਰੀ-ਉਸਾਰੂ ਹੋਏ ਉਚੇਰੇ ਹੋਣ ਦੀ ਪ੍ਰੇਰਨਾ ਦਿੱਤੀ ਹੈ। ਮਨੁੱਖ ਨਿਤ ਆਪਣੇ ਲਈ ਆਚਰਨ ਦਾ ਭੂਸ਼ਨ ਘੜਨ ਵਿਚ ਲੱਗਾ ਰਹਿੰਦਾ ਹੈ। ਇਹ ਭੂਸ਼ਣ ਜਤ, ਧੀਰਜ, ਉਜਲ, ਮਤਿ, ਬਲਵਾਨ, ਵੇਦ, ਆਰਾਧਣਾ, ਮਿਹਨਤ, ਲਗਨ ਨਾਲ ਘੜਿਆ ਜਾਂਦਾ ਹੈ :

> ਜਤੁ ਪਾਹਾਰਾ ਧੀਰਜੁ ਸੁਨਿਆਰੁ ॥
> ਅਹਰਣਿ ਮਤਿ ਵੇਦੁ ਹਥੀਆਰੁ ॥
> ਭਉ ਖਲਾ ਅਗਨਿ ਤਪ ਤਾਉ ॥
> ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥੩੮॥ (ਪੰਨਾ 8)

ਇਕ ਦਿਨ ਵਿਚ ਤੇ ਇਹ ਗਹਿਣਾ ਤਿਆਰ ਨਹੀਂ ਹੋਣਾ ਤੇ ਜਦੋਂ ਤਿਆਰ ਹੋ ਜਾਏ ਸਦਾ ਇਸ ਨੂੰ ਲਿਸ਼ਕਦਾ-ਪੁਸ਼ਕਦਾ ਰੱਖਣ ਲਈ ਮਿਹਨਤ ਦੀ ਲੋੜ ਹੈ। ਇਸੇ ਕਿਰਤ ਤੇ ਮਿਹਨਤ ਵੱਲ :-

> ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
> ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥ (ਪੰਨਾ 6)

ਵਿਚ ਸੰਕੇਤ ਹੈ। ਹਰ ਮਨੁੱਖ ਦੇ ਅੰਤਰ ਆਤਮ-ਵਿਕਾਸ ਦੀ ਲਗਨ ਹੈ ਤੇ ਉਸ ਨੇ 'ਸੱਚਾ ਜੋਗੀ' ਬਣਨਾ ਹੈ। ਉਸ ਨੇ ਨਿਤ-ਵਿਕਾਸ ਕਰਨਾ ਹੈ ਅਤੇ ਸੰਤੋਖ, ਸਰਮ-ਧਰਮ, ਧਿਆਨ, ਪਵਿੱਤਰ ਰਹਿਣੀ, ਵਿਸ਼ਵਾਸ਼ਾਂ ਦੀ ਦ੍ਰਿੜ੍ਹਤਾ ਨੂੰ ਪ੍ਰਾਪਤ ਕਰਨਾ ਹੈ। ਮਨ ਨੂੰ ਜਿੱਤਣਾ ਮਹਾਨ ਕਿਰਤ ਹੈ, ਇਸ ਲਈ ਸੰਤੋਖੀ ਹੁੰਦੇ ਜਾਣਾ ਆਵੱਸ਼ਕ ਹੈ। ਸੰਤੋਖੀ ਹੋਣ ਲਈ ਕਿਸੇ ਹੋਰ ਉਚੇਰੀ ਲਗਨ-ਆਦਰਸ਼ ਦੀ ਲੋੜ ਹੈ।

ਗੁਰੂ ਬਾਬੇ ਨੇ ਨਾਮ ਸਿਮਰਨ ਨੂੰ ਕਿਰਤ ਕਿਹਾ ਹੈ। ਸਤਿਸੰਗ ਕਿਰਤ ਹੈ। ਸਿਮਰਨ ਕਰਦਾ ਕਰਦਾ ਮਨੁੱਖ ਉੱਨਤ ਹੁੰਦਾ ਜਾਂਦਾ ਹੈ। ਕੀਰਤਨ ਕਿਰਤ ਹੈ। ਇਹ ਉਸਾਰੂ ਕਰਤੱਵ ਹੈ। ਸੇਵਾ ਕਰਤਾਰੀ ਰੁਚੀ ਹੈ। ਸੇਵਾ ਕਿਰਤ ਹੈ। ਸੇਵਾ ਕਰਨ ਲਈ ਆਪਣੀ ਉਸਾਰੀ ਕਰਨ ਦੀ ਲੋੜ ਹੈ :-

> ਸੇਵ ਕੀਤੀ ਸੰਤੋਖੀਂਈ ਜਿਨ੍ਹੀ ਸਚੋ ਸਚੁ ਧਿਆਇਆ ॥
> ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
> ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥ (ਪੰਨਾ 466-467)

ਉਸਾਰੀ ਉੱਨਤੀ ਮਨੁੱਖ ਦੀ ਲਗਨ ਹੈ। ਸੇਵਾ ਕਰਨਾ ਕਿਰਤ ਹੈ, ਪਰ ਸੇਵਕ ਬਣਨ ਲਈ ਆਤਮ-ਉਸਾਰੀ ਦੀ ਲੋੜ ਹੈ। ਇਹ ਉਸਾਰੀ ਹੌਲੇ-ਹੌਲੇ ਹੁੰਦੀ ਹੈ। ਇਸ ਲਈ ਕਿਰਤ ਕਰਨੀ ਪੈਂਦੀ ਹੈ।

ਗੁਰੂ ਬਾਬੇ ਨੇ ਗੁਰਮੁਖਿ-ਪਦ ਦੀ ਪ੍ਰਾਪਤੀ ਮਨੁੱਖ ਲਈ ਆਦਰਸ਼ ਮੰਨਿਆ ਹੈ। ਮਨੁੱਖ ਨੇ ਮਿਹਨਤ ਕਰਕੇ ਆਪਣੇ ਆਪ ਨੂੰ ਉਸਾਰਨਾ ਹੈ। ਜੋਗੀ ਦੇ ਟਾਕਰੇ 'ਤੇ ਸਿੱਖ ਗੁਰਮਤਿ-ਜੋਗੀ ਹੈ। ਇਸ ਲਈ ਕਿਰਤੀ ਗੁਰਮੁਖਿ ਨਿਸਚੇ ਹੀ ਗ੍ਰਿਹਸਤੀ ਹੋਵੇਗਾ। ਕਿਰਤ ਕਰਨ ਵਾਲਾ ਸੰਸਾਰ ਵਿਚ ਵਿਚਰਨ ਵਾਲਾ ਹੋਣਾ ਹੈ। ਉਹ ਬਨਾਂ ਦਾ ਵਾਸੀ ਤੇ ਸਮਾਧੀਆਂ ਲਾਉਣ ਵਾਲਾ ਨਹੀਂ ਹੋ ਸਕਦਾ। ਉਹ ਕਾਰ-ਵਿਹਾਰ ਕਰਨ ਵਾਲਾ ਹੋਵੇਗਾ। ਇਸ ਲਈ ਗ੍ਰਿਹਸਤ-ਧਰਮ ਪ੍ਰਧਾਨ ਧਰਮ ਹੋ ਨਿੱਬੜਿਆ। ਮਨੁੱਖੀ ਸਮਾਜ ਹੀ ਕਰਤਾਰੀ ਸਮਾਜ ਹੈ। ਕਿਰਤ ਕਰਨ ਵਾਲਾ ਸਮਾਜ। ਬਾਕੀ ਜੀਵ ਬੰਧਨ ਵਿਚ ਜਕੜੇ ਮਨੁੱਖ ਲਈ ਕਿਰਤ ਕਰਦੇ ਹਨ। ਮਨੁੱਖ ਅੰਦਰਲੀ ਲਗਨ ਕਰਕੇ ਕੰਮ ਕਰਦਾ ਹੈ-ਇਹੋ ਉਸ ਦੇ ਅੰਦਰ ਵਿਆਪਕ ਜੋਤਿ ਦਾ ਪ੍ਰਮਾਣ ਹੈ।

'ਕਰਤਾ ਪੁਰਖ' ਦਾ ਸਰੂਪ ਕਰਤਾਰੀ, ਉਸਾਰੂ ਬਿਰਤੀ ਦਾ ਸਰੂਪ ਹੈ ਤੇ ਇਹ ਉਸੇ ਤਰ੍ਹਾਂ ਮਨੁੱਖਤਾ ਵਿਚ ਕੰਮ ਕਰਦਾ ਹੈ, ਜਿਵੇਂ ਪ੍ਰਮਾਤਮਾ ਵਿਚ ਕੰਮ ਕਰਦਾ ਹੈ।

## ਸਮਾਨਤਾ

ਮਨੁੱਖਤਾ ਦਾ ਇਕ ਹੋਰ ਸੁਪਨਾ ਇਹ ਹੈ ਕਿ ਕੋਈ ਦਿਨ ਆਵੇ ਜਦੋਂ ਮਨੁੱਖੀ ਸਮਾਜ ਵਿਚ ਭੈ ਨਾ ਰਹੇ। ਪ੍ਰਮਾਤਮਾ ਦਾ ਇਕ ਰੂਪ 'ਨਿਰਭੈਤਾ' ਮੰਨਿਆ ਹੈ। ਭੈ-ਰਹਿਤ ਸਮਾਜ ਮਨੁੱਖਤਾ ਦਾ ਆਦਰਸ਼ ਹੈ। ਗੁਰੂ ਬਾਬੇ ਨੇ ਬ੍ਰਹਿਮੰਡ ਦੀ ਹਰ ਸ਼ਕਤੀ ਪ੍ਰਭੂ-ਭੈ ਵਿਚ ਵਿਚਰਦੀ ਮੰਨੀ ਹੈ—ਸੂਰਜ, ਚੰਦ, ਪਉਣ, ਪਾਣੀ, ਅਗਨੀ, ਧਰਤੀ, ਇੰਦਰ ਤੇ ਧਰਮ ਰਾਜ ਸਭ ਨੂੰ ਭੈ ਵਿਚ ਕਾਰ ਕਰਦਾ ਮੰਨਿਆ ਹੈ। ਸਿਧ, ਬੁਧ, ਸੁਰਨਾਥ, ਜੋਧ ਮਹਾਂ ਬਲ ਸੂਰ ਵੀ ਭੈ ਵਿਚ ਵਿਚਰਦੇ ਦੱਸੇ ਹਨ। ਰਾਮ-ਕ੍ਰਿਸ਼ਨ ਵੀ ਭੈ ਵਿਚ ਦੱਸੇ ਹਨ। ਪਰ ਇਸ ਭੈ ਦਾ ਅਰਥ ਨਿਜ਼ਾਮ ਹੈ-ਭੈ ਤੋਂ ਆਜ਼ਾਦ ਹੋਣ ਦਾ ਭਾਵ ਨਿਯਮ ਹੀਣ ਹੋ ਜਾਣਾ ਨਹੀਂ ਹੈ। ਮਨੁੱਖੀ ਸਮਾਜ ਨੇ ਸਦਾ ਨਿਜ਼ਾਮ ਵਿਚ ਰਹਿਣਾ ਹੈ। ਪਰ ਫਿਰ ਵੀ ਉਸ ਨੇ ਭੈ ਤੋਂ ਆਜ਼ਾਦ ਹੋਣਾ ਹੈ। ਗੁਰੂ ਬਾਬੇ ਨੇ ਮਨੁੱਖ ਨੂੰ ਭੈ-ਰਹਿਤ ਬਣਾਇਆ ਹੈ। ਉਨ੍ਹਾਂ ਦੱਸਿਆ ਕਿ ਜਿਥੇ ਪਾਪ ਹੈ, ਉਥੇ ਭੈ ਜ਼ਰੂਰ ਹੋਵੇਗਾ—'ਡਰੇ ਜਿਸ ਪਾਪ ਕਮਤੇ ਰਾਮ' ਡਰ ਜਾਂ ਭੈ ਤੋਂ ਛੁਟਕਾਰਾ ਪਾਉਣ ਲਈ ਸਮਾਜ ਨੂੰ ਪਾਪ ਤੋਂ ਮੁਕਤ ਕਰਨਾ ਜ਼ਰੂਰੀ ਹੈ। ਡਰ ਦਾ ਹੋਰ ਕਾਰਨ ਤੌਖਲੇ ਮੰਨਿਆ ਹੈ। ਮਨੁੱਖ ਨੂੰ ਮਨੁੱਖ ਦਾ ਆਸਰਾ ਹੈ ਜਾਂ ਮਨੁੱਖ-ਮਨੁੱਖ 'ਤੇ ਆਧਾਰਿਤ ਹੈ—ਇਹ ਤੌਖਲਾ ਮਨੁੱਖ ਨੂੰ ਨਿਰਭੈ ਨਹੀਂ ਹੋਣ ਦਿੰਦਾ। ਗੁਰੂ ਬਾਬੇ ਨੇ ਬਾਣੀ ਵਿਚ ਇਹ ਦੱਸਿਆ ਹੈ ਕਿ 'ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰ।' ਦੇਣ ਵਾਲਾ ਕੇਵਲ ਪ੍ਰਮਾਤਮਾ ਹੈ। ਹੋਰ ਕੋਈ ਨਹੀਂ ਹੈ। ਸੋ 'ਮਨੁੱਖ ਦੀ ਟੇਕ' ਨਿਰਮੂਲ ਹੈ। ਹੁਕਮ ਦਾ ਸਿਧਾਂਤ ਬਾਬੇ ਨੇ ਦਿੱਤਾ ਹੈ, ਜਿਸ ਵਿਚ ਭੈ ਦੀ ਕੋਈ ਥਾਂ ਨਹੀਂ ਹੈ। ਹੁਕਮ ਨਿਯਮ ਹੈ। ਹਰ ਗੱਲ ਦਾ ਨਿਯਮ ਹੈ। ਉਸ ਨਿਯਮ ਦੀ ਪਾਲਣਾ ਵਿਚ ਸਦਾ ਹੀ ਸੁਖ ਹੈ। ਭੈ ਦੀ ਲੋੜ ਨਹੀਂ ਪਰ ਹਉਮੈ ਵਿਚ ਸਦਾ ਹੀ ਭੈ ਹੈ ਕਿਉਂਕਿ ਹਉਮੈ ਵਿਚ ਹੁਕਮ ਨੂੰ ਭੰਗ ਕੀਤਾ ਜਾਂਦਾ ਹੈ, ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ ਰਜ਼ਾ ਦੇ ਸਮਝਣ ਨਾਲ ਭੈ ਖਤਮ ਹੁੰਦਾ ਹੈ—ਹੁਕਮ ਰਜਾਈ ਚਲਣਾ—ਕਈ ਗੱਲਾਂ ਪ੍ਰਤੀਤ ਹੁੰਦੀਆਂ ਹਨ ਕਿ ਉਹ ਨਿਯਮ ਵਿਚ ਨਹੀਂ ਵਾਪਰ ਰਹੀਆਂ ਪਰ ਉਹ ਰਜ਼ਾ ਤੋਂ ਪਰ੍ਹੇ ਨਹੀਂ ਹੁੰਦੀਆਂ। ਨਿਯਮਾਂ ਦੀ ਘਾੜਤ ਰਜ਼ਾ ਨੇ ਕੀਤੀ ਹੈ। ਪਉਣ ਜਿਸ ਪਾਸੇ ਤੋਂ ਜਿਵੇਂ ਚਲਦੇ ਹਨ, ਇਹ ਨਿਯਮ ਹਨ, ਪਰ ਇਹ ਨਿਯਮ ਇਸ ਤਰ੍ਹਾਂ ਰਜ਼ਾ ਨੇ ਹੀ ਘੜੇ ਹਨ। ਕਈ ਵਾਰ ਪੁੱਤਰ ਮਰ ਜਾਂਦਾ ਹੈ ਤੇ ਪਿਤਾ ਬੈਠਾ ਹੁੰਦਾ ਹੈ। ਇਹ ਰਜ਼ਾ ਹੈ ਭਾਵੇਂ ਵੈਸੇ ਉਮਰ ਦੇ ਨਿਯਮ ਅਨੁਸਾਰ ਇਸ ਤੋਂ ਉਲਟ ਹੋਣਾ ਸੀ। ਰਜ਼ਾ ਦੀ, ਸੂਝ ਵੀ ਭੈ ਨੂੰ ਖ਼ਤਮ ਕਰਦੀ ਹੈ। 'ਧਰਮ' ਦੀ ਸੂਝ ਭੈ ਤੋਂ ਸੁਤੰਤਰ ਕਰਦੀ ਹੈ। ਧਰਮ ਇਹ ਹੈ—'ਕਰਮੀ ਕਰਮੀ ਹੋਇ ਵੀਚਾਰੁ'—ਹਰ ਕਰਮ ਲਈ ਮਨੁੱਖ ਜ਼ਿੰਮੇਵਾਰ ਹੈ। ਇਸ ਨਿਯਮ ਨੂੰ ਧਿਆਨ ਵਿਚ ਕੰਮ ਕਰਨ ਨਾਲ ਉਹ ਗਲਤ ਕੰਮ ਨਹੀਂ ਕਰੇਗਾ ਤੇ ਜੇ ਗਲਤ ਕੰਮ ਨਹੀਂ ਕਰੇਗਾ ਤਾਂ ਭੈ ਵੀ ਨਹੀਂ ਮੰਨੇਗਾ। ਭੈ ਮੌਤ ਦਾ ਹੈ, ਤੇ ਧਨ ਦੇ ਨਾਸ਼ ਦਾ ਹੈ, ਭੈ ਰੋਗ ਸੋਗ ਦਾ ਹੈ, ਭੈ ਰਾਜ ਡੰਡ

ਦਾ ਹੈ—ਪਰ ਹੁਕਮ, ਰਜ਼ਾ ਨਿਯਮ ਦੀ ਸੂਝ ਮਨੁੱਖ ਨੂੰ ਭੈ ਤੋਂ ਮੁਕਤ ਕਰ ਦਿੰਦੀ ਹੈ। ਸੋ ਧਰਮ, ਹੁਕਮ ਦੀ ਪਾਲਣਾ, ਰਜ਼ਾ ਅੱਗੇ ਆਪਾ ਛੱਡਣਾ, ਦਾਤਾਰ ਦੇ ਪਿਆਰੇ ਦਾ ਵਿਸ਼ਵਾਸ ਮਨੁੱਖੀ ਸਮਾਜ ਨੂੰ ਭੈ ਤੋਂ ਸੁਤੰਤਰ ਕਰਦਾ ਹੈ। ਇਹੋ ਬਾਬੇ ਦਾ ਜੀਵਨ ਰਸਤਾ ਹੈ।

ਗੁਰੂ ਬਾਬੇ ਨੇ ਭੈ ਦਾ ਇਕ ਹੋਰ ਮੂਲ ਦੱਸਿਆ ਹੈ ਅਤੇ ਉਹ ਵੈਰ ਹੈ। ਵੈਰ ਉਥੇ ਹੈ ਜਿਥੇ ਸਮਝਿਆ ਜਾਂਦਾ ਹੈ ਕਿ ਕੋਈ ਗੈਰ ਹੈ ਜਿਸ ਦੇ ਹਿੱਤਾਂ ਨਾਲ ਮੇਰੇ ਹਿਤ ਟਕਰਾ ਰਹੇ ਹਨ। 'ਤਾਤ ਪਰਾਈ' ਬਣੀ ਰਹਿੰਦੀ ਹੈ। ਵੈਰ ਵਿਤਕਰੇ ਕਰਦਾ ਹੈ। ਮਨੁੱਖੀ ਸਮਾਜ ਵਿਚ ਦੇਸ਼, ਬੋਲੀ, ਜਾਤੀ, ਪਾਤੀ, ਰੰਗ, ਨਸਲ, ਸਭਿਅਤਾ, ਸਭਿਆਚਾਰ, ਧਰਮ, ਪਹਿਰਾਵੇ ਦੇ ਵਿਤਕਰੇ ਹਨ। ਫਿਰ ਹੋਂਦੇ ਤੇ ਅਣਹੋਂਦੇ ਦੀ ਲੜਾਈ ਹੈ। ਜਿਨ੍ਹਾਂ ਪਾਸ ਬਹੁਤ ਧਨ ਹੈ ਅਤੇ ਜਿਨ੍ਹਾਂ ਪਾਸ ਧਨ ਦੀ ਅਣਹੋਂਦ ਹੈ, ਉਨ੍ਹਾਂ ਦਾ ਉਨ੍ਹਾਂ ਨਾਲ ਪਰਸਪਰ ਵੈਰ ਬਣ ਜਾਂਦਾ ਹੈ। ਪੜ੍ਹੇ-ਅਨਪੜ੍ਹੇ, ਚਾਕਰ-ਮਾਲਕ ਵਿਚ ਟੱਕਰ ਹੈ। ਜਿਥੇ ਇਹ ਟੱਕਰ ਹੈ, ਉਥੇ ਵੈਰ-ਵਿਰੋਧ ਰਹੇਗਾ ਅਤੇ ਭੈ ਵੀ ਰਹੇਗਾ।

ਗੁਰੂ ਬਾਬੇ ਨੇ 'ਨਿਰਭਉ ਨਿਰਵੈਰ' ਹੋਣ ਦਾ ਸਿਧਾਂਤ ਦਿੱਤਾ ਹੈ। ਮਨੁੱਖਤਾ ਆਪਣੀ ਅਸਲ ਹੋਣੀ ਨੂੰ ਤਦ ਹੀ ਪ੍ਰਾਪਤ ਹੋਵੇਗੀ ਜੇ ਉਹ 'ਨਿਰਭਉ' ਹੋ ਕੇ ਵਿਚਰੇਗੀ ਅਤੇ ਨਿਰਭਉ ਤਦ ਹੀ ਹੋਵੇਗੀ ਜੇ ਮਨੁੱਖਤਾ ਦੇ ਸਾਰੇ ਭਾਗ ਨਿਰਵੈਰ ਹੋ ਜਾਣਗੇ। ਦੇਸ਼-ਦੇਸ਼, ਜਮਾਤ-ਜਮਾਤ ਦੇ ਹਿਤ ਵੱਖਰੇ ਨਹੀਂ ਰਹਿਣਗੇ। ਹਿੱਤਾਂ ਦੀ ਸਾਂਝ ਪੈਦਾ ਕਰਨ ਲਈ ਬਾਬੇ ਨੇ ਆਰਤੀ ਗਾਈ ਹੈ ਜਿਥੇ :-

ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ (ਪੰਨਾ 13)

ਇਹੋ ਅਸਲ ਸਾਂਝ ਹੈ। ਮਨੁੱਖ-ਮਨੁੱਖ ਵਿਚ ਇਹ ਸਾਂਝ ਹੈ। ਹਰ ਮਨੁੱਖ ਨੂੰ ਆਰਤੀ ਨੇ ਪਰਮਾਤਮਾ ਨਾਲ ਅਭੇਦ ਕਰ ਦਿੱਤਾ ਹੈ, ਕਿਉਂਕਿ ਸਾਰੇ ਨੈਣ, ਪਦ, ਗੰਧ ਪਰਮਾਤਮਾ ਦੇ ਹੀ ਹਨ—ਭਾਵ ਸਭ ਜੀਵਾਂ ਵਿਚ ਇਕੋ ਪਰਮਾਤਮਾ ਝਾਕ ਰਹਿਆ ਹੈ :-

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੋੁਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ ॥੨॥ (ਪੰਨਾ 13)

ਨਿਰਵੈਰ ਹੋਣ ਲਈ ਜੋਤਿ ਨੂੰ ਪਛਾਣਨਾ ਪਏਗਾ। ਗੁਰੂ-ਬਾਬੇ ਨੇ ਉਸ ਜੋਤਿ ਦੀ ਸੂਝ ਦਿੱਤੀ। ਹੋਰ ਤੇ ਕੋਈ ਦਲੀਲ ਨਹੀਂ ਕਿ ਕਿਉਂ ਮਨੁੱਖ ਦੂਜੇ ਮਨੁੱਖ ਨੂੰ ਆਪਣੇ ਵਰਗਾ ਸਮਝੇ ਅਤੇ ਉਸ ਦੇ ਹਿਤਾਂ ਨੂੰ ਆਪਣੇ ਹਿਤ ਮੰਨੇ।

ਰਸਮੀ ਧਰਮ ਕਈ ਰੂਪਾਂ ਵਿਚ ਵਖੇਵੇਂ-ਵੈਰ ਪੈਦਾ ਕਰਦਾ ਹੈ। ਗੁਰੂ ਬਾਬੇ ਨੇ ਇਹ ਵਿਤਕਰੇ ਖ਼ਤਮ ਕੀਤੇ, ਦਲੀਲ ਇਹ ਦਿੱਤੀ :-

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥੧॥ (ਪੰਨਾ 12)

ਸਾਰੇ ਧਰਮ-ਗ੍ਰੰਥ ਰੌਸ਼ਨੀ ਦਿੰਦੇ ਹਨ ਤੇ ਸਾਰੀ ਰੌਸ਼ਨੀ ਇਕੋ ਸੋਮੇਂ ਤੋਂ ਆਉਂਦੀ ਹੈ।

ਆਸਤਕ ਬਿਰਤੀ ਭੈ ਤੇ ਵੈਰ ਖ਼ਤਮ ਕਰਦੀ ਹੈ। ਆਸਤਕ ਬਿਰਤੀ, ਸਿਰਜਣਹਾਰ, ਦੇਵਣਹਾਰ, ਮਾਰਨਹਾਰ ਇਕ ਪਰਮਾਤਮਾ ਨੂੰ ਮੰਨਦੀ ਹੈ। ਫਿਰ ਤੌਖਲਾ ਕਿਥੇ—'ਤੂੰ ਕਰਤਾਰ ਕਰਹਿ ਸੋ ਹੋਇ ॥'

ਗੁਰੂ-ਬਾਬੇ ਨੇ ਹਰ ਹੀਲਾ ਭੈ ਤੇ ਵੈਰ ਤੋਂ ਛੁਟਕਾਰਾ ਪਾਉਣ ਦਾ ਦੱਸਿਆ ਹੈ। ਨਿਰਭੈਤਾ ਤੇ ਨਿਰਵੈਰਤਾ ਬਾਬੇ ਦਾ ਧਰਮ ਹੈ।

**ਸੌਂਦਰਜ**

ਕੋਮਲਤਾ ਤੇ ਸੁੰਦਰਤਾ ਮਨੁੱਖਤਾ ਦੀ ਇਕ ਹੋਰ ਲਗਨ-ਲੋਚਾ ਹੈ। ਗੁਰੂ ਬਾਬਾ ਜੀ ਨੇ ਇਸ ਲੋਚਾ ਨੂੰ ਵੀ ਪਰਮਾਤਮਾ ਦਾ ਰੂਪ ਮੰਨਿਆ ਹੈ। ਪਰਮਾਤਮਾ ਨੂੰ ਉਨ੍ਹਾਂ ਨੇ 'ਅਕਾਲ ਮੂਰਤਿ' ਦ੍ਰਿੜ੍ਹ ਕਰਾਇਆ ਹੈ। ਮੂਰਤਿ ਅਤਿ ਸੁੰਦਰ ਹਸਤੀ ਨੂੰ ਕਹਿੰਦੇ ਹਨ। ਅਕਾਲ ਅਬਿਨਾਸ਼ੀ ਹੈ, ਸਦਾ ਕਾਇਮ ਰਹਿਣ ਵਾਲੀ ਹਸਤੀ ਪਰ ਉਹ ਹਸਤੀ ਮੂਰਤ ਵਰਗੀ ਹੈ। ਮੂਰਤ ਸੁੰਦਰਤਾ ਦੀ ਲਖਾਇਕ ਹੈ। ਪਰਮਾਤਮਾ ਸਦੀਵੀ ਸੁੰਦਰਤਾ ਹੈ।

ਗੁਰੂ ਬਾਬਾ ਜੀ 'ਸ਼ਾਇਰ' ਹਨ, ਕੋਮਲ ਤੇ ਸੁੰਦਰਤਾ ਦੇ ਧਾਰਨੀ 'ਸ਼ਾਇਰ'। ਗੁਰੂ-ਬਾਬਾ ਜੀ ਸੰਗੀਤਕਾਰ ਸਨ, ਮਧੁਰ ਤੇ ਮਿੱਠੇ ਸੰਗੀਤਕਾਰ। ਆਪ ਨੇ ਪਰਮਾਤਮਾ ਦੇ ਦਰਬਾਰ ਨੂੰ ਸੰਗੀਤ-ਰੂਪ ਮੰਨਿਆ ਹੈ ਜਿਥੇ 'ਰਾਗ ਪਰੀ ਸਿਉ' ਗਾਇਨ ਕਰ ਰਹੇ ਹਨ। 'ਸੋਦਰੁ' ਦੀ ਹਰ ਗੱਲ, ਹਰ ਹਰਕਤ ਸੰਗੀਤ ਵਿਚ ਹੈ।

ਸੁੰਦਰਤਾ ਧਰਮ ਹੈ। ਸਰੀਰਕ ਮਾਨਸਕ, ਬੌਧਿਕ, ਆਤਮਕ, ਕਲਾਤਮਕ—ਹਰ ਪ੍ਰਕਾਰ ਦੀ ਸੁੰਦਰਤਾ ਮਨੁੱਖਤਾ ਨੂੰ ਸੰਪੂਰਨਤਾ ਦਿੰਦੀ ਹੈ ਅਤੇ ਪਰਮਾਤਮਾ ਨਾਲ ਅਭੇਦ ਕਰਦੀ ਹੈ। 'ਸਰਮ ਖੰਡ ਕੀ ਬਾਣੀ ਰੂਪ' ਹੈ। ਭਗਤੀ-ਸਿਮਰਨ ਸਰਮ ਹੈ। ਗਿਆਨ-ਮਾਰਗ ਵੀ ਸਰਮ ਦਾ ਮਾਰਗ ਹੈ। ਸਰਮ ਨਾਲ ਰੂਪ ਘੜਿਆ ਜਾਂਦਾ ਹੈ। 'ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥' ਸਰਮ ਖੰਡ ਵਿਚ ਅਤਿਅੰਤ ਸੁੰਦਰ ਘਾੜਤ ਘੜੀ ਜਾਂਦੀ ਹੈ। ਸ਼ਖਸੀਅਤ ਦੇ ਅੰਗ ਮਤਿ, ਮਨ, ਬੁਧੀ ਹਨ। ਇਹ ਸਾਰੇ ਹੀ ਘੜੇ ਜਾਂਦੇ ਹਨ :-

> ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥
> ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥ (ਪੰਨਾ 8)

ਆਤਮਕ ਉਸਾਰੀ ਹੈ ਹੀ ਸ਼ਖਸ਼ੀਅਤ ਦੀ ਉਸਾਰੀ। ਸੁਰੀ ਦੇਵਤੇ ਵੀ ਸ਼ਖਸ਼ੀਅਤ ਦੇ ਸੁੰਦਰਤਾ ਦੇ ਪੁੰਜ ਹਨ। ਸਿਧ-ਬੁਧ ਵੀ ਸੁੰਦਰਤਾ ਦਾ ਲਖਾਇਕ ਹੈ। ਜਿਉਂ-ਜਿਉਂ ਸ਼ਖਸੀਅਤ ਵਿਚ ਸੰਗੀਤ (Harmony) ਪੈਦਾ ਹੁੰਦਾ ਜਾਂਦਾ ਹੈ, ਸੁੰਦਰਤਾ ਬਣਦੀ ਜਾਂਦੀ ਹੈ। ਸੁਰਤਿ, ਮਤਿ, ਮਨਿ, ਬੁਧਿ ਵਿਚ ਸੰਗੀਤ ਪੈਦਾ ਹੁੰਦਾ ਹੈ ਤੇ ਸੁੰਦਰਤਾ ਬਣਦੀ ਜਾਂਦੀ ਹੈ।

ਕਰਮਸ਼ੀਲਤਾ ਮਨੁੱਖ ਨੂੰ ਹੋਰ ਸੁੰਦਰ ਬਣਾਉਂਦੀ ਹੈ। ਜਿਉਂ-ਜਿਉਂ ਕੋਈ ਸੇਵਾ ਵਿਚ ਲੱਗਦਾ ਹੈ ਉਹ ਸੁੰਦਰ ਹੁੰਦਾ ਜਾਂਦਾ ਹੈ। ਜੋਧੇ, ਮਹਾਬਲੀ, ਸੂਰਮੇ ਸਭ ਸੁੰਦਰ ਹਨ। ਕਰਮ ਖੰਡ ਵਿਚ ਪਰਵੇਸ਼ ਹੋਏ ਰਾਮ ਤੇ ਸੀਤਾ ਸੁੰਦਰਤਾ ਦੇ ਮੁਜੱਸਮੇ ਹੁੰਦੇ ਹਨ :-

> ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥
> ਤਾ ਕੇ ਰੂਪ ਨ ਕਥਨੇ ਜਾਹਿ ॥ (ਪੰਨਾ 8)

'ਧਰਮ ਉਹ ਹੀ ਕਮਾ ਸਕਦਾ ਹੈ ਜਿਸਦੀ ਸੁਰਤ, ਮਤ, ਮਨ, ਬੁਧੀ ਵਿਚ ਸੁੰਦਰਤਾ ਹੈ, ਜੋ ਸੁੰਦਰ ਵਿਚਾਰ ਸੋਚਦਾ ਹੈ, ਸੁੰਦਰ ਵਿਹਾਰ ਕਰਦਾ ਹੈ, ਜੋ ਆਪਣਾ ਆਪ ਸੁੰਦਰ ਰਖਦਾ ਹੈ, ਆਪਣੇ ਆਲੇ-ਦੁਆਲੇ ਨੂੰ ਸੁੰਦਰ ਬਣਾਉਂਦਾ ਹੈ, ਜਿਸ ਦਾ ਵਿਚਾਰ ਸੁੱਚਾ ਸੁੰਦਰ, ਜਿਸ ਦੀ ਰਹਿਣੀ ਵਿਚ ਸੁੰਦਰਤਾ ਹੈ, ਜਿਸ ਦੇ ਬਚਨਾਂ ਵਿਚ ਸੁੰਦਰਤਾ ਹੈ, ਜਿਸ ਦੀ ਵਰਤੋਂ ਸੁੰਦਰ ਹੈ। ਸੁੰਦਰਤਾ ਕਾਇਮ ਰੱਖਣ ਦੀ ਲਗਨ ਧਰਮ ਪਾਲਣ ਦੀ ਲਗਨ ਹੈ :-

'ਮੰਨੈ ਸੁਰਤਿ ਹੋਵੈ ਮਨਿ ਬੁਧਿ' ਵੀ ਇਹੋ ਹੈ। ਜਿਸ ਨੂੰ ਪ੍ਰਮਾਤਮਾ ਦੀ ਹੋਂਦ ਦਾ ਵਿਸ਼ਵਾਸ ਹੈ, ਜੋ ਨਾਮ ਨੂੰ ਮੰਨਦਾ ਹੈ ਉਸ ਦੇ ਮਨ ਤੇ ਬੁਧੀ ਵਿਚ ਸੁੰਦਰਤਾ ਪ੍ਰਵੇਸ਼ ਕਰਦੀ ਹੈ। ਉਥੇ ਸੰਗੀਤ (ਸੁਰਤਿ) ਪੈਦਾ ਹੁੰਦਾ ਜਾਂਦਾ ਹੈ। ਮੋਰੀ ਰੁਤ ਝੁਣ ਵਾਲਾ ਪ੍ਰਮਾਤਮਾ ਉੱਤੇ ਆ ਬਿਰਾਜਦਾ ਹੈ, ਸੋਹਣੇ ਨੱਕ ਤੇ ਲੰਮੜੇ ਵਾਲਾ, ਸੋਨੇ ਦੀ ਢਲੀ ਹੋਈ ਮੂਰਤਿ ਵਾਲਾ ਪ੍ਰਮਾਤਮਾ ਜਿਸ ਹਿਰਦੇ ਵਿਚ ਬਿਰਾਜਦਾ ਹੈ ਤੇ ਹਿਰਦੇ ਨੂੰ ਸੁੰਦਰ ਕਰ ਦਿੰਦਾ ਹੈ। ਪ੍ਰਮਾਤਮਾ ਤਾਣ ਵਾਲਾ ਹੈ, ਤੇ 'ਸੁਆਲਿਹੁ ਰੂਪ' ਸੋਹਣੇ

ਰੂਪ ਵਾਲਾ ਹੈ ।

ਸੁੰਦਰਤਾ ਆਤਮਾ ਦਾ ਲੱਛਣ ਹੈ । ਇਹ ਆਤਮਾ ਵਿਚ ਪੈਦਾ ਹੋ ਜਾਵੇ ਤਾਂ ਸਾਰੀ ਰਹਿਣੀ-ਬਹਿਣੀ ਵਿਚ ਆ ਜਾਂਦੀ ਹੈ, ਸਾਰੀ ਵਰਤੋਂ ਵਿਹਾਰ ਵਿਚ ਆ ਜਾਂਦੀ ਹੈ । ਇਹੋ ਹੀ ਧਰਮ ਹੈ ।

ਗੁਰੂ ਬਾਬਾ ਜੀ ਨੇ ਕੋਮਲ ਕਲਾ ਨੂੰ ਸੁੰਦਰਤਾ ਦੀ ਉਪਜ ਲਈ ਅਵੱਸ਼ਕ ਮੰਨਿਆ ਹੈ । ਸੰਗੀਤ ਤੇ ਕਵਿਤਾ ਨੂੰ ਆਪ ਨੇ ਕੋਮਲ ਹੁਨਰਾਂ ਦਾ ਮੋਹਰੀ ਮੰਨਿਆ ਹੈ । ਮਨੁੱਖ ਵਿਚ ਕੋਈ ਕੋਮਲਤਾ ਹੋਵੇ, ਉਹ ਹੀ ਉਸ ਨੂੰ ਧਰਮ ਦੇ ਦੇਵੇਗੀ । ਕੋਮਲ ਹੁਨਰ ਨਾਲ ਹੀ ਕੋਮਲਤਾ ਮਨੁੱਖ ਵਿਚ ਆਵੇਗੀ :-

ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨਾ ਜਾਣਨੀ ॥
ਮਨਿ ਅੰਧੈ ਊਂਧੈ ਕਵਲਿ ਦਿਸਨਿ੍ ਖਰੇ ਕਰੂਪ ॥
ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥
ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ ॥
ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥੨॥ (ਪੰਨਾ 1246)

ਪ੍ਰਕਾਸ਼ਵਾਨ ਮਨ ਵਿਚ ਸੁੰਦਰਤਾ ਪੈਦਾ ਹੁੰਦੀ ਹੈ । ਗਿਆਨਵਾਨ ਮਨੁੱਖ ਨੂੰ ਕਹੇ-ਸੁਣੇ ਦੀ ਲਾਜ ਹੁੰਦੀ ਹੈ, ਉਹ ਜੋ ਕੁਝ-ਪੁਰਾਣ ਤੋਂ ਪੜ੍ਹਦਾ ਹੈ, ਉਸ ਨੂੰ ਸਮਝਦਾ ਹੈ ਤੇ ਉਸ ਨੂੰ ਕਮਾਉਂਦਾ ਹੈ । ਉਸ ਦੀ ਕਹਿਣੀ ਸੁੰਦਰ ਹੁੰਦੀ ਹੈ ਅਤੇ ਉਹ ਕਹਿਣੀ ਦਾ ਬਿਰਦ ਪਾਲਦਾ ਹੈ । ਨਾਦ ਤੇ ਬੇਦ ਦੀ ਸੂਝ ਸੁੰਦਰਤਾ ਹੈ । ਗੀਤ ਦੇ ਰਸ ਨੂੰ ਤੇ ਸਾਹਿਤਕ ਰਸਾਂ ਕਸਾਂ ਨੂੰ ਪਰਖਣ ਦੀ ਸਮਰਥਾ ਆਪਣੇ ਅੰਦਰਲੇ ਦੀ ਸੁੰਦਰਤਾ ਦੀ ਲਖਾਇਕ ਹੈ । ਬੋਲੀ ਦੀ ਨਿਪੁੰਨ ਵਰਤੋਂ, ਕਿਸੇ ਕਸਬ ਹੁਨਰ ਦੀ ਸਿਧੀ ਆਪਣੀ ਆਤਮਕ ਸਿਧੀ ਦੀ ਸੂਚਕ ਹੈ । ਸੋਹਜ, ਮਨੁੱਖ ਨੂੰ ਧਾਰਮਕ ਬਣਾਂਦਾ ਹੈ । ਜਿਉਂ-ਜਿਉਂ ਸੰਸਾਰ 'ਤੇ ਸੁੰਦਰਤਾ, ਸੋਹਜ, ਕੋਮਲਤਾ ਦੀ ਲਗਨ ਵਧੇਗੀ, ਧਰਮ ਵਧੇਗਾ, ਪ੍ਰਭੂ ਪਰਤਖ ਹੋਵੇਗਾ । ਸੁੰਦਰਤਾ ਹੀ ਪ੍ਰਭੂ ਹੈ ।

**ਸਵਾਧੀਨਤਾ**

ਪ੍ਰਮਾਤਮਾ 'ਅਜੂਨੀ ਸੈਭੰ' ਹੈ । ਗੁਰੂ ਬਾਬੇ ਅਨੁਸਾਰ ਮਨੁੱਖਤਾ ਦੀ ਇਕ ਮਹਾਨ ਡੂੰਘੀ ਲੋਚਾ 'ਸਵਾਧੀਨਤਾ' ਦੀ ਹੈ, ਸੁਤੰਤਰ ਆਜ਼ਾਦ ਹੋਣ ਦੀ ਹੈ । 'ਅਜੂਨੀ ਸੈਭੰ' ਦਾ ਭਾਵ ਇਹ ਹੈ ਕਿ ਪ੍ਰਮਾਤਮਾ ਕਿਸੇ ਤੇ ਆਧਾਰਤ ਨਹੀਂ ਹੈ, ਕਿਸੇ ਦੇ ਨਿਰਭਰ ਨਹੀਂ ਹੈ, ਪ੍ਰਮਾਤਮਾ ਦਾ ਸੋਮਾ ਕੋਈ ਹੋਰ ਨਹੀਂ ਹੈ, ਉਸ ਦੀ ਸ਼ਕਤੀ ਉਸ ਦੀ ਆਪਣੀ ਹੈ; ਉਹ ਕਿਸੇ ਪਾਸੋਂ ਸਲਾਹ ਲੈਣ ਲਈ ਮਜਬੂਰ ਨਹੀਂ ਹੈ, ਉਹ ਰਹਿਣੀ ਕਹਿਣੀ ਵਿਚ ਸੁਤੰਤਰ ਹੈ ।

ਕੇਵਲ ਸੱਚ ਐਸਾ ਮੰਨਿਆ ਗਿਆ ਹੈ ਜੋ ਕਿਸੇ 'ਤੇ ਨਿਰਭਰ ਨਹੀਂ ਹੈ । ਜਿਵੇਂ-ਜਿਵੇਂ ਕੋਈ ਸਚਿਆਰ ਹੁੰਦਾ ਜਾਂਦਾ ਹੈ, ਉਹ ਸਵਾਧੀਨ ਹੁੰਦਾ ਜਾਂਦਾ ਹੈ, ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿ ਜਾਂਦੀ । ਸੱਚ ਤੇ ਗਿਆਨ ਇਕੱਠੇ ਵਿਚਰਦੇ ਹਨ । ਸੱਚ ਪਹਿਲਾ ਜਾਣਿਆ-ਬੁਝਿਆ ਜਾਂਦਾ ਹੈ, ਫਿਰ ਜੀਵਨ ਵਿਚ ਜੀਵਿਆ ਜਾਂਦਾ ਹੈ । Know the truth and truth make them free. ਸੱਚ ਦੀ ਸੂਝ ਹੀ ਸੁਤੰਤਰਤਾ ਹੈ । ਆਜ਼ਾਦ ਮਨੁੱਖ 'ਤੇ ਕੋਈ ਪਹਿਰਾ ਨਹੀਂ ਰਖਿਆ ਜਾਂਦਾ । ਜਿਥੇ ਪਹਿਰਾ ਰੱਖਣਾ ਪੈਂਦਾ ਹੈ, ਉਥੇ ਆਜ਼ਾਦੀ ਦੀ ਸੂਝ ਨਹੀਂ ਹੈ । ਬ੍ਰਹਮ ਗਿਆਨੀ ਪਰਉਪਕਾਰੀ ਵਿਚ ਉਮਾਹ ਪ੍ਰਾਪਤ ਕਰਦਾ ਹੈ, ਗੁਰਮੁਖਿ ਆਪਣੇ ਆਪ ਨਾਮ-ਦਾਨ-ਇਸ਼ਨਾਨ ਵਿਚ ਲਗਦਾ ਹੈ । ਉਹ ਆਪਣੇ ਆਪ ਸੇਵਾ ਵਿਚ ਲੱਗਦਾ ਹੈ । ਆਜ਼ਾਦ ਲੋਕ ਆਪਣੇ ਆਪ ਚੰਗੇ ਆਚਰਨ ਦਾ ਵਿਹਾਰ ਕਰਦੇ ਹਨ । ਜ਼ਿੰਮੇਵਾਰੀ ਦੀ ਸੂਝ ਸਵਾਧੀਨਤਾ ਦਿੰਦੀ ਹੈ । 'ਜਿਨ ਕਉ ਨਦਰਿ ਕਰਮੁ ਤਿਨ ਕਾਰ' ਇਹ ਮੰਨੀ ਗਈ ਹੈ :

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥ (ਪੰਨਾ 8)

ਜਿਨ੍ਹਾਂ ਨੂੰ ਪ੍ਰਮਾਤਮਾ ਪ੍ਰਤੱਖ ਹੈ, ਉਨ੍ਹਾਂ ਦੀ ਸਹਿਜ ਸੁਭਾ ਬਿਰਤੀ ਜਤ, ਧੀਰਜ ਵਾਲੀ ਰਹਿੰਦੀ ਹੈ। ਉਨ੍ਹਾਂ ਦੇ ਅੰਦਰ ਅੰਮ੍ਰਿਤ ਘੁਲਿਆ ਹੁੰਦਾ ਹੈ, ਉਹ ਸਦਾ ਮਿੱਠੇ ਤੇ ਮਧੁਰ ਹੁੰਦੇ ਹਨ; ਉਹ ਸਦਾ ਸੱਚ ਦਾ ਨੰਦ ਵਾਲੇ ਹੁੰਦੇ ਹਨ। ਉਹ ਸਦਾ ਨਦਰ ਨਿਹਾਲ ਹੁੰਦੇ ਹਨ।

ਗੁਰੂ ਬਾਬੇ ਦਾ ਸੰਦੇਸ਼ ਖੁਦ ਮੁਖਤਿਆਰੀ ਦਾ ਹੈ। ਹਰ ਦੇਸ਼ ਆਜ਼ਾਦ ਹੋਣਾ ਚਾਹੀਦਾ ਹੈ, ਕਿਸੇ ਦੇਸ਼ ਨੂੰ ਕਿਸੇ ਹੋਰ 'ਤੇ ਆਪਣਾ ਰਾਜ ਸਥਾਪਤ ਕਰਨ ਦੀ ਆਗਿਆ ਨਹੀਂ ਹੈ। 'ਹੁਕਮੁ ਕਰਹਿ ਮੂਰਖ ਗਾਵਾਰ', 'ਅਸੰਖ ਅਮਰ ਕਰਿ ਜਾਹਿ ਜੋਰ।' ਜੋਰ ਦੀ ਹਕੂਮਤ ਕਿਸੇ ਤਰ੍ਹਾਂ ਵੀ ਬਰਦਾਸ਼ਤ ਨਹੀਂ ਹੋਣੀ ਚਾਹੀਦੀ। ਦੇਸ਼ ਦੀ ਸੁਤੰਤਰਤਾ ਗਵਾ ਦੇਣ ਵਾਲਿਆਂ ਨੂੰ ਗੁਰੂ ਬਾਬੇ ਨੇ ਕੁੱਤਿਆਂ ਦੀ ਮੌਤ ਮਰਨਾ ਦੱਸਿਆ ਹੈ। 'ਮੋਇਆ ਸਾਰ ਨਾ ਕਾਈ'........ ਕਿਸੇ ਨੇ ਉਨ੍ਹਾਂ ਦੀ ਸਾਰ ਨਹੀਂ ਲੈਣੀ।

ਦੇਸ਼ ਦੀ ਰਾਜਸੀ ਤੌਰ 'ਤੇ ਗੁਲਾਮ ਹੋਣ ਨਾਲ ਹੀ ਧਾਰਮਕ, ਸਮਾਜਕ, ਸਭਿਆਚਾਰਕ ਗੁਲਾਮੀ ਪੈਦਾ ਹੁੰਦੀ ਹੈ :-

ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥ (ਪੰਨਾ 470)

ਇਹ ਗੁਲਾਮੀ ਘ੍ਰਿਣਾਯੋਗ ਹੈ। ਹਰ ਪ੍ਰਕਾਰ ਦੀ ਗੁਲਾਮੀ ਮਾੜੀ ਹੈ। ਜੋ ਧਰਮ ਦੇਸ਼ ਨੂੰ ਸਵਾਧੀਨ ਰੱਖਣ ਦੀ ਸਮਰਥਾ ਨਹੀਂ ਦਿੰਦਾ, ਤਦ ਧਰਮ ਦਾ ਲਾਭ ਹੀ ਕੀ ਹੈ ? ਧਰਮ ਆਜ਼ਾਦੀ ਦਾ ਨਾਮ ਹੈ।

ਸਭ ਤੋਂ ਵੱਡੀ ਆਜ਼ਾਦੀ ਆਪਣੀਆਂ ਕਮਜ਼ੋਰੀਆਂ ਤੋਂ ਆਜ਼ਾਦ ਹੋਣਾ ਹੈ। ਗੁਰੂ ਬਾਬੇ ਦੀ ਹਰ ਰਚਨਾ ਵਿਚ ਇਸ ਆਜ਼ਾਦੀ ਲਈ ਤਰਲਾ ਹੈ। ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਆਜ਼ਾਦ ਹੋਣਾ ਹੈ। ਇਨ੍ਹਾਂ ਪੰਜਾਂ ਦੀ ਗੁਲਾਮੀ ਅਤਿ ਜ਼ਲੀਲ ਕਰਦੀ ਹੈ। ਤ੍ਰਿਸ਼ਨਾ, ਹਉਮੈਂ ਤੋਂ ਆਜ਼ਾਦ ਹੋਣਾ ਹੈ ਤੇ ਇਨ੍ਹਾਂ ਔਗੁਣਾਂ ਦੀ ਥਾਂ ਤੇ ਉਹ ਗੁਣ ਪੈਦਾ ਕਰਨੇ ਹਨ ਜੋ ਆਜ਼ਾਦ ਲੋਕਾਂ ਦਾ ਸ਼ਿੰਗਾਰ ਹੁੰਦੇ ਹਨ। ਦਇਆ, ਸੁੱਚ, ਸੰਜਮ, ਸਤਿ, ਸੰਤੋਖ ਆਦਿ ਐਸੇ ਗੁਣ ਹਨ, ਜੋ ਆਜ਼ਾਦ ਲੋਕਾਂ ਦੀ ਸ਼ੋਭਾ ਹਨ। ਮਾਇਆ ਅਤੇ ਕਾਮ ਦੀ ਗੁਲਾਮੀ ਬਹੁਤ ਮਾੜੀ ਮੰਨੀ ਗਈ ਹੈ। 'ਔਗੁਣ ਛਾਡਿ ਗੁਣਾ ਕਉ ਧਾਵਹੁ।' ਇਹ ਹੀ ਹੈ ਆਜ਼ਾਦੀ ਔਗੁਣ ਪੇਰੋਂ ਲੁਹਾਰੀ' ਹੈ। ਜਿਤਨੇ ਕਿਸੇ ਅੰਦਰ ਔਗੁਣ ਹਨ, ਉਤਨੇ ਹੀ ਜ਼ੰਜੀਰ ਗਲ ਵਿਚ ਪਏ ਹੋਏ ਹਨ, ਉਤਨੀਆਂ ਹੀ ਬੇੜੀਆਂ ਹਨ। ਔਗੁਣ ਹੀ ਗੁਲਾਮੀ ਦੀਆਂ ਬੇੜੀਆਂ ਹਨ। ਔਗੁਣਾਂ ਦੇ ਖ਼ਤਮ ਹੋਣ ਨਾਲ ਮਨੁੱਖ ਅੰਦਰੋਂ ਆਜ਼ਾਦ ਹੋ ਜਾਂਦਾ ਹੈ।

## ਸ਼ੀਲ

ਮਨੁੱਖਤਾ ਦੀ ਇਕ ਹੋਰ ਸਰਬ ਵਿਆਪੀ ਡੂੰਘੀ ਇੱਛਾ ਇਹ ਹੈ ਕਿ ਸਾਰੀ ਮਨੁੱਖਤਾ ਨੂੰ ਸੀਲ-ਸੰਜਮ ਪ੍ਰਾਪਤ ਹੋਵੇ ਤਾਂ ਜੋ ਮਨੁੱਖੀ ਸਮਾਜ ਵਿਚ ਮਧੁਰਤਾ, ਮਿਠਾਸ, ਕੋਮਲਤਾ, ਸਲੀਕਾ ਵਸੇ। ਪ੍ਰਮਾਤਮਾ ਵਿਚ 'ਗੁਰੂ' ਅਤੇ 'ਪ੍ਰਸਾਦਿ' ਦੇ ਦੋ ਵਿਸ਼ੇਸ਼ ਗੁਣ ਮੰਨੇ ਗਏ ਹਨ। 'ਗੁਰ' ਦਾ ਭਾਵ ਗਿਆਨ ਹੈ, ਚੌੜਾ ਵਿਸ਼ਾਲ ਗਿਆਨ ਜਿਸ ਦੁਆਰਾ ਮਨੁੱਖ ਸਭਿਆਚਾਰ ਵਾਲਾ ਬਣਦਾ ਹੈ। 'ਪ੍ਰਸਾਦਿ' ਮਧੁਰਤਾ,

ਮਿਠਾਸ, ਕ੍ਰਿਪਾ, ਦਇਆ, ਸੰਤੋਖ ਦਾ ਸੂਚਕ ਹੈ। ਪ੍ਰਸਾਦਿ ਸੋਹਣੀ ਵਰਤੋਂ ਦਾ ਚਿੰਨ੍ਹ ਹੈ। ਇਹ ਦੋਵੇਂ ਮਿਲ ਕੇ ਸਭਿਆਚਾਰ ਕਲਚਰ ਬਣਾਂਦੇ ਹਨ। ਇਹ ਮਨੁੱਖ ਨੂੰ ਸੁਸ਼ੀਲ ਵਤੀਰਾ ਦਿੰਦੇ ਹਨ। ਗਿਆਨ ਨਾਲ ਨਿਮਰਤਾ ਆਉਂਦੀ ਹੈ। ਅਮੀਰੀ ਨਾਲ ਨਿਮਰਤਾ ਆਉਂਦੀ ਹੈ। ਨਿਮਰਤਾ ਤੇ ਗਿਆਨ ਮਿਲ ਜਾਣ ਤਾਂ ਸਭਿਆਚਾਰ ਪੈਦਾ ਹੋ ਜਾਂਦਾ ਹੈ। ਕਲਚਰ ਨੇ ਆਪਣੇ ਆਪ ਨੂੰ ਸਾਧਣਾ ਹੈ। ਆਪਣੇ ਆਪ ਨੂੰ ਸਾਧਨਾ ਇਹ ਹੈ :-

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥ (ਪੰਨਾ 468)

ਹਿਰਦੇ ਦੀ ਸਾਧਨਾ ਹੀ ਮਹਾਨ ਹੁਨਰ ਹੈ ਤੇ ਸਾਧਨਾ ਸਚੁ ਦੇ ਗਿਆਨ ਤੇ ਸੱਚ ਦੀ ਰਹਿਣੀ ਨਾਲ ਹੁੰਦੀ ਹੈ। ਇਹ ਦੋਵੇਂ ਗੱਲਾਂ ਇਕੋ ਸੱਚਾਈ ਦੇ ਰੂਪ ਹਨ।

ਗੁਰੂ ਬਾਬੇ ਨੇ ਤਪ, ਜੋਗ, ਮੋਨ, ਵਰਤ ਦੇ ਸਾਧਨ ਨਹੀਂ ਦੱਸੇ। ਉਨ੍ਹਾਂ ਸਾਧਨਾਂ ਨਾਲ ਅੰਦਰ ਦੀ ਸਾਧਨਾ ਨਹੀਂ ਹੁੰਦੀ। ਰਾਮਕਲੀ ਰਾਗ ਵਿਚ ਉਨ੍ਹਾਂ ਸਾਰੇ ਸਾਧਨਾਂ ਦਾ ਜ਼ਿਕਰ ਕੀਤਾ ਹੈ ਜੋ ਭਾਰਤ ਵਿਚ ਅੰਦਰਲੇ ਦੀ ਸਾਧਨਾ ਲਈ ਵਰਤੇ ਜਾਂਦੇ ਰਹੇ ਸਨ। ਜਪੁ ਜੀ ਵਿਚ ਵੀ ਉਨ੍ਹਾਂ ਦਾ ਜ਼ਿਕਰ ਹੈ :-

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥ (ਪੰਨਾ 1)

ਸਚਿਆਰ ਸਾਧੀ ਹੋਈ ਸ਼ਖ਼ਸੀਅਤ ਦਾ ਸਰੂਪ ਹੈ। ਪਰ ਇਹ ਸ਼ਖ਼ਸੀਅਤ ਐਸੀਆਂ ਧਾਰਨਾਵਾਂ ਨਾਲ ਨਹੀਂ ਬਣਦੀ ਜਿਵੇਂ ਕਿ ਤੀਰਥ ਇਸ਼ਨਾਨ, ਵਰਤ ਨੇਮ, ਗਿਆਨ ਚਰਚਾ ਆਦਿ। ਇਹ ਆਪਣੇ ਅੰਦਰਲੇ ਮਨ ਦੀ ਸਾਧਨਾ ਨਾਲ ਬਣਦੀ ਹੈ।

ਆਪ ਦੀ ਪੜ੍ਹਾਈ ਵੀ ਇਸੇ ਪਾਸੇ ਸਹਾਈ ਹੈ। ਵੇਦ-ਪਾਠ ਵੀ ਇਸੇ ਪਾਸੇ ਸਹਾਈ ਹੈ, ਪਰ ਵੇਦ ਪਾਠ ਆ ਜਾਣਾ ਜਾਂ ਇਸ ਬਾਰੇ ਚਰਚਾ ਕਰਨ ਦੀ ਜਾਚ ਆ ਜਾਣੀ, ਕਲਚਰ ਨਹੀਂ ਹੈ। ਕਲਚਰ ਤੇ ਰਹਿਣੀ ਹੈ :-

ਪੋਥੀ ਪੁਰਾਣ ਕਮਾਈਐ ॥
ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥੨॥
ਇਹੁ ਤੇਲੁ ਦੀਵਾ ਇਉ ਜਲੈ ॥

ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥
ਇਤੁ ਤਨਿ ਲਾਗੈ ਬਾਣੀਆ ॥
ਸੁਖੁ ਹੋਵੈ ਸੇਵ ਕਮਾਣੀਆ ॥
ਸਭ ਦੁਨੀਆ ਆਵਣ ਜਾਣੀਆ ॥੩॥
ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥੪॥੩੩॥ (ਪੰਨਾ 25)

ਜੇ ਕਲਚਰ ਪ੍ਰਾਪਤ ਹੋ ਜਾਵੇ ਤਾਂ ਸੇਵਾ ਹੁੰਦੀ ਹੈ। ਇਹ ਸਹਜ ਹੈ। ਕਲਚਰ ਸਹਜ ਹੈ। ਸਚਖੰਡਿ ਦੇ ਵਾਸ ਦਾ ਰੂਪ ਹੀ ਇਹੋ ਮੰਨਿਆ ਹੈ :-

ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ ਕਰਿ ਵੀਚਾਰੁ ॥

ਪਰ ਇਹ ਪ੍ਰਾਪਤੀ ਹੈ ਕਠਨ-ਨਾਨਕ ਕਥਨਾ ਕਰੜਾ ਸਾਰੁ ॥੩੭॥ (ਜਪੁਜੀ ਸਾਹਿਬ)

ਆਪਣੇ ਆਪ ਦੀ ਸਾਧਨਾ ਪ੍ਰਮਾਤਮਾ ਦੀ ਪ੍ਰਾਪਤੀ ਹੈ। ਇਹੋ ਧਰਮ ਹੈ। ਇਹ ਸੱਤ ਸਿਧਾਂਤ ਸਿੱਖੀ ਦੀ ਨੀਂਹ ਵੀ ਹਨ ਤੇ ਉਸ ਦੇ ਸੱਤ ਮੁਨਾਰੇ ਵੀ। ਇਹ ਸਪਤ ਸ੍ਰਿੰਗ ਹਨ।

# ਗੁਰੂ ਨਾਨਕ

ਸਰਦਾਰ ਕਪੂਰ ਸਿੰਘ

ਗੁਰੂ ਨਾਨਕ ਦੀ ਜੀਵਨ ਕਥਾ ਦੋ ਜਨਮ-ਸਾਖੀਆਂ ਵਿਚ ਮਿਲਦੀ ਹੈ। ਇਕ ਵਿਚ ਵਧੀਕ ਪ੍ਰਮਾਣੀਕ ਤੋਂ ਘੱਟ ਰਹੱਸਵਾਦੀ ਸਾਖੀਆਂ ਹਨ ਤੇ ਜਿਸ ਨੂੰ 'ਵਲਾਇਤ ਵਾਲੀ ਜਨਮ ਸਾਖੀ' ਆਖਦੇ ਹਨ ਤੇ ਜਿਸ ਨੂੰ ਕੋਲਬ੍ਰਕ ਸਾਹਿਬ ਨੇ ਈਸਟ ਇੰਡੀਆ ਕੰਪਨੀ ਦੀ ਭੇਟਾ ਕੀਤੀ ਸੀ ਤੇ ਜੋ ਹੁਣ ਛਪੇ ਹੋਏ ਰੂਪ ਵਿਚ ਵੀ ਮਿਲਦੀ ਹੈ ਤੇ ਦੂਜੀ, ਜਿਸ ਨੂੰ 'ਬਾਲੇ ਵਾਲੀ ਜਨਮ ਸਾਖੀ' ਆਖਦੇ ਹਨ, ਪਰ ਜਿਸ ਵਿਚ ਬਹੁਤ ਕੁਝ ਖੋਟ ਭਰਿਆ ਪਿਆ ਹੈ ਤੇ ਜੋ, ਇਉਂ ਜਾਪਦਾ ਹੈ ਕਿ ਬੋਧੀ ਜਾਤਕ ਕਹਾਣੀਆਂ ਜਾਂ ਉਸ ਤੋਂ ਵੀ ਪਹਿਲਾਂ ਦੀਆਂ ਲੋਕ ਕਹਾਣੀਆਂ ਨੂੰ ਨਾਨਕ ਨਾਉਂ ਨਾਲ ਜੋੜ ਕੇ ਉਨ੍ਹਾਂ ਦੀ ਵਡਿਆਈ ਕਰਨ ਦੀ ਤੀਬਰਤਾ ਰੱਖਦੀ ਹੈ। ਹੋਰ ਵੀ ਕਈ ਗੋਸ਼ਟੀਆਂ ਅਣਛਪੇ ਰੂਪ ਵਿਚ ਮਿਲਦੀਆਂ ਹਨ, ਪਰੰਤੂ ਉਨ੍ਹਾਂ ਵਿਚ ਇੰਨਾ ਜੀਵਨ ਬ੍ਰਿਤਾਂਤ ਗੁਰੂ ਦਾ ਨਹੀਂ ਚਿਤ੍ਰਿਆ, ਜਿੰਨਾ ਲਿਖਣ ਵਾਲਿਆਂ ਨੂੰ ਆਪਣੇ ਮਨ-ਭਾਉਂਦੇ ਫਲਸਫੇ ਲਈ ਗੁਰੂ ਦੇ ਮੂੰਹੋਂ ਪ੍ਰਵਾਨਗੀ ਲੈਣ ਦੀ ਕੋਸ਼ਿਸ਼ ਕੀਤੀ ਹੈ, ਇਸ ਕਰਕੇ ਗੁਰੂ ਜੀ ਦਾ ਜੀਵਨ ਤੇ ਫ਼ਲਸਫ਼ਾ ਬਹੁਤ ਕਰੜੀ ਅਮਲ, ਪੁਣ-ਛਾਣ ਤੇ ਸੋਝੀ ਭਰੀ ਨੀਝ ਨਾਲ ਨਿਤਾਰਨਾ ਪੈਂਦਾ ਸੀ।

ਇਵੇਂ ਹੋਣਾ ਕੁਦਰਤੀ ਵੀ ਸੀ। ਗੁਰੂ ਨਾਨਕ ਨਿਰਾ ਕੋਈ ਕਵੀ, ਭਗਤ ਜਾਂ ਤਿਆਗੀ ਵੈਰਾਗੀ, ਸੈਲਾਨੀ ਸਾਧੂ ਨਹੀਂ ਸੀ। ਸਗੋਂ ਉਹ ਇਕ ਜਾਤੀ, ਇਕ ਨਵੀਂ ਜੀਵਨ-ਕਣੀ, ਬਾਰ ਨਵੀਂ ਦੇਸ਼-ਭਗਤੀ ਤੇ ਤਹਜ਼ੀਬ ਨੂੰ ਜਨਮ ਦੇਣ ਵਾਲਾ ਪ੍ਰਾਚੀਨ ਕਰਤਾਰੀ ਤੇ ਬਲਵਾਨ ਆਗੂ ਸੀ, ਜਿਸ ਇਤਿਹਾਸ ਦਾ ਪਾਸਾ ਪਲਟ ਦਿੱਤਾ, ਜੋ ਬਲਦੀ ਲਾਟ ਵਾਂਗ ਅੰਨ੍ਹੇਰੇ ਦਿਲਾਂ ਨੂੰ ਚਾਨਣ ਵੀ ਦੇ ਰਿਹਾ ਤੇ ਮੋਈਆਂ, ਸੁੱਤੀਆਂ, ਨਿਰਜਿੰਦ ਲੋਥਾਂ ਵਿਚੋਂ ਜੀਵਨ-ਭਬਾ ਕੇ ਮਚਾਂਦਾ ਰਿਹਾ ਤੇ ਨਾਲ ਹੀ ਜ਼ੋਰ-ਜਬਰ ਕਰਕੇ ਦੂਜਿਆਂ ਦੀ ਅਣਖ, ਆਣ, ਸੁਤੰਤਰਤਾ ਤੇ ਖੁਸ਼ਹਾਲੀ ਨੂੰ ਮਾਰਨ ਵਾਲੇ ਜਰਵਾਣਿਆਂ ਵਿਰੁੱਧ ਖੂਨ ਦੇ ਸੋਹਿਲੇ ਵੀ ਗਾਉਂਦਾ ਰਿਹਾ। ਇਕ ਉਮਾਹੂ ਚਸ਼ਮੇ ਨੂੰ ਜੇ ਕਹੋ ਸਾਫ਼ ਪਾਣੀ ਹੈ ਤਾਂ ਕੀ ਉਸ ਦੀ ਉਪਮਾ ਕੀਤੀ ? ਜੋ ਸਦੀਆਂ ਦੇ ਕੋਹੜ ਕੱਟੇ ਸਾਰੀ ਜਾਤੀ ਦੇ ਜੋ ਮੋਈਆਂ ਰੂਹਾਂ ਵਿਚ ਬਿਜਲੀ-ਰੌਆਂ ਜਗਾ ਦੇਵੇ, ਜੋ ਨਿਰਮਲ ਪਾਣੀ ਪਿਆਲ ਕੇ ਅੰਦਰ ਜੀਵਨ-ਆਨੰਦ ਦੇ ਵਲਵਲੇ ਜਗਾ ਦੇਵੇ, ਉਸ ਨੂੰ ਕੁਝ ਹੋਰ ਕਹੀਏ ਤਾਂ ਫਬਦਾ ਹੈ।

ਪਾਣੀ ਤਾਂ ਉਹ ਹੀ ਜਿਵੇਂ ਹਰ ਬੰਦਾ ਬੰਦਾ ਹੈ, ਚੰਮ, ਹੱਡੀ, ਮਾਸ, ਲਹੂ ਦਾ ਰਚਿਆ ਪਰ ਇਹੀ ਬੰਦਾ ਜਦੋਂ ਇਕ ਖਿਨ, ਇਕ ਪਲ ਵਿਚ, ਨਾਲ ਲਗਦਿਆਂ ਨੂੰ ਮਨੁੱਖ ਤੋਂ ਦਿਉਤਾ ਬਣਾਂਦਾ ਫਿਰੇ, ਤਾਂ ਉਸ ਨੂੰ ਬੰਦਾ ਕਹਿਣਾ ਅਵੱਗਿਆ ਹੈ, ਆਪਣੀ ਸਮਝ ਦੀ ਬੇਹੋਸ਼ੀ ਹੈ।

ਅਜਿਹੇ ਮਹਾਂਪੁਰਖ ਨਾਲ ਸਿਦਕਵਾਨ ਸ਼ਰਧਾਲੂਆਂ ਦਾ ਅਨੇਕ ਕਥਾ ਕਹਾਣੀਆਂ ਜੋੜ ਦੇਣਾ ਕੁਦਰਤੀ ਸੀ। 'ਨਾਨਕ ਨਾਮ ਚੜ੍ਹਦੀ ਕਲਾ' ਜਦ ਥਾਂ-ਥਾਂ ਗੂੰਜਦੀ ਹੋਵੇ, ਖ਼ੈਬਰ ਦੇ ਪਹਾੜੀ ਟਿੱਲਿਆਂ 'ਤੇ, ਬੀਕਾਨੇਰ ਦੇ ਮਾਰੂਥਲ ਵਿੱਚ, ਕਾਹਨੂੰਵਾਨ ਦੀਆਂ ਜੂਹਾਂ ਵਿਚ, ਜਦ ਕੋਈ ਦੇਸੀਆ ਦੀ ਧਰਤੀ ਦਾ ਜ਼ਰਾ, 'ਨਾਨਕ ਨਾਮ' ਦੀ ਗੂੰਜ ਮੁਹਰ-ਛਾਪ ਜਾਂ ਲਾਗ ਤੋਂ ਵਾਂਝਿਆ ਨਾ ਰਿਹਾ ਹੋਵੇ, ਤਾਂ ਲੋਕਾਂ ਲਈ ਕੁਦਰਤੀ ਸੀ, ਜੁ ਆਖਦੇ, ਨਾਨਕ ਪਾਰਬ੍ਰਹਮ ਪ੍ਰਮੇਸ਼ਰ ਆਪ ਸੀ, ਇਕ ਚਮਤਕਾਰੀ, ਇਲਾਹੀ, ਧੁਰ ਥੀਂ ਭੇਜਿਆ ਅਸੀਸਿਆ, ਕਰਾਮਾਤੀ ਮਹਾਂ ਪੁਰਖ ਸੀ, ਜਿਸ ਦੀ ਰੱਬੀ-ਛੁਹ ਨਾਲ ਪੱਥਰਾਂ ਦੀ ਜਵਾਲਾ

ਪਾਨੀ ਬਣ ਵਗਦੀ ਸੀ, ਜੋ ਜਿਥੇ ਚਾਹੁੰਦਾ ਸੀ, ਜਿਸ ਦੀ ਰੱਬੀ-ਛੂਹ ਨਾਲ ਪੱਥਰਾਂ ਦੀ ਜਵਾਲਾ ਪਾਨੀ ਬਣ ਵਗਦੀ ਸੀ, ਜੋ ਜਿਥੇ ਚਾਹੁੰਦਾ ਸੀ, ਅੱਖੀਂ ਮੀਟ ਕੇ ਪਲਾਂ ਵਿਚ ਪੁੱਜ ਸਕਦਾ ਸੀ, ਜੋ ਧਰਤ ਅਕਾਸ਼ ਪਾਤਾਲ, ਤਿੰਨਾ ਲੋਕਾਂ, ਤ੍ਰੈ-ਕਾਲਾਂ, ਤਾਰਾ-ਮੰਡਲਾਂ, ਬ੍ਰਹਮ ਤੇ ਇੰਦਰ-ਲੋਕਾਂ, ਸਭ ਦੀ ਟੋਹ ਜਾਣਦਾ ਸੀ, ਸਭ ਉੱਤੇ ਹਾਵੀ ਸੀ, ਸਭ ਦਾ ਵਾਸੀ ਸੀ। ਜਿਸ ਸਾਰੀ ਜ਼ਿੰਦਗੀ ਹੀ ਇਕ ਦਿਨ ਵੀ ਵਿਹਲੇ ਬਹਿ ਕੇ ਨਾ ਗੁਜ਼ਾਰਿਆ ਹੋਵੇ ਤੇ ਕਾਬਲ, ਮੱਕਾ, ਮਦੀਨਾ, ਬਗਦਾਦ, ਕਸ਼ਮੀਰ, ਤਿੱਬਤ, ਆਸਾ ਦੇਸ਼ (ਆਸਾਮ), ਸੰਗਲਾਦੀਪ (ਲੰਕਾ), ਸਿੰਧ, ਭਾਰਤ ਪੈਰਾਂ ਨਾਲ ਟੁਰ ਕੇ ਗਾਹਿਆ ਹੋਵੇ, ਰਾਕਸ਼ ਤੇ ਮਾਨਸ ਖਾਣੇ ਜਾਂਗਲੀ ਤੇ ਧਾੜਵੀ, ਰਾਉ ਤੇ ਰੰਕ, ਹਿੰਦੂ ਤੇ ਮੁਸਲਮਾਨ ਸਭੇ ਜਿਸ ਦੇ ਮੁਰੀਦ ਬਣਦੇ ਜਾਣ, ਉਸ ਦੇ ਜੀਵਨ ਨਾਲ ਅਲੋਕਾਰ ਕਥਾ ਕਹਾਣੀਆਂ ਦਾ ਜੁੜ ਜਾਣਾ ਕੁਦਰਤੀ ਸੀ।

ਨਾਨਕ ਪੜ੍ਹਿਆ, ਮਸੀਤੇ ਵੀ ਤੇ ਪਾਠਸ਼ਾਲਾ ਵਿਚ ਵੀ, ਫ਼ਾਰਸੀ, ਤੋਰਕੀ, ਅਰਬੀ ਵੀ ਤੇ ਸੰਸਕ੍ਰਿਤ ਵੀ। ਪਰ ਬਹੁਤਾ ਪੜ੍ਹਿਆ ਉਹ ਮੇਲ-ਗੇਲ ਨਾਲ, ਸੁਣ-ਵੇਖ ਕੇ, ਪਰਖ ਕੇ। ਉਸ ਹਿੰਦੂ ਫ਼ਲਸਫ਼ੇ ਦਾ ਤੱਤ ਵੀ ਜਾਣ ਲਿਆ ਤੇ ਮੁਸਲਮਾਨੀ ਫ਼ਲਸਫ਼ੇ ਦੀ ਰੂਹ ਵੀ। ਜਪੁ, ਸਿਧ ਗੋਸਟਿ, ਦੱਖਣੀ ਓਅੰਕਾਰ ਆਦਿਕ ਬਾਣੀਆਂ ਕੋਈ ਅਜਿਹਾ ਕਵੀ ਨਹੀਂ ਲਿਖ ਸਕਦਾ, ਜਿਸ ਨੂੰ ਸਾਰੇ ਦੇਸ਼ੀਆ ਦੇ ਧਾਰਮਿਕ ਫ਼ਲਸਫ਼ੇ ਦੀ ਮੁਕੰਮਲ ਸੁੱਧ ਬੁੱਧ ਸੋਝੀ ਨਾ ਹੋਵੇ। ਤਰਕ ਉਹੀ ਕਰ ਸਕਦਾ ਹੈ, ਜੋ ਜਾਣਦਾ ਹੋਵੇ। ਪਰ ਤਰਕ ਕਰਕੇ ਨਵੇਂ ਰਾਹ ਦਰਸਾਉਣ ਦੀ ਦਲੇਰੀ ਉਹੀ ਕਰ ਸਕਦਾ ਹੈ, ਜਿਸ ਨੇ ਜਾਣ ਕੇ ਪਰਖਿਆ ਹੋਵੇ ਤੇ ਪਰਖ ਕੇ ਕੁਝ ਰੱਦਿਆ ਹੋਵੇ, ਕੁਝ ਕਬੂਲਿਆ ਹੋਵੇ, ਕੁਝ ਅੰਦਰੋਂ, ਧੁਰ ਅੰਦਰੋਂ, ਕੱਢਿਆ ਹੋਵੇ।

ਸੱਚਾ ਸੌਦਾ ਕੀਤਾ ਗੁਰੂ ਨੇ। ਘਰੋਂ ਹੱਟੀ ਪਾਉਣ ਲਈ ਪੈਸੇ ਮਿਲੇ। ਭੁੱਖੇ ਸਾਧੂਆਂ ਨੂੰ ਖੁਆ ਦਿੱਤੇ। ਨਵਾਬ ਦੇ ਮੋਦੀ ਬਣੇ, ਆਪਣੀ ਤਨਖਾਹ ਦੀ ਰਸਦ ਲੋਕਾਂ ਵਿਚ ਵੰਡ ਦਿੱਤੀ। ਵਿਆਹ ਕੀਤਾ। ਦੋ ਬੱਚੇ ਹੋਏ। ਪਰ ਇਕ ਦਿਨ, ਵੇਈਂ ਨਦੀ ਵਿਚ ਨਹਾਉਣ ਗਏ, ਮੁੜ ਤਿੰਨ ਦਿਨ ਤੇ ਤਿੰਨ ਰਾਤਾਂ, ਡੁੱਬੇ ਰਹੇ, ਉਸੇ ਅਸਗਾਹ ਪਾਨੀ ਵਿਚ, ਧਿਆਨ ਵਿਚ ਲੀਨ ਹੋਏ। ਆਖਦੇ ਹਨ, ਪਾਰਬ੍ਰਹਮ ਨੇ ਪ੍ਰੇਮ-ਕਟੋਰਾ ਦਿੱਤਾ ਆਪਣੀ ਦਰਗਾਹ ਤੋਂ, ਨਾਲੇ ਵਰ ਦਿੱਤਾ ਤੇ ਆਖਿਆ, 'ਮੇਰਾ ਨਾਮ ਪਾਰਬ੍ਰਹਮ ਪਰਮੇਸ਼ਰ। ਤੇਰਾ ਨਾਮ ਗੁਰੂ ਪਰਮੇਸ਼ਰ' ਜਦ ਇਹ ਗੁਰੂ ਪਰਮੇਸ਼ਰ ਪਾਣੀ ਥੀਂ ਬਾਹਰ ਆਇਆ, ਤਾਂ ਪਹਿਲਾਂ ਬਚਨ ਜੋ ਉਸ ਆਖਿਆ, ਇਹ ਸੀ :

ਨਾ ਕੋਈ ਹਿੰਦੂ ਨਾ ਮੁਸਲਮਾਨ ॥

ਸਾਰਾ ਮੁਲਕ ਲੜ ਮੋਇਆ ਸੀ, ਪਿਛਲੀਆਂ ਕਈ ਸਦੀਆਂ ਤੋਂ, ਇਸੇ ਗੱਲ ਪਿਛੇ ਕਿ ਕੋਈ ਤਾਂ ਹਿੰਦੂ ਹਨ ਤੇ ਕੋਈ ਮੁਸਲਮਾਨ ਹਨ। ਇਕ ਗੱਲ ਕਰੇ ਕਿ ਦੂਆ, ਹਿੰਦੂ ਵਡਾ ਕਿ ਮੁਸਲਮਾਨੋਈ। ਪਰ ਬਾਬੇ ਦੋਹਾਂ ਨੂੰ ਜੁਆਬ ਦਿੱਤਾ, 'ਸੁਭਿ ਅਮਲਾ ਬਾਝਹੁ ਦੋਨੋਂ ਰੋਈ।' ਇਸ ਦਾ ਅੰਤ੍ਰੀਵ ਭਾਵ ਹੁਣ ਤਾਈਂ ਸਮਝਿਆ ਨਹੀਂ ਗਿਆ। ਬਾਬੇ ਦੇ ਇਸ ਕਥਨ ਵਿਚ ਇਕ ਡੂੰਘੀ ਰਮਜ਼ ਲੁਕੀ ਹੋਈ ਸੀ। ਇਕ ਇਹ ਜੁ ਗੁਰੂ ਨਾਨਕ ਦਾ ਪੰਥ ਹਿੰਦੂ ਮੁਸਲਮਾਨ ਦੋਹਾਂ ਧਰਮਾਂ ਦੀਆਂ ਆਤਮਕ ਸਚਿਆਈਆਂ ਦਾ ਪੱਕਾ ਤੇ ਸਹੀ ਵਾਰਸ ਹੈ। ਦੂਜੇ, ਇਹ ਜੁ ਹੁਣ ਤਾਈਂ ਸਚਿਆਈਆਂ ਹਿੰਦੂ ਮੁਸਲਮਾਨਾਂ ਦੀ ਆਪਣੀ-ਆਪਣੀ ਅੱਡਰੀ ਮਲਕੀਅਤ ਸਨ, ਹੁਣ ਸਮੁੱਚੀ ਮਨੁੱਖ-ਜਾਤੀ ਦਾ ਵਿਰਸਾ ਬਣ ਗਈਆਂ ਹਨ। ਕੋਹੜ ਜੋ ਦੋਹਾਂ ਵਿਚ ਪੈ ਗਿਆ ਸੀ, ਉਹ ਵੀ ਬਾਬੇ ਨੇ ਕੱਟਿਆ। ਇਸ ਵਿਗਿਆਪਨ ਵਿਚ ਕੈਸੇ ਅਨੋਖੇ ਅਤੇ ਸਿੱਧੇ-ਸਾਦੇ ਨਿਰੰਕਾਰੀ ਢੰਗ ਵਿਚ ਇਹ ਸਭ ਕੁਝ ਕਹਿ ਦਿੱਤਾ।

ਇਸਲਾਮ ਦੀ ਜਹਾਦ ਤੇ ਲੋਕ-ਜਥੇਬੰਦੀ ਦੀ ਸਿਪਿਰਟ ਲੈ ਲਈ, ਨਾਲੋਂ ਪ੍ਰਚਾਰੀ ਉਤਸ਼ਾਹ ਲੈ ਲਿਆ ਸਾਮੀ ਨਸਲ ਦਾ। ਹਿੰਦੂਆਂ ਦੀ ਆਪਾ-ਚੀਨਣ ਤੇ ਸੱਤ-ਪ੍ਰਾਪਤੀ ਦੇ ਅਨੇਕ-ਪੱਖੀ ਯਤਨਾਂ ਦਾ ਤੱਤ-ਮੂਲ ਵੀ ਸਾਂਭ ਲਿਆ। ਅਵਤਾਰ ਤਾਂ ਹੋਏ ਹੀ ਸਨ, ਦਸਾਂ ਅਵਤਾਰਾਂ ਜਾਂ ਕਲਕੀ ਅਵਤਾਰ

ਉੱਤੇ ਗੱਲ ਮੁਕ ਚੁੱਕੀ ਸੀ। ਪਰ ਹੁਣ :-

ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ। (ਪੰਨਾ 462)

ਅਜਿਹਾ ਗੁਰੂ ਜਾਂ ਮਰਦ ਅਗੰਮੜਾ ਪ੍ਰਗਟ ਹੋ ਪਿਆ ਸੀ ਕਲ ਤਾਰਨ ਨੂੰ। ਹੁਣ ਸੰਸਾਰ ਨਿਰੀ ਲੀਲ੍ਹਾ ਹੀ ਨਹੀਂ ਸੀ ਰਹਿ ਗਿਆ, ਇਕ ਥੋੜ-ਚਿਰੀ, ਅਸਾਰ, ਬੇ-ਅਰਥੀ ਖੇਡ ਸਗੋਂ ਕਿ ਪਾਪ ਨਾਲ ਘੋਲ ਕਰਨ ਲਈ ਅਖਾੜਾ ਬਣ ਗਿਆ, ਗੁਸਾਈਂ ਦੇ ਪਹਿਲਵਾਨਾਂ ਲਈ। ਹੁਣ ਹਿੰਦੂ ਹੋਵੇ, ਚੂਹੜਾ ਹੋਵੇ, ਬ੍ਰਾਹਮਣ ਹੋਵੇ, ਠੱਗ, ਚੋਰ, ਧਾੜਵੀ ਹੋਵੇ, ਜਾਂ ਆਦਮ-ਖਾਣਾ ਜਰਵਾਣਾ ਹੋਵੇ, ਬਾਬਰ ਹੋਵੇ ਜਾਂ ਸੰਗਲਾ ਦੀਪ ਦਾ ਸ਼ਿਵਨਾਭ ਹੋਵੇ, ਸਭ ਲਈ ਪਾਰ ਉਤਾਰਾ ਸੰਭਵ ਸੀ। ਗੁਰੂ ਬਾਬੇ ਦੇ ਜ਼ਹੂਰ ਨਾਲ ਕੋਈ ਜਮਾਂਦਰੂ ਉੱਚਾ ਨਹੀਂ ਸੀ ਰਹਿ ਗਿਆ, ਨਾ ਕੋਈ ਜਮਾਂਦਰੂ ਨੀਵਾਂ। ਕਿਸੇ ਨੂੰ ਇਕ ਪਾਸੇ ਪਾਣੀ ਦੇਣ ਥੀਂ ਹਟਕਿਆ, ਕਿਸੇ ਨੂੰ ਇਕੋ ਪਾਸੇ ਰੱਬ ਦਾ ਕਾਅਬਾ ਸਮਝ ਬੈਠਣ ਤੋਂ। ਵਿਚੋਲੇ ਸਭੇ ਉੱਠ ਗਏ, ਕਾਜ਼ੀ, ਮੁੱਲਾ, ਸ਼ੇਖ਼, ਬ੍ਰਾਹਮਣ, ਨਾਥ, ਬੋਧ, ਜਿਹੜਾ ਚਾਹੇ, ਕਲਿਆਣ ਪ੍ਰਾਪਤੀ ਲਈ ਤਤਪਰ ਹੋਵੇ। ਨਾ ਸੁੱਖਣਾ ਸੁੱਖੇ, ਨਾ ਮੱਥੇ ਰਗੜੇ, ਨਾ ਕਿਸੇ ਤੋਂ ਲਗਨ ਸੁਧਾਏ। ਨਾ ਨਿਆਜ਼ਾਂ ਤੇ ਦੱਖਣਾ ਦੇਵੇ। ਆਪਣੀ ਰਾਖੀ ਹਰ ਕੋਈ ਆਪ ਕਰੇ, ਆਪਣੀ ਕਿਰਤ ਹਰ ਕੋਈ ਆਪ ਕਰੇ, ਆਪਣਾ ਰੱਬ ਹਰ ਕੋਈ ਆਪ ਧਿਆਵੇ, ਕਿਸੇ ਤੋਂ ਡਰੇ ਨਾਂਹ, ਕਿਸੇ ਅੱਗੇ ਭਾਇ ਭਰੇ ਨਾ। ਪਰ ਜੀਵੇ ਜਾਂ ਕਿਰਤ ਕਰੇ, ਆਪਣੇ ਆਪ ਲਈ ਨਾਂਹ, ਜੀਵੇ ਸਭਨਾਂ ਲਈ, ਵੰਡ ਕੇ ਛਕੇ ਤੇ ਵੰਡ ਕੇ ਇਹ ਨਾ ਆਖੇ, 'ਇਹ ਮੈਂ ਦਿੱਤਾ ਹੈ।' ਆਪਣਾ ਲੰਗਰ ਵੀ ਗੁਰੂ ਕਾ ਜਾਣੇ। ਟਹਿਲ ਭਾਉਣੀ ਆਪਣੀ ਹੋਵੇ। ਇਉਂ ਇਕ ਨਵੇਂ ਸੰਸਾਰ ਸਮਾਜ ਦੀ ਨੀਂਹ ਰੱਖੀ ਗਈ।

ਜੋ ਇਹ ਆਖਦੇ ਹਨ, ਕਿ ਗੁਰੂ ਨਾਨਕ ਦਾ ਫ਼ਲਸਫ਼ਾ ਨਿਪਟ ਹਿੰਦੂ ਜਾਂ ਮੁਸਲਮਾਨ, ਭਗਤੀ ਜਾਂ ਵਾਹਦਤ, ਸ੍ਵੈ-ਸਾਧਨ, ਜਹਾਦ ਦਾ ਹੀ ਇਕ ਗਠਜੋੜ, ਸੰਗ੍ਰਹਿ, ਪ੍ਰਤੀਬਿੰਬ ਜਾਂ ਝਲਕਾਰਾ ਹੈ, ਉਹ ਭੁੱਲਦੇ ਹਨ। ਕੁਦਰਤ ਵਿਚ ਸਭ ਕੁਝ ਨਿਰਾ ਵਿਕਾਸ ਹੀ ਨਹੀਂ ਕਰਦਾ। ਕਰਾਮਾਤ ਵੀ ਹੁੰਦੀ ਹੈ। ਡਾਰਵਨ ਤੇ ਹੀਗਲ ਦੇ ਬੁੱਧੀਵਾਨ ਪੁਜਾਰੀ ਵੀ ਇਸ ਨੂੰ ਮੰਨਦੇ ਹਨ। ਉਨ੍ਹੀਵੀਂ ਸਦੀ ਵਾਲੀ ਹਠ ਧਰਮੀ ਹੁਣ ਸਾਇੰਸਦਾਨਾਂ ਵਿਚ ਵੀ ਨਹੀਂ ਰਹੀ। ਜਿਵੇਂ ਕਿ ਪ੍ਰਸਿੱਧ ਅੰਗਰੇਜ਼ ਪਾਰਖੂ, ਆਈ. ਏ. ਰਿਚਰਡਜ਼ ਨੇ ਬੀ.ਬੀ.ਸੀ. ਤੋਂ ਬ੍ਰਾਡਕਾਸਟ ਕਰਦਿਆਂ, ਅਕਤੂਬਰ, 1947, ਵਿਚ ਆਖਿਆ ਸੀ :

> "ਇਹ ਇਕ ਅਨੋਖਾ ਚਮਤਕਾਰ ਹੈ। ਸਾਹਿੱਤ ਵਿਚ ਇਕ ਵੰਨਗੀ ਸਭ ਤੋਂ ਨਵੀਨ ਵਧੀਆ ਉਪਜਦੀ ਹੈ, ਝਟਪਟੀ ਵਿਚ ਸੰਭਵ ਉਗਮਦੀ ਹੈ ਤੇ ਮੁੜ ਨਹੀਂ ਆਉਂਦੀ ਕਦੀ ਵੀ। ਇਹ ਗੱਲ ਉਨ੍ਹਾਂ ਲੋਕਾਂ ਲਈ, ਜੋ ਵਿਕਾਸ ਦੀ ਥੀਊਰੀ ਨੂੰ ਸਤਹੀ ਤੌਰ 'ਤੇ ਪਰਖਦੇ ਹਨ, ਬੜੀ ਅਨੋਖੀ ਜਿਹੀ ਲੱਗਦੀ ਹੈ। ਪਰ ਹੈ ਇਹ ਸੱਚ। ਸਾਹਿਤ ਦੇ ਹਰ ਖੇਤਰ ਵਿਚ, ਜੋ ਸਰਬੋਤਮ ਰਚਨਾ ਹੈ, ਉਹੋ ਇਕੋ ਵਾਰ ਪੈਦਾ ਹੁੰਦੀ ਹੈ, ਉਸ ਦਾ ਕੋਈ ਸਾਨੀ ਨਹੀਂ ਹੁੰਦਾ ਤੇ ਉਸ ਨੂੰ ਮੁੜ ਕੋਈ ਨਹੀਂ ਪਹੁੰਚਦਾ।"

ਇਵੇਂ ਹੀ ਗੁਰੂ ਨਾਨਕ ਦੇ ਜੀਵਨ ਫ਼ਲਸਫ਼ੇ ਬਾਰੇ ਸਮਝਣਾ ਚਾਹੀਦਾ ਹੈ ਤੇ ਉਹ ਜੀਵਨ ਫ਼ਲਸਫ਼ਾ ਇਨ੍ਹਾਂ ਤਿੰਨ ਸਤੰਭਾਂ ਉੱਤੇ ਨਿਰਭਰ ਹੈ, ਕਿਰਤ ਕਰੋ, ਵੰਡ ਛਕੋ, ਨਾਮ ਜਪੋ। ਪਹਿਲਾ ਉਪਦੇਸ਼ ਗੁਰੂ ਨਾਨਕ ਜੀ ਨੇ ਸੈਦਪੁਰ ਦੇ ਮਲਕ ਭਾਗੋ ਨੂੰ ਕੀਤਾ ਸੀ, ਉਸ ਦੇ ਅਣਕਮਾਏ ਧਨ ਨਾਲ ਰਚੇ ਬ੍ਰਹਮ ਭੋਜ ਵਿਚ ਹਿੱਸਾ ਨਾ ਲੈ ਕੇ ਤੇ ਲਾਲੋ ਬਾਢੀ ਦੀ ਹੱਥੀਂ ਕਮਾਈ ਕੋਧਰੇ ਦੀ ਰੋਟੀ ਨੂੰ, ਦੁੱਧ ਆਖ ਸਵੀਕਾਰ ਕਰਕੇ। ਤਿੰਨ ਸਦੀਆਂ ਪਿਛੋਂ, ਕੁਝ ਇਹੋ ਜਿਹੀ ਗੱਲ ਕਾਰਲ ਮਾਰਕਸ ਅਤੇ ਪਰੂਧੋਨ ਨੇ ਵੀ ਆਖਣ ਦਾ ਯਤਨ ਕੀਤਾ ਕਿ ਜਿੰਨਾ, ਕੀਤੀ ਮਿਹਨਤ ਨਾਲੋਂ ਕਮਾਇਆ, ਵਾਧੂ ਧਨ ਕਿਸੇ ਪਾਸ ਹੈ, ਉਹ ਹੋਰ ਮਜ਼ਦੂਰਾਂ ਤੇ ਕਿਰਤੀ ਕਿਰਸਾਨਾਂ ਦੀ ਮਿਹਨਤ ਉੱਤੇ ਧਾੜਾਂ ਮਾਰ ਕੇ ਲੁੱਟਿਆ ਧਨ ਹੈ। ਗੁਰੂ ਨਾਨਕ ਦੇ ਧਾਰਮਿਕ ਫ਼ਲਸਫ਼ੇ ਵਿਚੋਂ ਇਉਂ ਸਮਾਜਵਾਦ, ਇਕ ਅਵੱਸ਼ ਪੈਦਾਵਾਰ ਦਿਸ ਆਉਂਦਾ ਹੈ

ਪਰ ਜਿਵੇਂ ਪਿਛਲੇ ਕੁਝ ਦਹਾਕਿਆਂ ਵਿਚ ਸਮਾਜਵਾਦੀ ਸਮਾਜ ਨੂੰ ਹੋਂਦ ਵਿਚ ਲਿਆਉਣਾ ਜਾਂ ਉਸ ਨੂੰ ਕਾਇਮ ਰੱਖਣ ਲਈ ਡਿਕਟੇਟਰਸ਼ਾਹੀ, ਖੁਫ਼ੀਆ ਪੁਲਸੀ ਪ੍ਰਬੰਧ, ਜੇਲ੍ਹਖਾਨੇ ਤੇ ਮੁਕੱਦਮੇਬਾਜ਼ੀਆਂ, ਕਤਲ ਖੂਨ ਤੇ ਸਾਜ਼ਿਸ਼ਾਂ ਰਚੀਆਂ ਗਈਆਂ ਹਨ, ਉਨ੍ਹਾਂ ਨਾਲੋਂ ਸਿੱਖ ਫ਼ਲਸਫ਼ੇ ਦਾ ਰਾਹ ਬਹੁਤ ਨਿੱਖੜਵਾਂ ਹੈ। ਗੁਰੂ ਨਾਨਕ ਦਾ ਸਮਾਜ ਆਰਥਿਕ ਬਰਾਬਰੀ ਲਿਆਉਂਦਾ ਹੈ। ਰੂਹ ਨੂੰ ਉੱਚਾ ਕਰਕੇ, ਅਖ਼ਲਾਕੀ ਤੇ ਆਤਮਕ ਪੱਧਰ ਨੂੰ ਹਿੰਨਾ ਕੋਮਲ ਬਣਾ ਕੇ, ਕਿ ਕਬਜ਼ੇ ਹਵਸ, ਹਿਰਸ, ਜ਼ੋਰ, ਲੁੱਟ-ਖਸੁੱਟ ਦੀ ਤੀਬਰਤਾ ਮਨੁੱਖ ਵਿਚ ਉਠਦੀ ਨਹੀਂ ਤੇ ਕਿਰਤ ਕਰਕੇ ਵੰਡ ਛੱਕਣਾ ਉਸ ਦਾ ਸੁਭਾਵਕ ਗੁਣ ਹੋ ਜਾਂਦਾ ਹੈ। ਉਹ ਚੰਮ-ਸਤਹ ਉੱਤੇ ਜੀਊਂਦਾ ਹੀ ਨਹੀਂ। ਉਸ ਲਈ ਭਾਈ ਮੂਲੇ ਵਾਂਗ ਜੀਊਣਾ ਕੂੜ ਤੇ ਮਰਨਾ ਸੱਚ ਹੋ ਜਾਂਦਾ ਹੈ। ਉਹ ਪਲ-ਪਲ ਮਰਨ ਦੇ ਚਾਉ ਵਿਚ, ਆਪਾ-ਗਰਜੀ ਨੂੰ ਮਾਰਨ ਦੇ ਚਾਉ ਵਿਚ ਤਨ ਧਨ ਵਾਰਨ ਦੇ ਚਾਉ ਵਿਚ ਵਿਗਸਦਾ ਹੈ, ਸਹਿਜ ਸੁਭਾਇ, ਕਿਸੇ ਜ਼ਬਰ, ਕਿਬਰ, ਡਰ ਦਾ ਮਾਰਿਆ ਨਹੀਂ ਸਗੋਂ ਇਸ ਲਈ ਕਿ ਉਸ ਦੀ ਰੂਹ ਇਸ ਬਿਨਾਂ ਸਹਿਜ-ਟਿਕਾਉ ਵਿਚ ਨਹੀਂ ਆਉਂਦੀ, ਉਸ ਦੀ ਆਤਮਕ-ਹੋਣੀ ਇਸ ਬਿਨਾਂ ਸੰਪੂਰਨ ਨਹੀਂ ਹੁੰਦੀ, ਉਸ ਦੀ 'ਆਤਮਾ ਦਾ ਕਿਉਂਕਿ ਇਹ ਨਿਜ ਸੁਭਾਉ ਹੈ; ਜਿਵੇਂ ਅਗਨੀ ਦਾ ਜਾਲਣਾ ਤੇ ਪਾਣੀ ਦਾ ਮੈਲ ਧੋਣਾ, ਠੰਢ ਪਾਉਣਾ।'

ਆਧੁਨਿਕ ਸਮਾਜਵਾਦੀ ਰਾਜ ਪ੍ਰਬੰਧ ਦੀ ਰੂਹ ਦਾ, ਰੱਬ ਜਾਂ ਆਤਮਕ ਸਾਧਨਾਂ ਜਾਂ ਮਨੋਰਥਾਂ ਨਾਲ ਕੋਈ ਸੰਬੰਧ ਨਹੀਂ। ਉਸ ਲਈ ਸਰਵੁੱਚ ਮਨੋਰਥ ਸਮਾਜ ਨੂੰ ਸਮਾਜੀ, ਆਰਥਕ ਤੇ ਰਾਜਸੀ ਨੀਹਾਂ ਉੱਤੇ ਉਸਾਰਨਾ ਹੈ, ਰਾਹ ਢੰਗ ਭਾਵੇਂ ਕੋਈ ਵੀ ਵਰਤੇ। ਉਥੇ ਵੀ ਆਪਾ-ਗਰਜ਼ੀ ਮਾਰਨੀ ਹੈ, ਸਮਾਜੀ ਸੁਖ ਲਈ ਨਿੱਜੀ ਸੁਖ ਵਿਰਸਾ ਵੰਡ ਕੇ ਛੱਕਣਾ ਹੈ-'ਜਿੰਨਾਂ ਤੇ ਜਿਹੋ ਜਿਹਾ ਕੋਈ ਕੰਮ ਕਰੇ ਉਨਾਂ ਤੇ ਓਹੋ ਜਿਹਾ ਕੋਈ ਖਾਵੇ ਤੇ ਹੁੰਦੇ ਹੁੰਦੇ ਜਿਨੀ ਕਿਸੇ ਦੀ ਹੋਵੇ ਥੁੱਸ ਉਨੀ ਹੀ ਪੂਰੇ, 'ਇਹ ਸਿਧਾਂਤ ਹੈ ਸਮਾਜਵਾਦੀ ਦਾ ਵੀ। ਉਥੇ ਵੀ ਇਕਾਈਆਂ ਨੂੰ ਇਕ ਲੋਕਕ ਸਮਾਜ, ਇਕ ਵਿਸ਼ਵ ਜਥੇਬੰਦੀ, ਇਕ ਸਰਬ ਸਾਂਝੇ ਆਰਥਕ ਤੇ ਰਾਜਸੀ ਨਿਜ਼ਾਮ ਵਿਚ ਪ੍ਰੋਣਾ ਹੈ। ਪਰ ਕਿਵੇਂ, ਇਹ ਸੁਆਲ ਬਹੁਤ ਜ਼ਰੂਰੀ ਹੈ। ਜ਼ਬਰ ਨਾਲ ਮਾਰ-ਕੁੱਟ ਕੇ, ਡਰਾ ਧਮਕਾ ਕੇ, ਸਾਰੀ ਤਾਕਤ ਨੂੰ ਇਕ ਥਾਂ ਇਕੱਠਾ ਕਰਕੇ ? ਗੁਰੂ ਜੀ ਨੇ ਵੀ ਜਥੇਬੰਦੀ ਉੱਤੇ ਬਹੁਤ ਜ਼ੋਰ ਦਿੱਤਾ ਹੈ :-

"ਗੁਰੂ ਸੰਗਤਿ, ਬਾਣੀ ਬਿਨਾ, ਦੂਜੀ ਓਟ ਨਹੀ ਹੈ ਰਾਈ।"

(ਭਾਈ ਗੁਰਦਾਸ ਵਾਰ ੧/੪੨)

ਨਾਵੀਂ ਪਾਤਸ਼ਾਹੀ ਤੱਕ ਉਸ ਨੂੰ ਸੰਗਤ ਆਖਦੇ ਰਹੇ। ਦਸਵੇਂ ਸਤਿਗੁਰਾਂ ਨੇ ਉਸੇ ਨੂੰ 'ਪੰਥ' ਦਾ ਰੂਪ ਦੇ ਦਿੱਤਾ। ਪਰ ਸਮੁੱਚੀ ਤਾਕਤ ਦਾ ਸੋਮਾ ਕੋਈ ਡਿਕਟੇਟਰੀ ਪ੍ਰਬੰਧ ਜਾਂ ਫ਼ੌਜ ਪੁਲਸ ਨਹੀਂ ਸਗੋਂ ਆਤਮਕ ਤੌਰ 'ਤੇ ਭਰ-ਜਾਗਿਆ ਵਿਅਕਤੀਗਤ ਹੈ, ਜਿਸ ਨੂੰ ਸਿੱਖ ਸ਼ਬਦਾਵਲੀ ਵਿਚ 'ਗੁਰਮੁਖ' ਆਖਦੇ ਹਨ। ਇਹੀ ਜੀਆਦਾਨ ਬਖਸ਼ਦਾ ਹੈ, ਸੁੱਤਿਆਂ ਨੂੰ ਜਗਾਉਂਦਾ ਹੈ, ਜੀਵਨ-ਕਣੀਆਂ ਵੰਡਦਾ ਹੈ। ਜਥੇਬੰਦੀ ਦੀ ਇਕਾਈ ਥਾਂ-ਥਾਂ ਦੀ ਜੁੜੀ ਬਣੀ 'ਸੰਗਤ' ਹੈ। ਇਹ ਸੰਗਤ ਹੀ ਆਪਣੀ ਸ਼ਕਤੀ ਦਾ ਜਿਨਾ ਹਿੱਸਾ ਚਾਹੇ, ਮਨ-ਮਰਜ਼ੀ ਨਾਲ ਗੁਰੂ ਸੰਗਤ, ਜਾਂ ਗੁਰੂ ਪੰਥ, ਜੋ ਸਮੂਹ ਪੰਥ ਦੀ ਜਥੇਬੰਦੀ ਹੈ, ਨੂੰ ਸੌਂਪਦੀ ਹੈ। ਗੁਰੂ ਪੰਥ ਸਭ ਤੋਂ ਉੱਤੇ ਹੈ। ਉਸ ਦਾ ਹੁਕਮ ਹਰੇਕ ਵਿਅਕਤੀ ਉੱਤੇ ਲਾਗੂ ਹੈ ਪਰ ਸਥਾਨਕ ਸੰਗਤ ਜਦ ਚਾਹੇ ਉਸ ਨੂੰ ਤਾੜਨਾ ਕਰ ਸਕਦੀ ਹੈ, ਬਖਸ਼ੀ ਤਾਕਤ ਮੋੜ ਭੀ ਸਕਦੀ ਹੈ। ਇਸ ਤਰ੍ਹਾਂ, ਨਾ ਹੀ ਬਹੁ-ਸੰਮਤੀ ਜਾਂ ਡਿਕਟੇਟਰਸ਼ਾਹੀ ਦਾ ਜ਼ਬਰ ਮਾਰਦਾ ਹੈ, ਨਾ ਹੀ ਵਿਅਕਤੀ ਦੀ ਸ਼ਖ਼ਸੀਅਤ ਨੂੰ ਆਪਣੀ ਪੂਰੀ ਆਤਮਕ ਪ੍ਰਫੁੱਲਤਾ ਤੋਂ ਕੋਈ ਰੋਕ ਪੈਂਦੀ ਹੈ।

ਗੁਰੂ ਨਾਨਕ ਦਾ ਧਰਮ ਉਨ੍ਹਾਂ ਦੀ ਜ਼ਾਤ ਜਾਂ ਬਾਣੀ ਦੇ ਜਗਾਏ ਗੁਰਮੁਖਾਂ ਨੇ ਹੀ ਪ੍ਰਚਾਰਿਆ। ਹਰ ਥਾਂ ਦੀ ਸੰਗਤ ਉਨ੍ਹਾਂ ਦੀ ਅਗਵਾਈ ਨੂੰ ਹੀ ਹਰ ਵੇਲੇ ਉਡੀਕਦੀ ਸੀ : 'ਤਾਂ ਬਾਬੇ ਉਥੇ ਧਰਮਸਾਲ ਬਧੀ, ਮੰਜੀ ਬਖਸ਼ੀ।' ਇਨ੍ਹਾਂ ਮੰਜੀਆਂ ਦੇ ਬਖਸ਼ਣ ਦਾ ਇਹੋ ਮਨੋਰਥ ਸੀ ਪਰ ਫਿਰ 'ਘਰਿ ਘਰਿ ਅੰਦਰਿ ਧਰਮਸਾਲ' ਹੋ ਗਈ, ਕਿ ਹਰ ਵੇਲੇ ਕੋਈ ਕਿਸੇ ਦੀ ਉਚੇਚੀ ਅਗਵਾਈ ਨੂੰ ਉਡੀਕਦਾ ਨਾ

ਰਹੇ ਤੇ ਜਦ ਕਣੀ ਅੰਦਰੋਂ ਮੁੱਕਦੀ ਬੁਝਦੀ ਜਾਪੇ ਜਾਂ ਅੱਗੋਂ ਗੱਲ ਨਾ ਸੁੱਝੇ, ਜਾਂ ਕੋਈ ਆਤਮਕ ਭੀੜਾ ਆਣ ਬਣੇ, ਤਾਂ ਗੁਰਮੁਖ ਦਾ ਦੀਦਾਰ ਕਰੇ, ਉਸ ਦੀ ਸੰਗਤ ਵਿਚ ਜਾਵੇ। ਨਿਤਾਪ੍ਰਤਿ ਸੰਗਤ ਇਕ ਥਾਂ ਦੀ ਆਪਣੀ ਥਾਂ ਹੀ ਜੁੜੇ, ਵਿਚਾਰ-ਚਰਚਾ ਕਰੇ, ਸਾਂਝੇ ਮਾਮਲੇ ਸੁਲਝਾਵੇ।

'ਨਾਨਕ ਪ੍ਰਕਾਸ਼' ਵਿਚ ਇਕ ਕਥਾ ਆਉਂਦੀ ਹੈ, ਕਿ -

"ਗੁਰੂ ਨਾਨਕ ਜੀ ਜਦ ਆਪਣੇ ਅੰਤਲੇ ਦਿਨਾਂ ਵਿਚ ਕਰਤਾਰਪੁਰ ਆਣ ਟਿਕੇ, ਤਾਂ ਦੋ ਬੜੇ ਧਨਾਢ ਤੇ ਵਡੇਰੇ ਮਨੁੱਖ ਉਨ੍ਹਾਂ ਦੀ ਸੰਗਤ ਕਰਨ ਦੂਰੋਂ ਕਿਤੋਂ ਚੱਲ ਕੇ ਆਏ। ਕੁਝ ਚਿਰ ਪਿਛੋਂ ਉਨ੍ਹਾਂ ਬੇਨਤੀ ਕੀਤੀ :-

> "ਜੀਉ ਪਾਤਸ਼ਾਹ, ਅਸੀਂ ਤੇਰੇ ਚਰਨਾਂ ਵਿਚ ਹੀ ਤੇਰੀ ਟਹਿਲ ਸੇਵਾ ਲਈ ਬਾਕੀ ਦਾ ਜੀਵਨ ਬਤੀਤ ਕਰਨਾ ਲੋਚਦੇ ਹਾਂ।"

ਪਰ ਗੁਰੂ ਜੀ ਨੇ ਉੱਤਰ ਦਿੱਤਾ :

> "ਤੁਸੀਂ ਘਰ ਮੁੜ ਜਾਉ। ਆਪਣਾ ਧਨ ਗਰੀਬਾਂ ਵਿਚ ਵੰਡ ਦਿਉ। ਸਰੀਰ ਆਪਣੇ ਆਲੇ-ਦੁਆਲੇ ਦੇ ਲੋਕਾਂ ਦੀ ਸੇਵਾ ਲਈ ਅਰਪਨ ਕਰੋ। ਇਵੇਂ ਤੁਸੀਂ ਮੇਰੀ ਖੁਸ਼ੀ ਪ੍ਰਾਪਤ ਕਰੋਗੇ। ਇਹੋ ਮੇਰੀ ਸੇਵਾ ਹੋਵੇਗੀ।"

> ਬੋਲੇ ਸ੍ਰੀ ਪ੍ਰਭੁ ਹਮ ਪਗ ਤਹਿੰਵਾ।
> ਬਸਹਿ ਸਦਾ ਸਤਿ ਸੰਗਤ ਜਹਿੰਵਾ ॥੫੪॥ (ਉਤ੍ਰਾਰਧ, ਅਧਿ : ੪੨)

ਨਾਮ ਜਪਣਾ, ਕਿਰਤ ਕਰਨਾ, ਭਗਤੀ, ਜਾਪ, ਲਿਵਲੀਨਤਾ, ਏਸ਼ੀਆਈ ਧਰਮਾਂ (ਸਮੇਤ ਈਸਾਈ ਮੱਤ) ਦੀ ਮੂਲ ਜੜ੍ਹ ਹੈ। ਪਰ ਜਿਵੇਂ ਨਾਮ ਜਪਣ ਲਈ ਤਿਆਗ, ਹਠ, ਜੋਗ, ਮਨ ਮਾਰੀ, ਤਨ-ਜਲਾਈ ਆਦਿ ਕਠਿਨ ਸਾਧਨਾਂ ਨੂੰ ਸਭ ਨੇ ਅਵੱਸ਼ਕ ਬਿਆਨਿਆ ਹੈ, ਉਸ ਤੋਂ ਸਿੱਖ ਧਰਮ ਇਨਕਾਰੀ ਹੈ। ਇਸ ਵਿਚ ਗ੍ਰਹਿਸਤ ਧਰਮ ਪ੍ਰਧਾਨ ਹੈ। ਜਦ ਤਿਆਗ ਕਰਕੇ ਵੀ ਆਪਣੀ ਉਪਜੀਵਕਾ ਲਈ 'ਉਨਹੁ ਕੇ ਘਰਿ ਮੰਗਣਿ ਜਾਈ' ਤਾਂ ਤਿਆਗ ਦਾ ਕੀ ਲਾਭ ? ਜੇ ਸਰੀਰ ਦਾ ਮਨੋਰਥ ਨਿਜੀ ਚੈਮ-ਖੁਸ਼ੀ ਜਾਂ ਨਿਰਾ ਆਤਮਕ ਵਿਗਾਸ ਜਾਂ ਸਹਿਜ-ਆਨੰਦ ਜਾਂ ਵਿਅਕਤੀਗਤ ਦੀ ਮੁਕਤੀ ਨਹੀਂ (ਜਿਵੇਂ ਕਿ ਸਿੱਖ ਧਰਮ ਮੰਨਦਾ ਹੈ) ਜੇ ਸਰੀਰ ਨੇ ਬਾਕੀ ਸਮਾਜ ਦੀ ਸੇਵਾ ਲਈ ਅਰਪਨ ਹੋਣਾ ਹੈ, ਤਾਂ ਸਰੀਰ ਨੂੰ ਮਾਰਨਾ, ਸੁਕਾਣਾ, ਤਸੀਹੇ ਦੇਣੇ ਕਿ ਇਸ ਵਿਚੋਂ ਵਾਸ਼ਨਾ ਮਰੇ, ਅਯੋਗ ਹੈ। ਮਰੀਅਲ ਘੋੜੇ ਵਿਚੋਂ ਵਾਸਨਾ ਤਾਂ ਮੁੱਕੀ ਪਰ ਉਸ ਕਿਸ ਦਾ ਭਾਰ ਢੋਇਆ, ਕਿਸ ਉਸ ਦੀ ਥਲ-ਥਲ ਕਰਦੀ ਜੁਆਨੀ ਨੂੰ ਗਾਹਿਆ, ਕਿਸ ਉਸ ਦੇ ਨਰੋਏ, ਵਿਗਾਸੇ ਤਨ ਦੀ ਉਡੀਕ ਕੀਤੀ ? ਤਾਂ ਤੇ ਨਾਮ ਜਪਣਾ ਹੈ, ਬਿਨਾਂ ਹਠ ਨਾਲ ਤਨ ਮਾਰੇ; ਕਰਮ-ਕਾਂਡ ਦੀ ਕੈਦ ਵਿਚ ਬੱਝੇ ਜਾਂ ਉਗ੍ਰ ਮੰਤਰ ਜਾਪ ਕਰਕੇ ਨਾਂਹ, ਸਗੋਂ ਇਵੇਂ ਕਿ ਧੁਰ ਅੰਦਰ ਜੁੜ ਜਾਵੇ ਅਨੰਤ ਦੇ ਪਸਾਰੇ ਨਾਲ ਸਹਿਜ ਸੁਭਾਇ ਅੰਦਰੋਂ 'ਮੈਂ ਮੇਰੀ' ਦੀ ਥਾਂ 'ਤੂੰ ਮੇਰਾ ਮੈਂ ਤੇਰਾ, ਸਭ ਕੁਝ ਤੇਰਾ' ਦੀ ਧੁਨੀ ਗੂੰਜੇ, ਹੋਠ ਭਾਵੇਂ ਜੁੜੇ ਰਹਿਣ, ਅੰਦਰੋਂ ਨਾੜ-ਨਾੜ ਪਈ ਬੋਲੇ, ਗਾਵੇ, ਵਾਹਿਗੁਰੂ ਵਾਹਿਗੁਰੂ।'

ਇਸ ਨਾਲ ਆਤਮਕ ਜ਼ਬਤ ਵੀ ਅੰਦਰ ਆਉਂਦਾ ਹੈ। ਕਿਉਂ ਜੋ ਅੰਦਰਲੀਆਂ ਵਾਸ਼ਨਾਵਾਂ ਦਾ ਹਰ ਕਿਣਕਾ ਇਕ ਨੁਕਤੇ ਉੱਤੇ ਇਕੱਲਾ ਹੋ ਕੇ ਆਪਾ ਭੁੱਲ ਜਾਂਦਾ ਹੈ ਤੇ ਵਾਸ਼ਨਾ ਮਰਦੀ ਹੈ, ਪਰ ਸਰੀਰ ਤੇ ਆਤਮਾ ਵਿਚ ਅਨੰਦ ਦਾ ਹੁਲਾਸ ਵੀ ਆਉਂਦਾ ਹੈ, ਕਿਉਂ ਜੁ ਹੱਠ ਨਾਲ ਇਹ ਕਮਾਈ ਨਹੀਂ ਕੀਤੀ ਹੁੰਦੀ, ਸਗੋਂ ਸੁਤੇ-ਸਿੱਧ ਹੀ ਦੈਵੀ ਪ੍ਰਕਾਸ਼ ਅੰਦਰ ਬਲਿਆ ਹੁੰਦਾ ਹੈ।

'ਸਤਿਨਾਮ' ਤੇ 'ਵਾਹਿਗੁਰੂ' ਦੋ ਸ਼ਬਦ ਹਨ, ਜਿਨ੍ਹਾਂ ਦਾ ਜਾਪ ਸਿੱਖਾਂ ਵਿਚ ਗੁਰੂ ਨਾਨਕ ਨੇ ਪ੍ਰਚਲਿਤ ਕੀਤਾ। ਨਾਵਾਂ ਵਿਚ ਕੀ ਹੈ, ਸਭੇ ਆਖਦੇ ਹਨ। ਹਾਂ ਨਾਵਾਂ ਵਿਚ ਉਂਜ ਤਾਂ ਕੁਝ ਵੀ ਨਹੀਂ, ਪਰ ਬਹੁਤ ਕੁਝ ਹੈ ਵੀ। ਜਦ ਅਸੀਂ ਕਿਸੇ ਚੀਜ਼ ਦਾ ਨਾਉਂ ਲੈਂਦੇ ਹਾਂ, ਤਾਂ ਉਸ ਦੀਆਂ ਸਮੁੱਚੀਆਂ ਖਾਸੀਅਤਾਂ, ਰੂਪ, ਰੰਗ, ਆਕਾਰ, ਸਭ ਕੁਝ ਸਾਡੇ ਸਾਹਮਣੇ ਆ ਜਾਂਦਾ ਹੈ ਅਤੇ ਇਉਂ ਹੀ ਉਹ ਚੀਜ਼

ਵਸਤੂ ਮਨੁੱਖੀ-ਮਨ ਵਿਚ ਸਾਕਾਰ ਤੇ ਰੂਪਮਾਨ ਹੁੰਦੀ ਹੈ :-

ਨਾਮ ਕੇ ਧਾਰੇ ਸਗਲ ਆਕਾਰ ॥
ਨਾਮ ਕੇ ਧਾਰੇ ਪੁਰੀਆ ਸਭ ਭਵਨ ॥ (ਪੰਨਾ 284)

ਨਾਵਾਂ ਵਿਚ ਰੂਪ ਲੁਕੇ ਹਨ—ਸਾਇੰਸ, ਫ਼ਿਲਾਸਫੀ, ਸਾਧਾਰਨ ਜੀਵਨ-ਦੌੜ, ਸਭਨਾਂ ਵਿਚ ਅਸੀਂ ਨਾਵਾਂ ਦੇ ਆਸਰੇ ਚਲਦੇ ਹਾਂ। ਨਾਮ ਸਿਮਰਦੇ ਹਾਂ ਕਿਉਂ ਜੁ ਨਾਵਾਂ ਵਿਚ ਉਹਨਾਂ ਦੀਆਂ ਤਸਵੀਰਾਂ, ਝਲਕੇ, ਛਾਂਵਲੇ, ਗੁਣ ਔਗੁਣ ਸਭ ਲੁਕੇ ਪਏ ਹਨ। ਕਿਸੇ ਜਾਤੀ ਦਾ ਸਭਿਆਚਾਰ ਉਸ ਦੇ ਨਾਵਾਂ ਦੇ ਪੈਦਾ ਕੀਤੇ ਵਾਯੂ-ਮੰਡਲ ਉੱਤੇ ਹੀ ਨਿਰਭਰ ਹੁੰਦਾ ਹੈ। ਇਵੇਂ ਅਸੀਂ ਹਰ ਘੜੀ ਕਿਸੇ ਨਾ ਕਿਸੇ ਰੂਪਾਕਾਰ ਦਾ, ਕਿਸੇ ਨਾ ਕਿਸੇ ਤਰ੍ਹਾਂ ਮੰਤਰ ਜਾਪ ਕਰਦੇ ਰਹਿੰਦੇ ਹਾਂ। ਇਹ ਨਾਮ, ਹੌਲੀ-ਹੌਲੀ ਆਪ ਹੀ, ਵਧੀਕ ਤੋਂ ਵਧੀਕ ਠੋਸ ਖ਼ਾਸੀਅਤਾਂ ਧਾਰਨ ਕਰਦੇ ਜਾਂਦੇ ਹਨ। ਪਹਿਲਾਂ ਸਭ ਕੁਝ ਨਾਮ ਤੋਂ ਹੀ ਸ਼ੁਰੂ ਹੁੰਦਾ ਹੈ :-

ਨਾਮ ਕੇ ਧਾਰੇ ਸਗਲੇ ਜੰਤ ॥
ਨਾਮ ਕੇ ਧਾਰੇ ਖੰਡ ਬ੍ਰਹਮੰਡ ॥ (ਪੰਨਾ 284)

ਇਹੀ ਉਪਨਿਸ਼ਦਾਂ ਦੀ ਅਧਿਆਤਮ ਵਿਦਿਆ ਹੈ। ਇਵੇਂ ਹੀ ਮਨੁੱਖ ਨਾਮ ਲੈਂਦੇ ਲੈਂਦੇ ਨਾਮ ਲਏ ਜਾਣ ਵਾਲੇ ਦੇ ਗੁਣਾਂ ਵਿਚ ਲਗਦਾ ਹੈ ਤੇ ਹੌਲੀ-ਹੌਲੀ ਉਹਨਾਂ ਵਿਚ ਲੀਨ ਹੋ ਜਾਂਦਾ, ਉਹਨਾਂ ਨੂੰ ਆਪਣਾ ਸੁਭਾਅ ਬਣਾ ਲੈਂਦਾ ਹੈ :-

ਹਉਮੈ ਨਾਵੈ ਨਾਲਿ ਵਿਰੋਧੁ ਹੈ........॥ (ਪੰਨਾ 560)

ਇਸ ਲਈ ਜਦ ਨਾਮ ਅੰਦਰ ਆ ਵੱਸਦਾ ਹੈ ਤਾਂ 'ਹਉਮੈ' ਟੁਰ ਜਾਂਦੀ ਹੈ :-

ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥
ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥ (ਪੰਨਾ 284)

ਗੁਰੂ ਨਾਨਕ ਨੇ ਚਾਰ ਉਦਾਸੀਆਂ ਕੀਤੀਆਂ। ਪਹਿਲੀ ਪੂਰਬ ਵੱਲ, ਜਦ ਉਹ ਹਿੰਦੂਆਂ ਦੇ ਪ੍ਰਸਿੱਧ ਤੀਰਥਾਂ ਉੱਤੇ ਗਏ। ਇਥੇ ਵੀ ਕਿਧਰੇ ਗੁਰੂ ਨੇ 'ਮਾਸ ਘਾਸ' ਦੀ ਸਦੀਆਂ ਦੀ ਪੁਰਾਣੀ ਚਰਚਾ ਵਾਦ-ਵਿਵਾਦ ਨੂੰ ਇਹ ਆਖ ਕੇ ਦੂਰ ਕੀਤਾ ਕਿ ਕੀ ਬਨਸਪਤੀ ਤੇ ਕੀ ਜਨੌਰ ਸਭੋ ਪਾਣੀ ਉੱਤੇ ਜੀਉਂਦੇ ਹਨ, ਜਿੰਦ ਪਾਣੀ ਵਿਚ ਹੈ, ਕਿਉਂਕਿ ਇਹੀ ਸਭ ਸ਼ੈਆਂ ਨੂੰ ਪ੍ਰਫੁੱਲਤ ਕਰਦਾ, ਤਾਜ਼ਗੀ ਤੇ ਨਰੋਆਪਨ ਬਖਸ਼ਦਾ ਹੈ :-

ਪਹਿਲਾ ਪਾਣੀ ਜੀਉ ਹੈ......॥ (ਪੰਨਾ 472)

ਇਸ ਲਈ ਜੇ ਪਾਣੀ ਪੀਣਾ ਪਾਪ ਨਹੀਂ ਤਾਂ ਉਸ ਨਾਲ ਪਾਲਿਆ ਮਾਸ ਖਾਣਾ ਕਿਵੇਂ ਪਾਪ ਹੈ ਤੇ ਬਨਸਪਤੀ ਨੂੰ ਖਾਣਾ ਕਿਵੇਂ ਪਾਪ ਨਹੀਂ ?

ਮਾਸੁ ਮਾਸੁ ਕਰਿ ਮੂਰਖੁ ਝਗੜੇ
ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ
ਕਿਸੁ ਮਹਿ ਪਾਪ ਸਮਾਣੇ ॥ (ਪੰਨਾ 1289)

ਗੁਰੂ ਨਾਨਕ

ਇਹ ਗੱਲ ਅੱਜ ਦੇ ਜ਼ਮਾਨੇ ਵਿਚ ਸਾਧਾਰਨ ਜਿਹੀ ਲੱਗਦੀ ਹੈ ਪਰ ਜੇ ਲੋਕ ਹਿੰਦੁਸਤਾਨ ਦੇ ਇਤਿਹਾਸ ਦਾ ਪਿਛੋਕੜ ਜਾਣਦੇ ਹਨ ਕਿ ਪ੍ਰਾਚੀਨ ਸਮਿਆਂ ਤੋਂ ਲੈ ਕੇ, "ਅਹਿੰਸਾ ਪਰਮੋ ਧਰਮਾਂ" ਦਾ ਏਨਾ ਚਰਚਾ ਸਾਰੇ ਦੇਸ ਵਿਚ ਹੋਇਆ ਸੀ ਕਿ ਲੋਕਾਂ ਨੇ ਮੂੰਹ ਤੇ ਨਾਸਾਂ ਅੱਗੇ ਟਾਕੀਆਂ ਬੰਨ੍ਹ ਲਈਆਂ ਸਨ ਕਿ ਕੋਈ ਪ੍ਰਮਾਣੂ ਹਵਾ ਵਿਚੋਂ ਸਾਡੇ ਅੰਦਰ ਲੰਘ ਕੇ ਮਾਰਿਆ ਨਾ ਜਾਵੇ। ਪੈਰ ਫੂਕ-ਫੂਕ ਕੇ ਧਰਦੇ

ਸਨ, ਪਾਣੀ ਛਾਣ-ਛਾਣ ਪੀਂਦੇ ਸਨ, ਜੂਠਾ ਮੰਗ-ਮੰਗ ਕੇ ਖਾਂਦੇ ਸਨ। ਕਸ਼ਤ੍ਰੀ ਧਰਮ ਲੋਪ ਹੋ ਚੁੱਕਾ ਸੀ। ਕ੍ਰਿਸ਼ੀ ਕਰਮ ਦੁਰਕਾਰਿਆ ਜਾ ਚੁੱਕਾ ਸੀ। ਬਾਹਰਲੇ ਜਰਵਾਣਿਆਂ ਦੇ ਟਾਕਰੇ ਉੱਤੇ ਸਾਡੀ ਬਹੁਤੀ ਲੁਕਾਈ ਤਲਵਾਰ ਚੁੱਕਣ ਨੂੰ ਏਸੇ ਲਈ ਤਿਆਰ ਨਹੀਂ ਸੀ ਕਿ ਉਹ ਜੀਵ-ਹੱਤਿਆ ਨੂੰ ਹਰ ਹਾਲਤ ਵਿਚ ਪਾਪ ਸਮਝਦੀ ਸੀ। ਉਪਜਾਊ ਧਰਤੀ ਬੰਜਰ ਬਣੀ ਪਈ ਸੀ ਅਤੇ ਭੁੱਖ-ਮਰੀ ਦੇਸ਼ ਦਾ ਸਾਧਾਰਨ ਸੰਕਟ ਬਣ ਗਿਆ ਸੀ। ਇਸ ਲਈ ਸਵਾਲ ਨਿਰਾ ਮਾਸ ਖਾਣ ਦਾ ਜਾਂ ਨਾ ਖਾਣ ਦਾ ਨਹੀਂ ਸੀ। ਸਵਾਲ ਸੀ ਵਧੀਕ ਬੁਨਿਆਦੀ, ਸਮਾਜੀ ਤੇ ਰਾਜਸੀ ਵੀ ਤੇ ਆਤਮਕ ਵੀ। ਇਸ ਲਈ ਗੁਰੂ ਜੀ ਨੇ ਖਾਣ-ਪੀਣ ਦੇ ਬਾਰੇ ਇਕੋ ਵਾਰ ਬੁਨਿਆਦੀ ਹਦਾਇਤ ਕਰ ਦਿੱਤੀ :-

> ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
> ਜਿਤੁ ਖਾਧੈ ਤਨੁ ਪੀੜੀਐ
> ਮਨ ਮਹਿ ਚਲਹਿ ਵਿਕਾਰ ॥ (ਪੰਨਾ 16)

ਹੋਰ ਸਭ ਕੁਝ ਮਨੁੱਖ ਖਾਵੇ ਪੀਵੇ, ਬਸ! ਉਹ ਨਾ ਖਾਵੇ, ਜਿਸ ਨਾਲ ਤਨ ਨੂੰ ਪੀੜਾ ਹੋਵੇ ਜਾਂ ਮਨ ਵਿਚ ਵਿਕਾਰਾਂ ਦੀ ਰੌ ਵਗ ਤੁਰੇ।

ਇਵੇਂ ਹੀ ਜਗਨ ਨਾਥ ਪੁਰੀ ਦੇ ਮੰਦਰ ਵਿਚ ਜੋ ਆਰਤੀ ਹੁੰਦੀ ਪਈ ਸੀ, ਨਿੱਕੇ-ਨਿੱਕੇ ਦੀਵੇ ਥਾਲ ਵਿਚ ਬਾਲ ਕੇ ਜਗਨ ਨਾਥ ਦੀ ਮੂਰਤੀ ਦੀ, ਉਸ ਉੱਤੇ ਗੁਰੂ ਜੀ ਨੇ ਕਿੰਤੂ ਕੀਤਾ, ਕਿ ਜਿਸ ਦੀ ਆਰਤੀ ਧਰਤ, ਆਕਾਸ਼, ਚੰਨ, ਸੂਰਜ, ਤਾਰੇ, ਬਨਸਪਤੀ, ਪਹਾੜ, ਦਰਿਆ ਹਰ ਵੇਲੇ ਉਤਾਰ ਰਹੇ ਹਨ, ਕਿਉਂ ਜੋ ਉਸ ਦੇ ਹੁਕਮ ਵਿਚ ਬੱਧੇ ਕਾਰ ਕਰਦੇ ਹਨ, ਉਸ ਦੀ ਆਰਤੀ ਇਹ ਨਿੱਕੇ-ਨਿੱਕੇ ਥਾਲਾਂ ਵਿਚ ਬਲਦੇ ਮੱਧਮ ਜਿਹੇ ਦੀਵੇ ਕੀ ਕਰਨਗੇ ? ਇਕ ਅਕਹਿ ਕਾਵਿਕ ਖੂਬਸੂਰਤੀਆਂ ਨਾਲ ਭਰਿਆ ਸ਼ਬਦ ਗੁਰੂ ਜੀ ਨੇ ਇਥੇ ਉਚਾਰਿਆ, ਜਿਸ ਦੀ ਮਿਸਾਲ, ਬੋਲੀ, ਅਲੰਕਾਰਾਂ ਦੇ ਚਮਤਕਾਰਾਂ ਤੇ ਖਿਆਲਾਂ ਦੀ ਵਿਸ਼ਾਲਤਾ ਕਰਕੇ, ਰਿਗਵੇਦ ਵਿਚ ਅੰਕਿਤ 'ਊਸ਼ਾ' ਨੂੰ ਸੰਬੋਧਨ ਕੀਤੀ ਹੋਈ ਰਿਗ ਵੇਦ ਵਿਚ ਹੀ ਭਾਵੇਂ ਮਿਲੇ :

> ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
> ਤਾਰਿਕਾ ਮੰਡਲ ਜਨਕ ਮੋਤੀ ॥
> ਧੂਪੁ ਮਲਆਨਲੋ ਪਵਣੁ ਚਵਰੋ ਕਰੇ
> ਸਗਲ ਬਨਰਾਇ ਫੂਲੰਤ ਜੋਤੀ॥੧॥
> ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥
> ਅਨਹਤਾ ਸਬਦ ਵਾਜੰਤ ਭੇਰੀ ॥ (ਪੰਨਾ 13)

ਗੁਰੂ ਨਾਨਕ ਜੀ ਦਾ ਕਵੀ-ਮਨ ਕਿਵੇਂ ਰੱਬ ਦੀ ਭਰਪੂਰਤਾ, ਵਿਸ਼ਾਲਤਾ ਤੇ ਖੂਬਸੂਰਤੀ ਨੂੰ ਇਕ-ਦਮ, ਇਕੋ ਨੀਝ ਨਾਲ ਸਭ ਵੇਖ ਸਕਦਾ ਹੈ। ਇਹ ਰੱਬ ਦੀ, ਅਨੇਕਾਂ ਦੇਵੀ ਦੇਵਤਿਆਂ ਅਵਤਾਰਾਂ ਦੇ ਰੂਪ ਵਿਚ ਹੁੰਦੀ ਪੂਜਾ ਤੋਂ ਲੋਕਾਂ ਦੇ ਮੂੰਹ ਮੋੜ ਕੇ ਏਕੰਕਾਰ ਦੀ ਅਸਗਾਹ ਅਨੰਤਤਾ ਪਰ ਏਕਤਾ ਦਾ ਗਿਆਨ ਦੇਣਾ ਸਾਡੇ ਦੇਸ਼ ਨੂੰ ਅਤਿ ਲੋੜੀਂਦਾ ਸੀ। ਜਦ ਹਰ ਵਿਅਕਤੀਗਤ ਦਾ ਪੂਜਯ ਆਪਣਾ ਹੋਵੇ, ਤਾਂ ਲੁਕਾਈ ਦੀ ਸਮੁੱਚੀ ਆਤਮਾ ਨੂੰ ਕਿਵੇਂ ਥਾਂ ਮਿਲ ਸਕਦੀ ਹੈ, ਚਾਹੇ ਸਮਾਜੀ ਤੌਰ 'ਤੇ ਚਾਹੇ ਆਤਮਕ ਭਾਈਚਾਰੇ ਵਿਚ ਹੀ। ਕੌਮਾਂ ਕੇਵਲ ਕਿਸੇ ਵਿਸ਼ੇਸ਼ ਜੁਗਰਾਫਿਆਈ ਹੱਦਬੰਦੀ ਯਾ ਰਾਜਸੀ ਚਕਰਵਰਤੀ ਰਾਜ ਵਿਚ ਬੰਨ੍ਹੀਣ ਨਾਲ ਨਹੀਂ ਉਸਰਦੀਆਂ। ਉਨ੍ਹਾਂ ਦੇ ਆਤਮਕ ਵਿਸ਼ਵਾਸ ਤੇ ਪੂਜਯ ਵੀ ਸਾਂਝੇ ਹੋਣ, ਬੋਲੀ ਸਾਂਝੀ ਤੇ ਆਪਣੀ ਹੋਵੇ, ਖੁਰਾਕ, ਪੁਸ਼ਾਕ, ਰਾਗ, ਹੁਨਰ ਵਿਚ ਅੰਤਰਾ ਹੁੰਦੇ ਹੋਏ ਵੀ ਸਮਾਜ ਵਿਚ ਇਕ ਅੰਤ੍ਰੀਵ ਸਾਂਝੀ ਤਾਰ ਹੋਵੇ। ਤਦੇ ਕੌਮਾਂ ਉਸਰਦੀਆਂ ਤੇ ਸਾਂਝੇ ਸੁਖ-ਦੁੱਖ ਦੀਆਂ ਭਾਈਵਾਲ ਬਣਦੀਆਂ ਹਨ। ਸਦੀਆਂ ਜਰਵਾਣੇ ਰਾਜ ਕਰਦੇ ਰਹੇ, ਪਰ ਸਾਡੇ ਦੇਸ਼ ਨੂੰ ਇਕ ਕੌਮ ਨਾ ਬਣਾ ਸਕੇ। ਕਿਉਂ ਜੋ ਉਨ੍ਹਾਂ ਦਾ ਢੰਗ ਏਕਤਵ ਠੋਸਣ ਦਾ ਜ਼ੋਰ-ਜਬਰ ਦਾ ਬਾਹਰੀ ਜਾਂ ਰਾਜਸੀ ਸੀ,

ਆਤਮਕ ਨਹੀਂ ਸੀ। ਗੁਰੂ ਜੀ ਨੇ ਆਤਮਕ ਢੰਗ ਦਰਸਾਇਆ। ਬੋਲੀ ਆਪਣੀ ਬੋਲੋ, ਪੁਸ਼ਾਕ ਆਪਣੀ ਪਹਿਨੋ, ਖਾਉ, ਜੋ ਪਚ ਜਾਵੇ ਤੇ ਜਿਸ ਨਾਲ ਵਿਕਾਰ ਨਾ ਵਧੇ, ਜਬਰ ਅੱਗੇ ਕਰ ਨਾ ਭਰੋ, ਸਗੋਂ :-

ਖੂਨ ਦੇ ਸੋਹਿਲੇ ਗਾਉ ਰੱਤ ਦਾ ਕੁੰਗੂ ਪਾਇ ਕੇ

ਰੱਬ ਦੀ ਸ਼ਖਸੀਅਤ ਨੂੰ ਖਾਨਿਆਂ ਵਿਚ ਨਾ ਵੰਡੋ, ਨਾ ਬ੍ਰਹਿਮੰਡ ਦੀ ਲੁਕਾਈ ਨੂੰ, ਅਜੋੜ ਨਾ ਜੀਵਨ ਨੂੰ, ਨਾ ਇਸ ਦੇ ਖ਼ਜ਼ਾਨਿਆਂ ਨੂੰ ਵੰਡੋ, ਮਰਨ ਦੀ ਜਾਚ ਸਿੱਖੋ, ਕੁਰਬਾਨ ਹੋਵੋ, ਇਵੇਂ ਗੁਰੂ ਨਾਨਕ ਨੇ ਹਿੰਦੀ ਜਾਤੀ ਨੂੰ ਉਸਾਰਨ ਲਈ ਉਤੇਜਨਾ ਦਿੱਤੀ।

ਦੂਜੀ ਉਦਾਸੀ ਵਿਚ ਗੁਰੂ ਜੀ ਨੇ ਦੱਖਣ ਦਾ ਦੌਰਾ ਕੀਤਾ ਤੇ ਲੰਕਾ ਤੱਕ ਅਪੜੇ। ਲੰਡਨ ਮਿਊਜ਼ਅਮ ਦੇ ਖਰੜਾ ਨੰ: 1125 ਦੇ ਨਾਮ ਹੇਠ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਹੱਥ-ਲਿਖੀ ਬੀੜ ਪਈ ਹੈ ਤੇ ਜੋ ਗੁਜਰਾਤ ਦੀ ਲੜਾਈ, 1849 ਈਸਵੀ ਵਿਚ ਹੈਨਰੀ ਅਰਸਿਕਨ ਨੇ ਲੁੱਟੀ ਸੀ, ਦੇ ਵਾਧੂ ਪੱਤਰਿਆਂ ਵਿਚ ਇਸ ਉਦਾਸੀ ਦਾ ਪੂਰਾ ਹਾਲ ਅੰਕਿਤ ਮਿਲਦਾ ਹੈ। ਰਾਮੇਸ਼ਵਰ, ਸਲੂਰ, ਭਾਕੇਰ, ਸ਼ਿਵਕਾਂਜੀ, ਕੋਲੰਬੂ ਆਦਿ ਥਾਵਾਂ 'ਤੇ ਗੁਰੂ ਤੇ ਗੁਰੂ ਦੇ ਯਾਦਗਾਰੀ ਗੁਰਦੁਆਰੇ ਹੁਣ ਤਾਈਂ ਮਿਲਦੇ ਹਨ। ਬੁਰਾਹਨਪੁਰ, ਸੂਰਤ, ਮਹਾਂ ਲਖਮੀ, ਅਮਰਾਉਤੀ, ਨਿਰਮਲ ਆਦਿਕ ਥਾਵਾਂ ਉੱਤੇ ਵੀ ਗੁਰੂ ਦੀ ਇਸ ਉਦਾਸੀ ਦੀ ਯਾਦ ਵਿਚ ਗੁਰਦੁਆਰੇ ਮਿਲਦੇ ਹਨ। ਇਥੇ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਪ੍ਰਾਚੀਨ ਬੀੜਾਂ ਵੀ ਪਈਆਂ ਹਨ, ਜੋ ਸਿੱਖ ਪ੍ਰਚਾਰਕ ਛੇਵੀਂ ਤੇ ਸੱਤਵੀਂ ਪਾਤਸ਼ਾਹੀ ਦੇ ਵੇਲੇ ਇਥੋਂ ਲੈ ਗਏ ਸਨ।

ਤੀਜੀ ਉਦਾਸੀ, ਕਸ਼ਮੀਰ, ਨੇਪਾਲ, ਤਿੱਬਤ, ਮਾਨਸਰੋਵਰ ਤੇ ਕੈਲਾਸ਼ ਪਰਬਤ ਵੱਲ ਨੂੰ ਕੀਤੀ। ਜਨਮ ਸਾਖੀ ਵਿਚ ਲਿਖਿਆ ਹੈ ਕਿ ਕੈਲਾਸ਼ ਉੱਤੇ ਜਦ ਚੜ੍ਹੇ ਤਾਂ ਉਥੇ ਰਹਿਣ ਵਾਲੇ ਯੋਗੀ ਚਕ੍ਰਿਤ ਹੋ ਗਏ। ਉਹ ਜਾਣਦੇ ਸਨ ਕਿ ਕੋਈ ਵੀ ਪੁਰਖ ਜੋ ਕਰਾਮਾਤੀ ਸ਼ਕਤੀਆਂ ਤੇ ਯੋਗ ਸਿੱਧੀਆਂ ਰੱਖਣ ਵਾਲਾ ਨਾ ਹੋਵੇ, ਉਥੇ ਸੁਖਾਲਾ ਨਹੀਂ ਅੱਪੜ ਸਕਦਾ। ਇਸੇ ਲਈ ਯੋਗੀਆਂ ਨੇ ਗੁਰੂ ਨੂੰ ਕੋਈ ਕਰਾਮਾਤ ਦੱਸਣ ਲਈ ਆਖਿਆ। ਪਰ ਗੁਰੂ ਨੇ ਉੱਤਰ ਦਿੱਤਾ :-

— ਗੁਰੂ ਸੰਗਤਿ ਬਾਣੀ ਬਿਨਾ.... । (ਵਾਰ 1/42)
— ਹੋਰੁ ਕਰਾਮਾਤਿ ਅਸਾਂ ਤੇ ਨਾਹੀ। (ਵਾਰ 1/43)

ਇਉਂ ਗੁਰੂ ਨੇ 'ਸੰਗਤ' ਤੇ 'ਬਾਣੀ' ਨੂੰ ਹੀ ਕਰਾਮਾਤ ਦੱਸਿਆ। ਸੰਗਤ ਹੀ ਗੁਰੂ ਹੈ, ਇਸੇ ਲਈ ਇਸ ਨੂੰ 'ਗੁਰੂ ਸੰਗਤ' ਆਖਿਆ ਹੈ। ਨਹੀਂ, ਸੰਗਤ ਇੱਕੀ ਵਿੱਸਵੇ ਹੈ, ਗੁਰੂ ਵੀਹ ਵਿੱਸਵੇ। ਇਸ ਤਰ੍ਹਾਂ ਗੁਰੂ ਨਾਨਕ ਨੇ ਆਪਣੇ ਧਰਮ ਦੀ ਨੀਂਹ ਠੀਕ ਠੋਸ ਸਿਧਾਂਤਾਂ ਉੱਤੇ ਰੱਖੀ ਤੇ ਉਸ ਦੀ ਅਗਵਾਈ ਲਈ ਵਿਅਕਤੀ ਦੀ ਥਾਂ ਆਦਰਸ਼ ਨੂੰ ਥਾਪਿਆ, ਜੋ ਬਾਣੀ-ਰੂਪ ਵਿਚ ਹੈ ਤੇ ਕਦੀ ਵਟਦਾ ਨਹੀਂ, ਜੋ ਹਰ ਵੇਲੇ ਹਰ ਸ਼ੰਕੇ ਦਾ ਉੱਤਰ ਦੇਂਦਾ ਹੈ, ਸਰੀਰ ਦੇ ਵੀ ਤੇ ਸਰੀਰ ਦੇ ਪਰੇ ਦੇ ਵੀ, ਜੋ ਮਨੁੱਖੀ ਸ਼ਖਸੀਅਤ ਵਾਂਗ ਬੋਲਦਾ ਵੀ ਹੈ, ਪਰ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ, ਜੋ ਆਪਣੀ ਨਿੱਜੀ ਪੂਜਾ ਨਹੀਂ ਮੰਗਦਾ, ਨਾ ਰੋਸੇ ਹਾਸੇ ਨਾਲ ਰੁੱਸਦਾ, ਵਿਗਸਦਾ ਹੈ, ਜੋ ਬ੍ਰਹਮ ਹੈ, ਪਰ ਬੋਲਦਾ, ਅੰਦਰ ਵੱਸਦਾ ਹੈ।

ਗੁਰੂ ਨਾਨਕ ਨੇ ਚੌਥੀ ਉਦਾਸੀ ਭਾਰਤ ਤੋਂ ਬਾਹਰ ਦੇ ਪੱਛਮੀ ਦੇਸ਼ਾਂ ਵੱਲ ਨੂੰ ਕੀਤੀ। ਮੱਕੇ ਵਿਚ ਗੁਰੂ ਨੂੰ ਕਾਅਬੇ ਵੱਲ ਪੈਰ ਕਰਕੇ ਸੌਣ ਉੱਤੇ ਤਾੜਨਾ ਹੋਈ। ਗੁਰੂ ਨੇ ਆਪਣੇ ਦੈਵੀ ਭੋਲੇਪਨ ਵਿਚ ਕਿਹਾ :

"ਜਿਧਰ ਰੱਬ ਦਾ ਘਰ ਨਹੀਂ, ਉਧਰ ਮੇਰੇ ਪੈਰ ਕਰ ਦੇਵੋ।"

ਕਾਜ਼ੀ ਹੈਰਾਨ ਹੋਇ ਗਿਆ, ਕਿਧਰ ਨਹੀਂ ਸੀ ਰੱਬ ਦਾ ਘਰ ? ਉਸ ਦਾ ਮਨ ਉਸ ਤੋਂ ਪੁੱਛੇ ਤੇ ਉਸ ਨੂੰ ਜਵਾਬ ਨਾ ਔੜੇ। ਜਦ ਪੁੱਛਿਆ :-

"ਤੂੰ ਕੌਣ ਹੈਂ, ਹਿੰਦੂ ਜਾਂ ਮੁਸਲਮਾਨ ?"

ਤਾਂ ਬਾਬਾ ਬੋਲਿਆ :-

"ਪਾਂਚ ਤੱਤ ਕਾ ਪੁਤਲਾ, ਨਾਨਕ ਮੇਰਾ ਨਾਉਂ। ਬੱਸ ਮੈਂ ਆਦਮੀ ਹਾਂ, ਹੋਰ ਕੁਝ ਨਹੀਂ।"

ਜਦ ਪੁੱਛਿਆ, ਹਿੰਦੂ ਵੱਡਾ ਹੈ ਕਿ ਮੁਸਲਮਾਨ, ਤਾਂ ਬਾਬੇ ਆਖਿਆ :-

ਸੁਭਿ ਅਮਲਾ ਬਾਝਹੁ ਦੋਨੋ ਰੋਈ।

ਮੁੜਦੀ ਵਾਰ ਗੁਰੂ ਜੀ ਬਗਦਾਦ ਵੀ ਠਹਿਰੇ, ਜਿਥੇ ਹੁਣ ਤਾਈਂ 927 (ਹਿਜਰੀ (1520 ਈ:) ਦੀ ਥਾਣੀ ਇਸ ਫੇਰੀ ਦੀ ਇਕ ਯਾਦਗਾਰ ਉਥੇ ਖੜੋਤੀ ਹੈ। ਇਸ ਉੱਤੇ ਜੋ ਅੱਖਰ ਗੁਰੂ ਜੀ ਸੰਬੰਧੀ ਉੱਕਰੇ ਹਨ, ਇਹ ਹਨ :-

ਗੁਰੂ ਨਾਨਕ ਐਲਦੀ ਹਜ਼ਰਤ ਰਬੁੱਲ ਮਜੀਦ,
ਬਾਬਾ ਨਾਨਕ ਫ਼ਕੀਰ।

ਗੁਰੂ ਨਾਨਕ ਜੀ ਨੂੰ ਜੋ ਅਸੀਂ ਭਾਰਤ ਵਾਸੀ, 'ਗੁਰੂ ਬਾਬਾ, ਅਕਾਲ ਪੁਰਖ' ਆਖਦੇ ਹਾਂ, ਉਸ ਦਾ ਤੁਰਕੀ ਵਿਚ ਇਹ ਬਿਲਕੁਲ ਸਹੀ ਤਰਜਮਾ ਹੈ ਤੇ ਜਦ ਅਸੀਂ ਦੇਖਦੇ ਹਾਂ ਕਿ ਇਸਲਾਮ ਵਿਚ ਕਿਸੇ ਨੂੰ ਰੱਬ ਸਮਝਣਾ ਜਾਂ ਰੱਬ ਨਾਲ ਤੁਲਨਾ ਦੇਣੀ ਵੱਡਾ ਕੁਫਰ ਹੈ ਤਾਂ ਸਾਨੂੰ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਜੀ ਨੇ ਕਿਵੇਂ ਮੁਸਲਮਾਨੀ ਦੇਸ਼ਾਂ ਨੂੰ ਆਪਣੀ ਇਲਾਹੀ ਵਡਿਆਈ ਨਾਲ ਪ੍ਰਭਾਵਤ ਕੀਤਾ ਸੀ।

ਬਾਬਰ ਦੇ ਤੀਜੇ ਹੱਲੇ ਵੇਲੇ, ਗੁਰੂ ਜੀ ਨੇ ਜੋ 'ਬਾਬਰਵਾਣੀ' ਦੇ ਸ਼ਬਦ ਰਾਗ ਆਸਾ ਤੇ ਤਿਲੰਗ ਵਿਚ ਉਚਾਰੇ ਹਨ, ਉਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਮਨੁੱਖੀ ਸ਼ਖ਼ਸੀਅਤ ਦੀ ਨਿਰਾਦਰੀ, ਰਾਜਸੀ ਗੁਲਾਮੀ ਤੇ ਹੀਣ ਦਾਸ ਭਾਵ ਨੂੰ ਕਿਸ ਅਕਹਿ ਗਰਮੀ ਤੇ ਜੋਸ਼ ਨਾਲ ਪ੍ਰਿਤਕਾਰਦਾ ਸੀ ਤੇ ਉਸ ਵਿਚ ਸੁਹਜ-ਸੁਹਪਣ ਨੂੰ ਬਰਬਾਦ ਹੁੰਦਾ ਵੇਖ ਕਿਵੇਂ ਦਰਦ ਦੀ ਹੂਕ ਮਾਰਦਾ ਸੀ। "ਜਿਨਿ ਸਿਰਿ ਸੋਹਨਿ ਪਟੀਆ" ਵਾਲਾ ਸ਼ਬਦ ਰੁਲਦੀ ਖ਼ੂਬਸੂਰਤੀ ਦੀ ਆਭਾ ਨੂੰ ਦੇਖ ਕਿਸੇ ਵੱਡੇ ਅਹਿਸਾਸੀ ਤੇ ਸਹਿਜ ਸੁਆਦ ਮਾਣਨ ਵਾਲੇ ਹਿਰਦੇ ਵਿਚੋਂ ਹੀ ਨਿਕਲ ਸਕਦਾ ਹੈ। ਫਿਰ 'ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ' ਵਿਚ ਕਿਸੇ ਜਰਵਾਣੇ ਦੇ ਵਿਰੁੱਧ ਉਸ ਦੀ ਪੋਸ਼ੀ ਵਿਚ ਆਖੀ ਕਿੰਨੀ ਤਰਵੀਂ ਲਲਕਾਰ ਹੈ।

ਗੁਰੂ ਨਾਨਕ ਜੀ ਨੇ ਕੁਝ ਚਿਰ ਆਪਣੇ ਅੰਤਲੇ ਦਿਨਾਂ ਵਿਚ ਕਰਤਾਰਪੁਰ ਰਹਿ ਕੇ ਖੇਤੀ ਵੀ ਕੀਤੀ। ਹੱਥੀਂ ਕਾਰ ਕਰਕੇ ਕਮਾਉਣ ਦਾ ਉਪਦੇਸ਼ ਇਉਂ ਗੁਰੂ ਨੇ ਨਿਰੇ ਲਫ਼ਜ਼ਾਂ ਵਿਚ ਹੀ ਨਹੀਂ ਸੀ ਦਿੱਤਾ, ਸਗੋਂ ਅਮਲ ਕਰਕੇ, ਉਸ ਨੂੰ ਜੀਉ ਕੇ, ਹੁਣ ਮੁੜ ਉਹ ਘਰਬਾਰੀ, ਸੰਸਾਰੀ ਹੋ ਗਏ। ਪੂਜਾ ਨਹੀਂ ਕਰਵਾਈ, ਨਾ ਹੀ ਪੂਜਾ ਦਾ ਧਨ ਅੰਗੀਕਾਰ ਕੀਤਾ। ਜਦ ਸਰੀਰ ਦਾ ਚੋਲਾ ਛੱਡਿਆ, ਤਾਂ ਪੁੱਤਰਾਂ ਨੂੰ ਲਾਂਭੇ ਰੱਖ ਕੇ, ਗੁਰੂ ਦੀ ਗੱਦੀ ਅਨਿੰਨ ਸਿੱਖ ਭਾਈ ਲਹਿਣੇ ਨੂੰ ਬਖ਼ਸ਼ੀ। ਸਿਧਾਂਤ ਇਹ ਸੀ ਕਿ ਕੀ ਸੰਸਾਰੀ ਤੇ ਕੀ ਆਤਮਕ ਵਡਿਆਈ, ਉਹ ਦਾ ਹੱਕਦਾਰ ਕਿਸੇ ਵਿਸ਼ੇਸ਼ ਆਦਰਸ਼ ਵਿਚ ਜੀਉਣ ਵਾਲਾ ਮਹਾਂ ਪੁਰਖ ਹੀ ਹੈ; ਕੋਈ ਜਾਇਦਾਦ ਨਹੀਂ ਜੋ ਖ਼ੂਨ ਦੇ ਰਿਸ਼ਤੇ ਵਿਚ ਵੰਡੀ ਜਾ ਸਕੇ। ਸਿੱਖ ਰਾਜ ਦੇ ਨਾਸ਼ ਦਾ ਕਾਰਨ ਵੀ ਇਹ ਸੀ ਕਿ ਉਸ ਵਿਚ ਰਾਜ ਦਾ ਕਬਜ਼ਾ ਵਿਰਾਸਤ ਦਾ ਸ਼ਖ਼ਸੀ ਸੁਆਲ ਬਣ ਗਿਆ ਸੀ। ਬੱਸ, ਪੂਰੀ ਸਦੀ ਦੀ ਘਾਲ ਸ਼ਹੀਦੀਆਂ ਦੀ ਜਦੋ-ਜਹਿਦ ਨਾਲ ਪੈਦਾ ਕੀਤਾ ਰਾਜ, ਪੰਜ ਛੀ ਵਰ੍ਹਿਆਂ ਵਿਚ ਢਹਿ-ਢੇਰੀ ਹੋ ਗਿਆ।

# ਗੁਰੂ ਨਾਨਕ ਦੇਵ ਦੀ ਸਿੱਖਿਆ ਦੀ ਵਿਸ਼ੇਸ਼ਤਾ

**ਭਾਈ ਜੋਧ ਸਿੰਘ**

ਕਨਿੰਗਮ ਆਪਣੀ ਪੁਸਤਕ 'ਸਿੱਖਾਂ ਦੇ ਇਤਿਹਾਸ' ਵਿਚ ਐਉਂ ਲਿਖਦਾ ਹੈ :-

"ਇਸ ਪ੍ਰਕਾਰ ਸੋਲ੍ਹਵੀਂ ਸ਼ਤਾਬਦੀ ਦੇ ਆਰੰਭ ਵਿਚ ਹਿੰਦੂ ਮਨ ਨਾਹੀ ਖੜਾ ਖੜੋਤਾ ਸੀ ਨਾ ਹੀ ਪਿਛਾਹਾਂ ਖਿਚੂ ਸੀ। ਮੁਸਲਮਾਨ ਮਤ ਦਾ ਖਮੀਰ ਇਸ ਨੂੰ ਲੱਗ ਗਇਆ ਸੀ। ਇਹ ਬਦਲ ਗਇਆ ਸੀ ਅਤੇ ਨਵੀਂ ਉਸਾਰੀ ਲਈ ਤੀਖਰ ਹੋ ਗਇਆ ਸੀ। ਰਾਮਾਨੰਦ ਅਤੇ ਗੋਰਖ ਨੇ ਧਾਰਮਿਕ ਬਰੋਬਰੀ ਦਾ ਪਰਚਾਰ ਕੀਤਾ ਸੀ ਅਤੇ ਚੈਤੰਨ ਨੇ ਮੁੜ ਮੁੜ ਕਿਹਾ ਸੀ ਕਿ ਨਿਸਚਾ ਸਭ ਜ਼ਾਤਾਂ ਨੂੰ ਇਕੋ ਜੇਹਾ ਕਰ ਦੇਂਦਾ ਹੈ। ਕਬੀਰ ਨੇ ਮੂਰਤੀਆਂ ਦਾ ਤ੍ਰਿਸਕਾਰ ਕੀਤਾ ਅਤੇ ਲੋਕਾਂ ਨੂੰ ਉਨ੍ਹਾਂ ਦੀ ਆਪਣੀ ਬੋਲੀ ਰਾਹੀਂ ਪ੍ਰੇਰਨਾ ਕੀਤੀ ਅਤੇ ਵਲੱਭ ਨੇ ਸਿੱਖਿਆ ਦਿੱਤੀ ਕਿ ਅਨਿੰਨ ਭਗਤੀ ਅਤੇ ਸੰਸਾਰ ਦਾ ਆਮ ਕਾਰ ਵਿਹਾਰ ਇਕੱਠੇ ਚਲ ਸਕਦੇ ਹਨ। ਪਰੰਤੂ ਮਲੂਮ ਹੋਂਦਾ ਹੈ ਕਿ ਇਨ੍ਹਾਂ ਭਲੇ ਅਤੇ ਲਾਇਕ ਪੁਰਸ਼ਾਂ ਦੇ ਮਨ ਤੇ ਇਸ ਜੀਵਨ ਦੀ ਤੁੱਛਤਾ ਡੂੰਘਾ ਛਾਪ ਲਾ ਗਈ ਸੀ ਅਤੇ ਉਨ੍ਹਾਂ ਸਮਝਿਆ ਕਿ ਮਨੁੱਖ ਦੀ ਭਾਈਚਾਰਕ ਹਾਲਤ ਵਲ ਧਿਆਨ ਕਰਨ ਦੀ ਕੋਈ ਲੋੜ ਨਹੀਂ। ਉਨ੍ਹਾਂ ਦਾ ਵੱਡਾ ਲਕਸ਼ ਪ੍ਰੋਹਿਤ ਜਾਲ, ਮੂਰਤੀ ਪੂਜਾ ਦੀ ਸਥੂਲਤਾ ਅਤੇ ਬਹੁਤੇ ਦੇਵੀ ਦੇਵਤਿਆਂ ਦੀ ਪੂਜਾ ਤੋਂ ਛੁਟਕਾਰਾ ਸੀ। ਉਨ੍ਹਾਂ ਸੰਤੁਸ਼ਟ, ਸ਼ਾਂਤ ਸਜਣਾਂ ਦੀਆਂ ਪਵਿਤਰ ਸੰਗਤਾਂ ਕਾਇਮ ਕੀਤੀਆਂ ਜਾਂ ਆਵਣ ਵਾਲੇ ਅਨੰਦ ਦੀ ਆਸ ਵਿਚ ਭਵਿਸ ਦੇ ਧਿਆਨ ਵਿਚ ਆਪਣੇ ਆਪ ਨੂੰ ਰੁਝਾ ਦਿੱਤਾ। ਉਨ੍ਹਾਂ ਆਪਣੇ ਸਾਥੀ ਜੀਵਾਂ ਨੂੰ ਹਰ ਇਕ ਭਾਈਚਾਰਕ ਅਥਵਾ ਧਾਰਮਿਕ ਬੇੜੀ ਕੱਟਣ ਦੀ ਹੱਲਾਸ਼ੇਰੀ ਨਾ ਦਿੱਤੀ ਤਾਂ ਜੁ ਉਹ ਯੁੱਗਾਂ ਦੀ ਗਿਰਾਵਟ ਅਤੇ ਸੜ੍ਹਿਆਂਦ ਤੋਂ ਛੁਟਕਾਰਾ ਪਾ ਕੇ ਇਕ ਨਵੀਂ ਕੌਮ ਦਾ ਰੂਪ ਧਾਰਨ। ਉਨ੍ਹਾਂ ਅਕੱਟੜਪੁਣੇ ਦੇ ਰੂਪ ਪੂਰਨਤਾ ਤੀਕ ਪਹੁੰਚਾਏ ਪਰ ਕੌਮੀਅਤ ਦੇ ਬੀਜ ਨਾ ਬੀਜੇ ਅਤੇ ਉਨ੍ਹਾਂ ਦੇ ਅਨੁਯਾਈ ਅੱਜ ਤੀਕ ਉਸੇ ਰੂਪ ਵਿਚ ਹਨ ਜਿਸ ਤਰ੍ਹਾਂ ਉਹ ਛਡ ਗਏ ਸਨ। ਸੁਧਾਰ ਦੇ ਸੱਚੇ ਅਸੂਲਾਂ ਦੀ ਸਮਝ ਨਾਨਕ ਦੇ ਹਿੱਸੇ ਆਈ ਅਤੇ ਉਸਨੇ ਅਜੇਹੀਆਂ ਚੌੜੀਆਂ ਨੀਹਾਂ ਰਖੀਆਂ ਜਿਨ੍ਹਾਂ ਉਸਦੇ ਮਗਰੋਂ ਆਵਣ ਵਾਲੇ ਗੋਬਿੰਦ (ਗੁਰੂ ਗੋਬਿੰਦ ਸਿੰਘ) ਨੂੰ ਇਸ ਜੋਗ ਕੀਤਾ ਕਿ ਉਹ ਆਪਣੇ ਦੇਸ਼ ਵਾਸੀਆਂ ਦੇ ਮਨ ਵਿਚ ਇਕ ਨਵੀਂ ਕੌਮ ਦੀ ਚੰਗਿਆੜੀ ਸੁਲਗਾਵੇ ਅਤੇ ਇਸ ਸਿਧਾਂਤ ਨੂੰ ਅਮਲੀ ਰੂਪ ਦੇਵੇ ਕਿ ਨਸਲ ਅਤੇ ਧਰਮ ਵਿਚ ਨੀਵਿਓਂ ਨੀਵਾਂ ਉਚਿਓਂ ਉੱਚੇ ਦੇ ਬਰੋਬਰ ਹੈ। ਉਸਦੇ ਰਾਜਸੀ ਹੱਕ ਵੀ ਉਸੇ ਤਰ੍ਹਾਂ ਇਕੋ ਜਿਹੇ ਹਨ ਜਿੰਦਾਂ ਧਾਰਮਿਕ ਉਮੈਦਾਂ।"

ਅਸੀਂ ਇਸ ਲੇਖ ਵਿਚ ਸੰਖੇਪ ਵਿਚ ਵਿਚਾਰ ਕਰਾਂਗੇ ਕਿ ਗੁਰੂ ਨਾਨਕ ਜੀ ਵਿਚ ਹੋਰ ਭਗਤੀ ਲਹਿਰ ਦੇ ਆਗੂਆਂ ਨਾਲੋਂ ਕੀ ਵਿਸ਼ੇਸ਼ਤਾ ਸੀ। ਸ਼ਾਇਦ ਜੇ ਕਦੀ ਤੁਸੀਂ ਗੁਰੂ ਨਾਨਕ ਦੇਵ ਜੀ ਦੇ ਪਰਚਾਰੇ ਧਾਰਮਿਕ ਸਿਧਾਂਤਾਂ ਦਾ ਹੋਰ ਪਰਚਾਰਕਾਂ ਦੇ ਸਿਧਾਂਤਾਂ ਨਾਲ ਮੁਕਾਬਲਾ ਕਰੋ ਤਾਂ ਤੁਸਾਨੂੰ ਕੋਈ ਭਿੰਨਤਾ ਨਾ ਦਿਸੇ। ਪਰੰਤੂ ਗੁਰੂ ਨਾਨਕ ਦੇਵ ਉੱਚੇ-ਉੱਚੇ ਸਿਧਾਂਤਾਂ ਦੇ ਨਿਰਾ ਪਰਚਾਰ ਨਾਲ ਸੰਤੁਸ਼ਟ ਨਹੀਂ ਸਨ ਹੁੰਦੇ। ਉਹ ਚਾਹੁੰਦੇ ਸਨ ਕਿ ਉਨ੍ਹਾਂ ਦੇ ਸਿੱਖ ਉਨ੍ਹਾਂ ਦੀ ਸਿੱਖਿਆ ਨੂੰ ਅਮਲਾਂ ਵਿਚ ਲਿਆਵਣ। "ਸਚੋ ਓਰੈ ਸਭੁ ਕੋ ਉਪਰਿ ਸਚੁ ਆਚਾਰ"। ਸੱਚ ਦੇ ਗਿਆਨ ਤੋਂ ਸਭ ਗਿਆਨ ਹੇਠਾਂ ਹਨ ਪਰੰਤੂ ਸੱਚਾ ਆਕਾਰ ਉਸ ਗਿਆਨ ਤੋਂ ਉੱਪਰ ਹੈ। ਉਨ੍ਹਾਂ ਜੋ ਕੁਝ ਆਖਿਆ ਉਹ ਆਪ ਕਰਕੇ ਵਿਖਾਇਆ। ਪਰਚਾਰ ਦੇ ਪਹਿਲੇ ਦੌਰੇ ਵਿਚ ਹੀ ਉਹ ਭਾਈ ਲਾਲੋ ਦੇ ਘਰ ਟਿੱਕੇ ਅਤੇ ਉਸਦੀ ਕੋਧਰੇ

ਦੀ ਰੋਟੀ ਖਾਧੀ। ਉਨ੍ਹਾਂ ਮਲਕ ਭਾਗੋ ਦੇ ਬ੍ਰਹਮ ਭੋਜ ਵਿਚ ਸ਼ਾਮਲ ਹੋਣੋ ਨਾਂਹ ਕਰ ਦਿੱਤੀ ਕਿਉਂਕਿ ਜਗ ਵਿਚ ਵਰਤੀਆਂ ਵਸਤਾਂ ਲੋਕਾਂ ਪੁਰ ਵਧੀਕੀ ਕਰਕੇ ਲਿਆਂਦੀਆਂ ਗਈਆਂ ਸਨ। ਉਨ੍ਹਾਂ ਇਹ ਜਾਂਚ ਲਿਆ ਕਿ ਆਪਣੇ ਅਨੁਯਾਈਆਂ ਨੂੰ ਚਾਲ-ਚਲਨ ਦੀ ਉਸ ਉੱਚੀ ਪਦਵੀ ਤੇ ਪੁਚਾਣਾ ਜਿੱਥੇ ਪੁੱਜ ਕੇ ਉਹ ਭਾਈਚਾਰਕ ਅਤੇ ਰਾਜਸੀ ਵਧੀਕੀਆਂ ਦਾ ਟਾਕਰਾ ਕਰ ਸਕਣ ਥੋੜ੍ਹੇ ਜੇਹੇ ਵਰ੍ਹਿਆਂ ਵਿਚ ਨਹੀਂ ਹੋ ਸਕਦਾ। ਇਸ ਲਈ ਕੰਮ ਨੂੰ ਜਾਰੀ ਰੱਖਣ ਲਈ ਉਨ੍ਹਾਂ ਭਾਈ ਲਹਿਣਾ ਜੀ ਨੂੰ 'ਗੁਰੂ' ਥਾਪਿਆ। ਜਿਤਨੇ ਵੀ ਵੱਡੇ-ਵੱਡੇ ਧਰਮ ਦੁਨੀਆਂ ਵਿਚ ਹਨ, ਉਨ੍ਹਾਂ ਦਾ ਮਹਾਂ ਨੇਤਾ, ਅਵਤਾਰ, ਬੁੱਧ, ਨੱਬੀ ਰਬ ਦਾ ਪੁੱਤ ਜੋ ਵੀ ਨਾਮ ਰਖ ਲਵੋ, ਇਕੋ ਹੈ। ਪਰੰਤੂ ਸਿੱਖਾਂ ਦੇ ਦਸ 'ਗੁਰੂ' ਹੋਏ ਹਨ। 'ਸਿੱਖਿਆ ਸਾਰਿਆਂ ਦੀ ਉਹੋ ਹੈ, ਜੋ ਗੁਰੂ ਨਾਨਕ ਨੇ ਦਿੱਤੀ। ਪਰੰਤੂ ਹਰ ਇਕ 'ਗੁਰੂ' ਜੀ ਆਪਣੇ ਸਮੇਂ ਵਿਚ ਕਿਸੇ ਨਾ ਕਿਸੇ ਅਸੂਲ ਨੂੰ ਅਮਲੀ ਜਾਮਾ ਪਹਿਨਾਵਣ ਪੁਰ ਆਪਣਾ ਸਾਰਾ ਸਮਾਂ ਅਤੇ ਤਾਣ ਖਰਚਦੇ ਰਹੇ। ਲੁਤਫ਼ ਇਹ ਕਿ ਕਿਸੇ ਗੁਰੂ ਨੇ ਅਪਣਤ ਨਹੀਂ ਜਣਾਈ। ਜੇ ਸ਼ਬਦ ਉਚਾਰੇ ਤਾਂ ਨਾਨਕ ਦੇ ਨਾਮ ਹੇਠਾਂ। 'ਦਬਿਸਤਾਨ ਮਜ਼ਾਹਿਬ' ਵਿਚ ਮੁਹਸਨ ਫ਼ੈਨੀ ਨੇ ਲਿਖਿਆ ਹੈ ਕਿ ਗੁਰੂ ਹਰ ਗੋਬਿੰਦ ਜੀ ਆਪਣੇ ਚਿੱਠੀ ਪੱਤ੍ਰ ਵਿਚ ਵੀ ਆਪਣੀ ਸਹੀ 'ਨਾਨਕ' ਕਰਕੇ ਪਾਂਦੇ ਸਨ। ਭਾਈ ਗੁਰਦਾਸ ਜੀ ਆਪਣੀ ਛਬੀਵੀਂ ਵਾਰ ਦੀ ਇਕਤਵੀਂ ਪਉੜੀ ਵਿਚ ਇਹ ਲਿਖਦੇ ਹਨ :-

> "ਦੁਨੀਆਵਾ ਪਾਤਿਸ਼ਾਹ ਹੋਇ ਕੇ ਮਰੈ ਪੁਤੈ ਪਾਤਸ਼ਾਹੀ।
> ਦੋਹੀ ਫੇਰੈ ਆਪਣੀ ਹੁਕਮੈ ਬੰਦੇ ਸਭ ਸਿਪਾਹੀ।
> ਕੁਤਬਾ ਜਾਇ ਪੜ੍ਹਾਇੰਦਾ ਕਾਜੀ ਮੁਲਾ ਕਰੈ ਉਗਾਹੀ।
> ਟਕਸਾਲੈ ਸਿੱਕਾ ਪਵੈ ਹੁਕਮੈ ਵਿਚ ਸਪੇਦੀ ਸਿਆਹੀ।
> ਮਾਲ ਮੁਲਕ ਅਪੜਾਇੰਦਾ ਤਖ਼ਤ ਬਖ਼ਤ ਚੜ੍ਹ ਬੇਪਰਵਾਹੀ।
> ਬਾਬਾਣੈ ਘਰ ਚਾਲ ਹੈ ਗੁਰਮੁਖ ਗਾਡੀ ਰਾਹ ਨਿਬਾਹੀ।
> ਇਕ ਦੋਹੀ ਟਕਸਾਲ ਕਿ ਕੁਤਬਾ ਤਖਤ ਸਚਾ ਦਰਗਾਹੀ,
> ਗੁਰਮਖ ਸੁਖ ਫਲ ਦਾਦ ਇਲਾਹੀ।"

ਜੇ ਕੋਈ ਦੁਨੀਆਂ ਦਾ ਪਾਤਸ਼ਾਹ ਮਰਦਾ ਹੈ ਤਾਂ ਉਸਦਾ ਪੁੱਤਰ ਝਟਪਟ ਆਪਣੇ ਨਾਮ ਦਾ ਢੰਡੋਰਾ ਫੇਰਦਾ ਹੈ। ਸਿਪਾਹੀਆਂ ਪਾਸੋਂ ਵਫ਼ਾਦਾਰੀ ਦੀਆਂ ਕਸਮਾਂ ਲੈਂਦਾ ਹੈ। ਸਿੱਕੇ ਉਪਰ ਆਪਣਾ ਨਾਮ ਉਭਰਵਾਂਦਾ ਹੈ। ਹਰ ਥਾਂ ਪਿਉ ਦਾ ਨਾਮ ਕਟ ਕੇ ਆਪਣਾ ਨਾਮ ਲਿਖਾਂਦਾ ਹੈ। ਪਰੰਤੂ ਗੁਰੂ ਘਰ ਦੀ ਮਰਯਾਦਾ ਵੇਖੋ। ਇਕੋ ਨਾਨਕ ਨਾਮ ਦਾ ਹੀ ਦੋਹੀ ਦਿੱਤੀ ਜਾਂਦੀ ਹੈ ਤੇ ਸਾਰੇ ਗੁਰੂ ਨਾਨਕ ਦੀ ਵਡਿਆਈ ਹੀ ਪਰਚਾਰਦੇ ਹਨ। ਇਹ ਏਕਤਾ ਪ੍ਰਾਪਤ ਕਿਸਤਰਹ ਕੀਤੀ ਗਈ? ਹਿੰਦੂਆਂ ਵਿਚ ਗੁਰੂ ਧਾਰਨ ਦੀ ਅਤੇ ਮੁਸਲਮਾਨਾਂ ਵਿਚ ਪੀਰ ਦੇ ਹੱਥ ਤੇ ਸੈਤ ਕਹਨ ਦੀ ਰਸਮ ਆਮ ਸੀ। ਪਰੰਤੂ ਗੁਰੂ ਨਾਨਕ ਨੇ 'ਸ਼ਬਦ' ਨੂੰ ਗੁਰੂ ਥਾਪ ਦਿੱਤਾ ਅਤੇ ਇਸਤਰਹ ਸਰੀਰਾਂ ਦੇ ਵਖੇਵੇ ਕਰ ਕੇ ਜੋ ਝਮੇਲਾ ਪੈਣਾ ਸੀ ਉਸਦੀ ਜੜ੍ਹ ਕਟ ਦਿੱਤੀ। ਸਿੱਧਾਂ ਦੇ ਪ੍ਰਸ਼ਨ ਦਾ ਉੱਤਰ ਕਿ ਤੇਰਾ ਕਉਣ ਗੁਰੂ ਹੈ ਈਹੋ ਦਿੱਤਾ ਕਿ ਮੇਰਾ ਗੁਰੂ 'ਸ਼ਬਦ' ਹੈ। ਸਾਰੇ ਮੰਨਦੇ ਹਨ ਕਿ ਕਬੀਰ ਜੀ ਦਾ ਗੁਰੂ ਰਾਮਾਨੰਦ ਜੀ ਸੀ। ਪਰੰਤੂ ਕਬੀਰ ਜੀ ਦੇ ਮੰਨਣ ਵਾਲੇ ਆਪਣੇ ਆਪ ਨੂੰ ਕਬੀਰ ਪੰਥੀ ਆਖਦੇ ਹਨ। ਰਾਮਾਨੰਦ ਜੀ ਦਾ ਨਾਮ ਇਸ ਨਾਉਂ ਵਿਚ ਕਿਧਰੇ ਨਹੀਂ ਆਵੰਦਾ। ਕਬੀਰ ਜੀ ਦੇ ਸ਼ਬਦਾਂ ਵਿਚ ਉਨ੍ਹਾਂ ਦਾ ਆਪਣਾ ਨਾਮ ਹੀ ਆਵੰਦਾ ਹੈ, ਰਾਮਾਨੰਦ ਜੀ ਦਾ ਨਹੀਂ। ਪਰ 'ਸ਼ਬਦ ਗੁਰੂ' ਦਾ ਅਸੂਲ ਪਰਚਾਰ ਕੇ ਗੁਰੂ ਨਾਨਕ ਜੀ ਨੇ ਆਪਣੇ ਸਿੱਖਾਂ ਨੂੰ ਕਹਿਆ ਕਿ ਗੁਰੂ ਦੇ ਸਰੀਰ ਦੀ ਸੇਵਾ ਕਰਕੇ ਕੁਝ ਪੁੰਨ ਖੱਟਣ ਦੀ ਥਾਂ ਗੁਰੂ ਦੀ ਸਿੱਖਿਆ ਤੇ ਤੁਰ ਕੇ ਆਪਣੇ ਆਚਰਨ ਢਾਲੋ। "ਬਾਬਾ ਮੜ੍ਹੀ ਨਾ ਗੋਰ, ਗੁਰੂ ਅੰਗਦ ਕੇ ਰਿਦੇ ਮਾਹਿ, ਪੁਨ ਸਤ ਸੰਗਤਿ ਓਰ ਨਿਸ ਦਿਨ ਬਸੇਨਾ ਮੈਂ ਕਰੋ।" ਮੇਰਾ ਸਰੀਰ ਕਿਸੇ ਮੜ੍ਹੀ ਜਾਂ ਗੋਰ ਵਿਚ ਪਇਆ ਹੋਵੇਗਾ ਪਰ ਮੇਰਾ ਆਪਣਾ ਵਾਸ ਗੁਰੂ ਅੰਗਦ ਦੇ ਹਿਰਦੇ ਵਿਚ ਅਤੇ ਸਤ ਸੰਗਤ ਵਿਚ ਹੋਵੇਗਾ। ਇਹ ਅਸੂਲ

"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ, ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ"। ਪਰਚਾਰ ਕੇ ਸਿੱਖ ਗੁਰੂਆਂ ਨੇ ਸਵਾ ਦੋ ਸੌ ਸਾਲ ਲਗਾਤਾਰ ਕੰਮ ਕਰਨ ਦੀ ਨੀਂਹ ਰੱਖ ਦਿੱਤੀ। ਜਿਸ ਦਾ ਸਿੱਟਾ ਇਕ ਅਜਿਹੇ ਭਾਈਚਾਰੇ ਦਾ ਜਨਮ ਹੋਇਆ, ਜਿਸ ਦੀ ਨੀਂਹ ਪ੍ਰੇਮ, ਸਹੋਦਰਤਾ ਅਤੇ ਨਿਆਇ ਤੇ ਟਿਕੀ ਸੀ। ਗੁਰੂ ਤਾਂ ਦਸ ਹੋਏ ਪਰ ਉਨ੍ਹਾਂ ਦੇ ਸ਼ਰਧਾਲੂ ਸਾਰੇ ਆਪਣੇ ਆਪ ਨੂੰ ਇਕੋ ਭਾਈਚਾਰੇ ਦਾ ਅੰਗ ਮੰਨਦੇ ਸਨ। ਕਿਸੇ ਗੁਰੂ ਵਿਅਕਤੀ ਦੇ ਨਾਮ ਤੇ ਆਪਣੇ ਆਪ ਨੂੰ ਅੱਡ ਅੱਡ ਫਿਰਕਿਆਂ ਵਿਚ ਵੰਡਿਆ ਹੋਇਆ ਨਹੀਂ ਸਨ ਮੰਨਦੇ। ਦੂਜਾ ਜਿਸ ਤਰਹ ਕਨਿੰਗਹਮ ਨੇ ਲਿਖਿਆ ਹੈ ਗੁਰੂ ਨਾਨਕ ਦੇਵ ਤੋਂ ਪਹਿਲੋਂ ਆਗੂਆਂ ਦੇ ਮਨ ਤੇ "ਇਸ ਸੰਸਾਰ ਦੀ ਅਨਿਸਥਿਰਤਾ ਦਾ ਬਹੁਤਾ ਅਸਰ ਸੀ।" ਜੇ ਕਰ ਹਾਕਮ ਅਨਿਆਇ ਕਰਦੇ ਸਨ ਤਾਂ ਉਨ੍ਹਾਂ ਨੂੰ ਕੀ ? ਉਨ੍ਹਾਂ ਕਿਹੜਾ ਇਥੇ ਬੈਠਾ ਰਹਿਣਾ ਹੈ। ਤੁਸੀਂ ਕਬੀਰ ਜੀ ਦੀ ਬਾਣੀ ਵਿਚ ਹਾਕਮਾਂ ਦੇ ਜ਼ੁਲਮ ਵਿਰੁੱਧ ਕਿਧਰੇ ਵੀ ਰੋਸ ਪ੍ਰਗਟ ਹੋਇਆ ਨਹੀਂ ਵੇਖੋਗੇ। ਪਰੰਤੂ ਗੁਰੂ ਨਾਨਕ ਦੇਵ ਮਨੁੱਖ ਦਾ ਮਨੁੱਖ ਪੁਰ ਜ਼ੁਲਮ ਵੇਖ ਕੇ ਦੁਖੀ ਹੋਏ। "ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ। ਕੂੜੁ ਅਮਾਵਸ ਸੱਚ ਚੰਦ੍ਰਮਾ ਦੀਸੈ ਨਾਹੀ ਕਹ ਚੜ੍ਹਿਆ।" ਜਦੋਂ ਬਾਬਰ ਨੇ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਐਮਨਾਬਾਦ ਨੂੰ ਲੁਟਿਆ ਅਤੇ ਉਸ ਦੀਆਂ ਫੌਜਾਂ ਨੇ ਵਸਨੀਕਾਂ ਦੀ ਬੇਪ੍ਰਤੀ ਕੀਤੀ ਅਤੇ ਉਨ੍ਹਾਂ ਨੂੰ ਕਤਲ ਕੀਤਾ ਤਾਂ ਜੋ ਦਿਲ ਚੀਰਨੇ ਸ਼ਬਦ ਉਨ੍ਹਾਂ ਉਚਾਰੇ ਉਹ ਇਸ ਗੱਲ ਦੀ ਮੂੰਹ ਬੋਲਦੀ ਗਵਾਹੀ ਹਨ ਕਿ ਉਨ੍ਹਾਂ ਆਪਣੇ ਹਮਵਤਨਾਂ ਦੀ ਗਿਰਾਵਟ ਅਤੇ ਉੱਕੀ ਬੇਵਸੀ ਨੂੰ ਕਿਤਨਾ ਅਨੁਭਵ ਕੀਤਾ। ਉਨ੍ਹਾਂ ਦਾ ਧਰਮ ਅਮਲੀ ਸੀ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਦੋਂ ਸੁਮੇਰ ਪਰਬਤ ਪੁਰ ਉਹ ਸਿੱਧਾਂ ਨੂੰ ਮਿਲੇ ਅਤੇ ਉਨ੍ਹਾਂ ਪੁੱਛਿਆ ਕਿ ਦੇਸ਼ ਦਾ ਕੀ ਹਾਲ ਹੈ ਤਾਂ ਉਨ੍ਹਾਂ ਦੇਸ਼ ਦੀ ਧਾਰਮਿਕ ਅਤੇ ਰਾਜਸੀ ਹਾਲਤ ਉਨ੍ਹਾਂ ਨੂੰ ਦੱਸੀ ਅਤੇ ਆਖਿਆ "ਸਿੱਧ ਛਪ ਬੈਠੇ ਪਰਬਤੀ ਕਉਣ ਜਗਤ ਕਉ ਪਾਰ ਉਤਾਰਾ"। ਤੁਸੀਂ ਜਿਨ੍ਹਾਂ ਨੂੰ ਕੁਝ ਸਮਝ ਆਈ ਸੀ ਪਹਾੜਾਂ ਵਿਚ ਆ ਲੁਕੇ ਹੋ। ਜਗਤ ਨੂੰ ਰਾਹ ਕੌਣ ਦੱਸੇ। ਤੁਸਾਡਾ ਕੰਮ ਨਿਰਾ ਆਪ ਸਮਾਧੀ ਵਿਚ ਮਸਤ ਰਹਿਣਾ ਨਹੀਂ ਦੂਜਿਆਂ ਨੂੰ ਵੀ ਚੰਗੀ ਰਾਹ ਲਾਣਾ ਹੈ। ਅਤੇ ਉਨ੍ਹਾਂ ਆਪ ਜੋ ਕਹਿਆ ਸੋ ਕੀਤਾ। ਸਾਰੇ ਦੇਸ਼ ਦੇ ਉੱਤਰ ਤੋਂ ਦੱਖਣ ਤੀਕ ਅਤੇ ਪੂਰਬ ਤੋਂ ਪੱਛਮ ਤੀਕ ਫਿਰਦੇ ਲੋਕਾਂ ਨੂੰ ਚਾਨਣ ਦੇਣ ਦਾ ਯਤਨ ਕੀਤਾ। ਆਪ ਅਰਬ ਤੇ ਇਰਾਕ ਵਿਚ ਵੀ ਗਏ ਅਤੇ ਉਥੋਂ ਦੇ ਵਾਸੀਆਂ ਨੂੰ ਇਸ ਗੱਲ ਤੇ ਪ੍ਰੇਰਨ ਦਾ ਯਤਨ ਕੀਤਾ ਕਿ ਉਹ ਦੂਜਿਆਂ ਨਾਲ ਰਵਾਦਾਰੀ ਦਾ ਵਰਤਾਰਾ ਕਰਨ।

ਇਕ ਹੋਰ ਅਸੂਲ ਜੇਹੜਾ ਉਨ੍ਹਾਂ ਪਰਚਾਰਿਆ, ਉਸ ਨੇ ਉਨ੍ਹਾਂ ਪਿੱਛੇ ਤੁਰਨ ਵਾਲਿਆਂ ਨੂੰ ਇਕ ਮੰਗਤਿਆਂ ਦਾ ਟੋਲਾ ਹੋਣੋ ਰੋਕਿਆ।

> ਘਾਲਿ ਖਾਇ ਕਿਛੁ ਹਥਹੁ ਦੇਇ ॥
> ਨਾਨਕ ਰਾਹੁ ਪਛਾਣਹਿ ਸੇਇ ॥

ਸਿੱਖ ਨੂੰ ਹੁਕਮ ਦਿੱਤਾ ਕਿ ਉਹ ਦਸਾਂ ਨਵ੍ਹਾਂ ਦੀ ਕਿਰਤ ਕਰਕੇ ਖਾਵੇ। ਦੇਵੀ ਦੇਵਤਿਆਂ ਅੱਗੇ ਭੇਟਾਂ ਜੋ ਚੜ੍ਹਦੀਆਂ ਹਨ ਉਹ ਉਸਦਾ ਖਾਜਾ ਨਹੀਂ ਹੋਣਾ। ਉਸਨੇ ਗਾੜ੍ਹੇ ਪਸੀਨੇ ਦੀ ਕਮਾਈ ਖਾਣੀ ਹੈ। ਗੁਰੂ ਪੀਰੁ ਸਦਾਏ ਮੰਗਣ ਜਾਇ। ਤਾ ਕੈ ਮੂਲਿ ਨ ਲਗੀਐ ਪਾਇ। ਜੋ ਮੰਗਦਾ ਫਿਰਦਾ ਹੈ ਉਸ ਨੂੰ ਕਦੀ ਆਪਣਾ ਆਤਮਕ ਆਗੂ ਨਾ ਮੰਨੋ। ਕਬੀਰ ਜੀ ਆਪਣਾ ਗੁਜ਼ਾਰਾ ਕੱਪੜੇ ਉਣ ਕੇ ਕੀਤਾ ਕਰਦੇ ਸਨ ਪਰੰਤੂ ਆਪਣੇ ਇਕ ਸਲੋਕ ਵਿਚ ਮਧੂਕੜੀ ਦੀ ਸ਼ਲਾਘਾ ਕਰਦੇ ਹਨ: "ਕਬੀਰ ਭਲੀ ਮਧੁਕਰੀ ਨਾਨਾ ਬਿਧਿ ਕੋ ਨਾਜ। ਦਾਵਾ ਕਾਹੂ ਸਉ ਨਹੀਂ ਬਡੋ ਦੇਸ ਬਡ ਰਾਜੁ"। ਪਰੰਤੂ ਗੁਰੂ ਨਾਨਕ ਦੇਵ ਮੰਗ ਖਾਣ ਦੇ ਸਖਤ ਵਿਰੁੱਧ ਸਨ। ਜਦੋਂ ਪਰਚਾਰ ਦੀਆਂ ਉਦਾਸੀਆਂ ਮਗਰੋਂ ਉਹ ਕਰਤਾਰਪੁਰ ਜਾ ਵਸੇ ਤਾਂ ਆਪ ਨੇ ਖੇਤੀਬਾੜੀ ਆਰੰਭ ਕਰ ਦਿੱਤੀ। ਥੋੜ੍ਹੇ ਚਿਰ ਮਗਰੋਂ ਸ਼ਿਵਰਾਤ੍ਰੀ ਦਾ ਮੇਲਾ ਸੁਣ ਕੇ ਉਹ ਅਚਲ ਗਏ। ਇੱਥੇ ਜੋਗੀਆਂ ਦਾ ਇਕ ਮੰਦਰ ਹੈ ਅਤੇ ਇਹ ਅਸਥਾਨ ਬਟਾਲੇ ਦੇ ਕੋਲ ਹੈ। ਜੋਗੀ ਭੰਗਰਨਾਥ ਨੇ ਮਿਹਣਾ ਮਾਰਿਆ। "ਤੂੰ ਦੁਧ ਵਿਚ ਕਿਉਂ ਕਾਂਜੀ ਪਾ ਦਿੱਤੀ ਹੈ। ਉਦਾਸੀ ਭੇਖ

ਉਤਾਰ ਕੇ ਫਿਰ ਸੰਸਾਰੀ ਬਣ ਬੈਠਾ ਹੈਂ"। ਬਾਬੇ ਕਹਿਆ, ਨਾਥ ਜੀ! "ਤੁਸੀਂ ਗ੍ਰਹਿਸਤ ਛੱਡ ਕੇ ਅਤੀਤ ਬਣਦੇ ਹੋ ਪਰੰਤੂ ਰੋਟੀ ਉਨ੍ਹਾਂ ਦੇ ਘਰੋਂ ਹੀ ਮੰਗ ਕੇ ਖਾਂਦੇ ਹੋ।" ਤੀਜੀ ਪਾਤਸ਼ਾਹੀ ਲਿਖਦੇ ਹਨ, "ਦਰਵੇਸ਼ੀ ਅਸਲੀ ਕਿਸੇ ਕਿਸੇ ਨੂੰ ਪਤਾ ਲਗਦਾ ਹੈ। ਕੋਈ ਵਿਰਲਾ ਹੀ ਅਜੇਹਾ ਦਰਵੇਸ਼ ਹੈ। ਜੋ ਘਰ ਘਰ ਮੰਗਦਾ ਫਿਰਦਾ ਹੈ ਉਸਦੇ ਭੇਖ ਅਤੇ ਜੀਵਨ ਨੂੰ ਧ੍ਰਿਗ ਹੈ।" ਸਿੱਖ ਨੇ ਗ੍ਰਹਿਸਤ ਵਿਚ ਹੀ ਰਹਿਣਾ ਹੈ। ਜਦੋਂ ਬਾਬਾ ਸ੍ਰੀ ਚੰਦ ਉਦਾਸੀ ਹੋ ਗਏ ਤਾਂ ਉਨ੍ਹਾਂ ਨੂੰ ਛੱਡ ਕੇ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਗੱਦੀ ਦਿੱਤੀ। ਧਾਰਮਿਕ ਅਸੂਲ ਅਸਾਂ ਆਪਣੇ ਨਿਤਾਪ੍ਰਤ ਦੇ ਜੀਵਨ ਵਿਚ ਵਰਤਣੇ ਹਨ, ਦੂਜੇ ਮਨੁੱਖ ਨਾਲ ਜਿਥੇ ਸਾਨੂੰ ਵਾਹ ਪੈਣਾ ਹੈ ਉਥੇ ਇਨ੍ਹਾਂ ਸਾਨੂੰ ਠੀਕ ਵਰਤੋਂ ਦੀ ਜਾਚ ਸਿਖਾਣੀ ਹੈ। ਗ੍ਰਹਿਸਤੀ ਦੀ ਜ਼ਿੰਦਗੀ ਇਕ ਪ੍ਰਤਾਵੇਸ਼ਾਲਾ ਹੈ ਜਿਸ ਵਿਚ ਇਨ੍ਹਾਂ ਅਸੂਲਾਂ ਨੂੰ ਵਰਤ ਕੇ ਉਸਨੇ ਇਨ੍ਹਾਂ ਦੀ ਸੱਚਾਈ ਨੂੰ ਪਰਖਣਾ ਹੈ। ਕਬੀਰ ਜੀ ਦੇ ਮਨ ਵਿਚ ਅਤੀਤ ਜੀਵਨ ਤੇ ਵੀ ਕੁਝ ਵਿਸ਼ਵਾਸ਼ ਸੀ। ਆਪਣੇ ਇਕ ਸਲੋਕ ਵਿਚ ਉਹ ਦੋਹਾਂ ਰਸਤਿਆਂ ਦਾ ਵਰਨਣ ਕਰਦੇ ਹਨ। "ਕਬੀਰ! ਜੇ ਗ੍ਰਹਿਸਤ ਵਿਚ ਰਹਿਣਾ ਹੈ ਤਾਂ ਧਰਮ ਕਮਾ। ਨਹੀਂ ਤਾਂ ਬੈਰਾਗੀ ਹੋ ਜਾ। ਜੇ ਬੈਰਾਗੀ ਬੰਧਨਾਂ ਵਿਚ ਪੈ ਜਾਵੇ ਤਾਂ ਉਹ ਵੱਡਾ ਅਭਾਗੀ ਹੈ।" ਪਰੰਤੂ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਮਗਰੋਂ ਹੋਏ ਗੁਰੂ ਸਾਹਿਬਾਂ ਨੇ ਗ੍ਰਹਿਸਤ ਆਸ਼੍ਰਮ ਵਿਚ ਰਹਿਣਾ ਸ਼ਲਾਘਾ ਜੋਗ ਥਾਪਿਆ ਜਿਸ ਵਿਚ ਰਹਿ ਕੇ ਮਨੁੱਖ ਪ੍ਰੇਮ, ਹਮਦਰਦੀ, ਰਵਾਦਾਰੀ ਅਤੇ ਸੇਵਾ ਦੇ ਅਸੂਲ ਕਮਾ ਸਕਦਾ ਹੈ। ਗੁਰੂ ਨਾਨਕ ਜੀ ਦੇ ਸਿੱਖਾਂ ਨੂੰ ਇਸ ਅਸੂਲ ਨੇ ਹੋਰ ਭਗਤਾਂ ਦੇ ਅਨੁਯਾਈਆਂ ਤੋਂ ਅਡਰਾ ਕੀਤਾ। "ਇਸ ਪ੍ਰਕਾਰ ਨਾਨਕ ਨੇ ਆਪਣੇ ਅਨੁਯਾਈਆਂ ਨੂੰ ਜੁਗਾਂ ਦੀਆਂ ਇਕੱਠੀਆਂ ਹੋਈਆਂ ਭੁੱਲਾਂ ਵਿਚੋਂ ਕਢਿਆ ਅਤੇ ਉਨ੍ਹਾਂ ਨੂੰ ਹੁਕਮ ਦਿੱਤਾ ਕਿ ਉੱਤਮ ਧਰਮ ਭਗਤੀ ਰੰਗਿਆ ਮਨ ਅਤੇ ਸ੍ਰੇਸ਼ਟ ਆਚਾਰ ਹੈ। ਉਸਨੇ ਉਨ੍ਹਾਂ ਨੂੰ ਸੁਖੱੜ ਅਤੇ ਅਜ਼ਾਦ ਛਡਿਆਂ, ਪੱਖਪਾਤ ਰਹਿਤ ਮਨਾਂ ਵਾਲੇ ਅਤੇ ਰਸਮਾਂ ਦੀਆਂ ਬੇੜੀਆਂ ਤੋਂ ਛੁੱਟੇ ਹੋਏ। ਤਾਂਜੁ ਉਹ ਸੱਚੀ ਪੂਜਾ ਕਰਨ ਵਾਲਿਆਂ ਦਾ ਇਕ ਵਧਦਾ ਜੱਥਾ ਬਣ ਸਕਣ।" (ਕਨਿੰਗਮ)

# ਗੁਰੂ ਨਾਨਕ ਦਾ ਸੰਦੇਸ਼

ਡਾ. ਹਰਿਭਜਨ ਸਿੰਘ (ਦਿੱਲੀ)

ਸੰਦੇਸ਼-ਵਸਤੂ ਦਾ ਵਿਰੇਚਨ ਕਰਨ ਤੋਂ ਪਹਿਲਾਂ ਸੰਦੇਸ਼-ਪ੍ਰਕਿਰਤੀ ਦਾ ਨਿਰਨਾ ਕਰ ਲੈਣਾ ਉਚਿਤ ਹੋਵੇਗਾ। ਸੰਦੇਸ਼ ਸ਼ਬਦ ਦਾ ਆਪਣਾ ਸਰਬ-ਪ੍ਰਚਲਿਤ ਸਰਬਕਾਲੀ ਅਰਥ ਹੈ, ਪਰ ਇਸ ਦੀ ਆਪਣੀ ਵਿਸ਼ੇਸ਼, ਮੱਧਜੁਗੀ ਅਰਥ-ਸੂਚਨਾ ਵੀ ਹੈ। ਭਾਰਤੀ ਮੱਧ-ਜੁੱਗ ਇਸਲਾਮੀ ਅਰੂਜ ਦਾ ਜੁੱਗ ਹੈ। ਸਾਮੀ ਅਤੇ ਆਰੀਆ ਜੀਵਨ-ਵਿਧੀਆਂ ਕਿਤੇ ਪ੍ਰਤੱਖ ਅਤੇ ਕਿਤੇ ਪਰੋਖ ਰੂਪ ਵਿਚ ਇਕ ਦੂਸਰੇ ਨਾਲ ਟਕਰਾ ਰਹੀਆਂ ਸਨ। ਪੈਗ਼ਾਮ ਸਾਮੀ ਪਰਿਕਲਪਣਾ ਹੈ। ਮੁਹੰਮਦ ਰਸੂਲ-ਅੱਲਾਹ, ਖ਼ੁਦਾ ਦੇ ਪੈਗ਼ੰਬਰ ਹਨ। ਖ਼ੁਦਾ ਦੇ ਪੈਗ਼ਾਮ ਨੂੰ ਖ਼ੁਦਾ ਦੇ ਮਖ਼ਲੂਕ ਤੱਕ ਪਹੁੰਚਾਉਣਾ ਉਨ੍ਹਾਂ ਦਾ ਜੀਵਨ-ਉਦੇਸ਼ ਹੈ। ਖ਼ੁਦਾ ਖ਼ੁਦਾ ਦਾ ਪੈਗ਼ੰਬਰ ਅਤੇ ਖ਼ੁਦਾ ਦੇ ਬੰਦੇ ਇਕ ਦੂਸਰੇ ਨਾਲ ਸੰਬੰਧਿਤ ਸਨ, ਪਰ ਇਕ ਦੂਸਰੇ ਤੋਂ ਵੱਖਰੇ ਪਛਾਣੇ ਜਾ ਸਕਣ ਵਾਲੇ ਤਿੰਨ ਅੱਡੋ-ਅੱਡਰੇ ਅਸਤਿਤਵ ਹਨ। ਇਹ ਇਕੋ ਤੌਹੀਦ ਦੇ ਤਿੰਨ ਅੰਗ ਹਨ। ਇਨ੍ਹਾਂ ਵਿਚੋਂ ਕੋਈ ਇਕ ਦੂਸਰੇ ਦਾ ਸਥਾਨ ਨਹੀਂ ਲੈ ਸਕਦਾ। ਨਾ ਸਥਾਨਾਂਤਰਣ ਸੰਭਵ ਹੈ ਨਾ ਰੂਪਾਂਤਰਣ। ਪੈਗ਼ੰਬਰ ਅਵਤਾਰ ਨਹੀਂ। ਨਾ ਉਹ ਅਰੂਪ ਬ੍ਰਹਮ ਦਾ ਮਨੁੱਖੀ ਰੂਪ ਹੈ; ਨਾ ਉਹ ਓੜਕ ਵੇਲੇ ਖ਼ੁਦਾ ਨਾਲ ਇਕਮਿਕ ਹੋ ਸਕਦਾ ਹੈ। ਖ਼ੁਦਾ ਦਾ ਨਿਕਟਤਮ ਅਤੇ ਪ੍ਰਿਯਤਮ ਹੁੰਦਾ ਹੋਇਆ ਵੀ ਉਹ ਦਿੱਬਤਾ ਨੂੰ ਪ੍ਰਾਪਤ ਨਹੀਂ ਹੋ ਸਕਦਾ। ਪੈਗ਼ੰਬਰ ਅਤੇ ਖ਼ੁਦਾ ਇਕ ਦੂਸਰੇ ਵਿਚ ਸਮਾ ਨਹੀਂ ਸਕਦੇ।

ਸਾਮੀ ਇਕੇਸ਼ਵਰਵਾਦ ਅਤੇ ਆਰੀਆਈ ਅਵਤਾਰਵਾਦ ਅਤੇ ਅਦਵੈਤਵਾਦ ਦੀਆਂ ਸੰਰਚਨਾ-ਵਿਧੀਆਂ ਇਕ ਦੂਸਰੇ ਤੋਂ ਅਸਲੋਂ ਵਖਰੀਆਂ ਹਨ। ਇਕ ਦੂਸਰੇ ਦੇ ਸੰਪਰਕ ਵਿਚ ਆ ਕੇ ਉਹ ਇਕ ਦੂਸਰੇ ਦੇ ਖੇਤਰ ਵਿਚ ਪ੍ਰਵੇਸ਼ ਕਰਨ ਦਾ ਜਤਨ ਵੀ ਕਰਦੀਆਂ ਹਨ। ਸਿੱਟੇ ਵਜੋਂ ਮਿਸ਼ਰਿਤ ਸੰਰਚਨਾ-ਵਿਧੀ ਦਾ ਜਨਮ ਹੁੰਦਾ ਹੈ। ਗੁਰਮਤਿ ਦਾ ਸਿਰਜਣ ਇਕ ਮਿਸ਼ਰਿਤ ਸੰਰਚਨਾ-ਵਿਧੀ ਰਾਹੀਂ ਹੀ ਹੋਇਆ। ਇਕੇਸ਼ਵਰਵਾਦ ਅਤੇ ਅਵਤਾਰਵਾਦ ਵਿਚ ਪਰਸਪਰ ਆਦਾਨ-ਪ੍ਰਦਾਨ ਨਾ ਹੋ ਸਕਿਆ। ਅਵਤਾਰਵਾਦ ਵਿਚ ਈਸ਼ਵਰ ਦੇ ਸਗੁਣ ਅਤੇ ਨਿਰਗੁਣ ਦੋਵੇਂ ਰੂਪ ਸਵੀਕਾਰੇ ਗਏ ਹਨ। ਸਾਮੀ ਇਕੇਸ਼ਵਰਵਾਦ ਵਿਚ ਖ਼ੁਦਾ ਦਾ ਸਗੁਣ ਸਰੂਪ ਵਰਜਿਤ ਹੈ। ਅਵਤਾਰ ਆਪ ਬ੍ਰਹਮ ਦਾ ਸਗੁਣ ਰੂਪ ਹੈ, ਉਸ ਨੂੰ ਆਪਣੇ ਸੰਦੇਸ਼-ਵਾਹਕ ਜਾਂ ਪੈਗ਼ੰਬਰ ਦੀ ਜ਼ਰੂਰਤ ਨਹੀਂ। ਅਵਤਾਰ-ਪੁਰਖ ਦੀ ਕਾਰਜ-ਵਿਧੀ ਵੀ ਪੈਗ਼ੰਬਰ ਦੀ ਕਾਰਜ-ਵਿਧੀ ਤੋਂ ਵੱਖਰੀ ਹੈ। ਇਕ ਕਰਮ-ਪ੍ਰਧਾਨ ਹੈ ਅਤੇ ਦੂਸਰੀ ਉਕਤੀ-ਪ੍ਰਧਾਨ। ਪਰ, ਅਦਵੈਤਵਾਦੀ ਸੰਤਾਂ ਅਤੇ ਗੁਰੂਆਂ ਨੇ ਜੋ ਸੰਦੇਸ਼ ਜਨਸਾਧਾਰਣ ਤੱਕ ਪਹੁੰਚਾਏ, ਉਨ੍ਹਾਂ ਨਾਲ ਇਕ ਪ੍ਰਕਾਰ ਦੀ ਭ੍ਰਾਂਤੀ ਦਾ ਜਨਮ ਹੋਇਆ ਕਿ ਸੰਤ ਅਤੇ ਗੁਰੂ ਵੀ ਪੈਗ਼ੰਬਰ ਦੀ ਲੀਕ ਉੱਪਰ ਚਲਦੇ ਹੋਏ ਖ਼ੁਦਾ ਦਾ ਪੈਗ਼ਾਮ ਜਾਂ ਸੰਦੇਸ਼ ਜਨਸਾਧਾਰਣ ਤੱਕ ਪਹੁੰਚਾਉਂਦੇ ਹਨ। ਪਰ, ਅਦਵੈਤਵਾਦ ਅਤੇ ਇਕੇਸ਼ਵਰਵਾਦ ਦੀਆਂ ਸੰਰਚਨਾ-ਵਿਧੀਆਂ ਇਕ ਦੂਜੀ ਤੋਂ ਭਿੰਨ ਹਨ। ਇਸੇ ਕਰਕੇ ਹੀ ਅਦਵੈਤਵਾਦੀ ਸੰਤ ਜਾਂ ਇਕ ਓਕਾਰਵਾਦੀ ਗੁਰੂ ਸ਼ੁੱਧ ਪੈਗ਼ੰਬਰ ਨਹੀਂ ਹੋ ਸਕਦਾ। ਉਸ ਦਾ ਸੰਦੇਸ਼ ਸਦਾ ਖ਼ੁਦਾ ਤੋਂ ਆਰੰਭ ਹੋ ਕੇ ਬੰਦੇ ਉੱਪਰ ਖ਼ਤਮ ਹੋਵੇ, ਇਹ ਜ਼ਰੂਰੀ ਨਹੀਂ। ਸੰਤ ਅਤੇ ਗੁਰੂ ਜਨਸਾਧਾਰਣ ਨਾਲ ਇਕਮਿਕ ਵੀ ਹੋ ਸਕਦੇ ਹਨ ਅਤੇ ਬ੍ਰਹਮ ਵਿਚ ਸਮਾ ਵੀ ਸਕਦੇ ਹਨ। ਉਹਨਾਂ ਦੀ ਬਾਣੀ ਦੀ ਯਾਤਰਾ ਕਰਤਾ-ਪੁਰਖ ਤੋਂ ਕ੍ਰਿਤੀ-ਪੁਰਖ ਵੱਲ ਵੀ ਹੋ ਸਕਦੀ ਹੈ ਅਤੇ ਕ੍ਰਿਤੀ-ਪੁਰਖ ਤੋਂ ਕਰਤਾ-ਪੁਰਖ ਵੱਲ ਭੀ। ਇਹ ਬਾਣੀ-ਪ੍ਰਵਾਹ ਗੁਰੂ ਤੋਂ

ਸਿੱਖ ਵੱਲ ਵੀ ਹੋ ਸਕਦਾ ਹੈ ਅਤੇ ਨਿਰੋਲ ਆਤਮ-ਸੰਭਾਸ਼ਣ, ਆਤਮ-ਨਿਵੇਦਨ ਜਾਂ ਆਤਮ-ਪ੍ਰਗਟਾਵਾ ਵੀ ਹੋ ਸਕਦਾ ਹੈ। ਕਾਰਨ ਸਪਸ਼ਟ ਹੈ। ਖ਼ੁਦਾ, ਪੈਗ਼ੰਬਰ ਅਤੇ ਉੱਮਤ ਦੇ ਪਰਸਪਰ ਸੰਬੰਧ ਅੰਤਿਮ ਅਤੇ ਪੂਰੀ ਤਰ੍ਹਾਂ ਸਥਿਰ ਹਨ। ਉਹਨਾਂ ਵਿਚ ਰੂਪਾਂਤਰਣ ਜਾਂ ਵਿਕਾਸ ਦੀ ਕੋਈ ਸੰਭਾਵਨਾ ਨਹੀਂ। ਇਸ ਦੇ ਉਲਟ ਪਰਮਾਤਮਾ, ਜੀਵਾਤਮਾ ਅਤੇ ਗੁਰੂ ਦੇ ਪਰਸਪਰ ਸੰਬੰਧ ਗਤੀਆਤਮਕ ਹਨ। ਗੁਰੂ ਪਰਮਾਤਮਾ ਵੀ ਹੈ, ਜੀਵਾਤਮਾ ਦੀ ਓੜਕ ਪਾਰਬ੍ਰਹਮ ਵਿਚ ਲੀਨ ਹੋ ਕੇ ਉਸ ਨਾਲ ਤਦਰੂਪ ਹੋ ਸਕਦਾ ਹੈ। ਅਸਲ ਵਿਚ ਇਹ ਤਦਰੂਪਤਾ ਜਾਂ ਰੂਪਾਂਤਰਣ ਦੀ ਪ੍ਰਕਿਰਿਆ ਉਸ ਵੇਲੇ ਦੀ ਲੋੜ ਸੀ। ਤਤਕਾਲੀਨ ਸੰਬੰਧ-ਸਥਿਰਤਾ ਦੀ ਬੁਨਿਆਦੀ ਇਕਪਾਸੀ ਦਾਸ-ਭਾਵਨਾ ਉੱਪਰ ਸੀ। ਸਥਾਪਿਤ ਰਾਜ-ਸੱਤਾ ਨੂੰ ਇਹੋ ਗੱਲ ਪੁੱਗਦੀ ਸੀ। ਪਰ ਗੁਰੂ ਤਾਂ ਸਥਾਪਤੀ ਦੇ ਵਿਰੋਧੀ ਅਤੇ ਉਨ੍ਹਾਂ ਨੀਚਾਂ ਦੇ ਪੱਖੀ ਸਨ ਜਿਨ੍ਹਾਂ ਦੀ ਦਾਸ-ਸਥਿਤੀ ਉੱਪਰ ਸਥਾਪਤੀ ਦੀ ਇਮਾਰਤ ਕਾਇਮ ਹੈ। ਇਸੇ ਕਰਕੇ ਗੁਰੂ ਦਾ ਸੰਦੇਸ਼ ਪੈਗ਼ੰਬਰ ਦੇ ਸੰਦੇਸ਼ ਵਾਂਗਣ ਸਥਿਰ ਅਤੇ ਇਕਪੱਖੀ ਨਹੀਂ ਸੀ ਹੋ ਸਕਦਾ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :-

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ ॥

ਅਤੇ

ਤਾ ਮੈਂ ਕਹਿਆ ਕਹਣੁ ਜਾ ਤੁਝੈ ਕਹਾਇਆ ॥

ਜਾਂ

ਮੈਂ ਆਪਹੁ ਬੋਲ ਨ ਜਾਣਦਾ
ਸਭ ਕਹਿਆ ਤੁਧ ਹੁਕਮਾਇ ਜੀਉ ॥

ਇਸ ਪ੍ਰਕਾਰ ਦੀਆਂ ਉਕਤੀਆਂ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਨਾਨਕਬਾਣੀ ਦਾ ਉਦਗਮ-ਸਥਲ ਆਪ ਅਕਾਲ ਪੁਰਖ ਅਰੂਪ ਬ੍ਰਹਮ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਕਥਾ (ਬਚਿੱਤਰ ਨਾਟਕ) ਵਿਚ ਵੀ ਅਜਿਹੀ ਹੀ ਦਵੈਤਵਾਦੀ ਸਥਿਤੀ ਪੇਸ਼ ਹੈ। ਅਕਾਲ ਪੁਰਖ ਅਤੇ ਗੁਰੂ ਗੋਬਿੰਦ ਸਿੰਘ ਦੇ ਅਸਤਿਤਵ ਹਨ। ਅਕਾਲ ਪੁਰਖ ਗੁਰੂ ਗੋਬਿੰਦ ਸਿੰਘ ਨੂੰ 'ਅਪਨਾ ਸੁਤ' ਬਣਾ ਕੇ ਮਾਤ ਲੋਕ ਵਿਚ ਭੇਜਦੇ ਹਨ। 'ਕਹਯੋ ਪ੍ਰਭੂ ਸੋ ਭਾਖ ਹੋ' ਆਦਿ ਉਕਤੀਆਂ ਤੋਂ ਇਹ ਵੀ ਪਤਾ ਲਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਪਰਮ ਪੁਰਖ ਦੀ ਬਾਣੀ ਦਾ ਹੀ ਪ੍ਰਸਾਰ ਕਰ ਰਹੇ ਹਨ। ਗੁਰੂ ਗੋਬਿੰਦ ਸਿੰਘ ਆਪਣੇ ਆਪ ਨੂੰ ਪਰਮੇਸ਼ਰ ਤੋਂ ਭਿੰਨ ਅਸਤਿਤਵ ਮੰਨਦੇ ਹਨ ਅਤੇ ਈਸ਼ਵਰ ਅਤੇ ਜੀਵ ਦੇ ਪਰਸਪਰ ਸੰਬੰਧਾਂ ਵਿਚ ਦਾਸ-ਭਾਵਨਾ ਨੂੰ ਲਾਜ਼ਮੀ ਅੰਗ ਮੰਨਦੇ ਪ੍ਰਤੀਤ ਹੁੰਦੇ ਹਨ :-

ਜੋ ਹਮ ਕੋ ਪਰਮੇਸਰ ਉਚਰ ਹੈਂ ॥
ਤੇ ਸਭ ਨਰਕ ਕੁੰਡ ਮਹਿ ਪਰਿ ਹੈਂ ॥
ਮੋਕੋ ਦਾਸ ਤਵਨ ਕਾ ਜਾਨੋ ॥
ਯਾ ਮੈ ਭੇਦ ਨ ਰੰਚ ਪਛਾਨੋ ॥
ਮੈ ਹੋਂ ਪਰਮ ਪੁਰਖ ਕਾ ਦਾਸਾ ॥
ਦੇਖਨ ਆਇਓ ਜਗਤ ਤਮਾਸ਼ਾ ॥

ਇਸ ਪ੍ਰਕਾਰ ਦੀਆਂ ਉਕਤੀਆਂ ਤੋਂ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਪੈਗ਼ੰਬਰ ਉਕਤੀ-ਵਿਧੀ ਅਤੇ ਕਰਮ-ਵਿਧੀ ਦੀ ਲੀਕ ਉੱਪਰ ਚੱਲਦੇ ਪ੍ਰਤੀਤ ਹੁੰਦੇ ਹਨ। ਪਰ ਜਿਵੇਂ ਕਿ ਅਸੀਂ ਉੱਪਰ ਕਹਿ ਚੁੱਕੇ ਹਾਂ ਕਿ ਗੁਰਮਤਿ ਵਿਚ ਇਕੇਸ਼ਵਰਵਾਦ ਅਤੇ ਅਦਵੈਤਵਾਦ ਦੀ ਮਿਸ਼ਰਿਤ ਸੰਰਚਨਾ-ਵਿਧੀ ਕਾਰਜਸ਼ੀਲ ਹੈ। ਬਚਿੱਤਰ ਨਾਟਕ ਦੇ ਜਿਸ ਖੰਡ ਵਿਚੋਂ ਉੱਪਰਲੀਆਂ ਤੁਕਾਂ ਪੇਸ਼ ਹਨ, ਉਸੇ ਵਿਚੋਂ ਹੇਠਲੀਆਂ ਤੁਕਾਂ ਅਦਵੈਤ-ਭਾਵਨਾ ਦੀ ਸਾਖੀ ਭਰਦੀਆਂ ਹਨ :-

ਤਹ ਹਮ ਅਧਿਕ ਤਪਸਿਆ ਸਾਧੀ ॥
ਮਹਾਕਾਲੁ ਕਾਲਕਾ ਅਰਾਧੀ ॥
ਇਹ ਬਿਧਿ ਕਰਤ ਤਪਸਿਆ ਭਯੋ ॥
ਦ੍ਵੈ ਤੇ ਏਕ ਰੂਪ ਹੋਇ ਗਯੋ ॥
... ... ... ... ...
ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਿਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਇ ॥

ਇਸੇ ਲਈ ਗੁਰੂ ਨੂੰ ਸਾਮੀ ਪੈਗੰਬਰ ਦੀ ਨਕਲ ਮਾਤਰ ਸਮਝ ਲੈਣਾ ਉਚਿਤ ਨਹੀਂ ਹੋਵੇਗਾ। ਗੁਰੂ ਸੰਕਲਪਣਾ ਦੀਆਂ ਜੜ੍ਹਾਂ ਭਾਰਤੀ ਭੂਮੀ ਵਿਚ ਹਨ ਭਾਵੇਂ ਇਹ ਸਾਮੀ ਵਿਚਾਰਧਾਰਾ ਤੋਂ ਵੀ ਪ੍ਰਭਾਵਿਤ ਹੈ। ਮੇਰੇ ਮਤ ਅਨੁਸਾਰ ਨਾਨਕਬਾਣੀ ਦਾ ਸੰਦੇਸ਼ ਸਾਮੀ-ਆਰੀਆਈ ਚਿੰਤਨ-ਵਿਧੀਆਂ ਦੇ ਮਿਸ਼ਰਣ ਤੋਂ ਵੀ ਵਜੂਦ ਵਿਚ ਆਇਆ। ਉਪਦੇਸ਼ ਦਾ ਪਹਿਲਾ ਵਾਕ ਹੈ : ੧ਓ ਈਸ਼ਵਰ ਇਕ ਵੀ ਹੈ ਅਤੇ ਓਂਕਾਰ ਵੀ। ਅਧਿਆਤਮਕ ਸਾਧਨਾ ਇਕ ਤੋਂ ਓਂਕਾਰ ਵੱਲ, ਇਕੇਸ਼ਵਰਵਾਦ ਤੋਂ ਅਦਵੈਤਵਾਦ ਵੱਲ ਯਾਤਰਾ ਹੈ। ਅਰੰਭ ਵਿਚ ਜੀਵ ਈਸ਼ਵਰ ਨੂੰ ਇਕ ਅਤੇ ਆਪੇ ਤੋਂ ਅਡਰਾ ਮੰਨ ਕੇ ਉਸ ਨਾਲ ਸੰਬੰਧ ਸਥਾਪਿਤ ਕਰ ਲੈਂਦਾ ਹੈ। ਜੀਵ ਅਤੇ ਈਸ਼ਵਰ ਦੇ ਸੰਬੰਧ-ਪ੍ਰਬੰਧ ਵਿਚ ਜੀਵ ਨੂੰ ਹਮੇਸ਼ਾਂ ਨਿਮਨ ਸਥਾਨ ਗ੍ਰਹਿਣ ਕਰਨਾ ਪਵੇਗਾ। ਕਰਤਾ ਅਤੇ ਕ੍ਰਿਤੀ ਦੇ ਆਪਸੀ ਸੰਬੰਧ ਇਸ ਤੋਂ ਵੱਖਰੇ ਹੋ ਹੀ ਨਹੀਂ ਸਕਦੇ। ਜੀਵ ਪਤਨੀ, ਪੁੱਤਰ ਜਾਂ ਦਾਸ ਬਣ ਕੇ ਆਪਣੀ ਆਗਿਆਕਾਰਿਤਾ ਦਾ ਪਰਿਚਯ ਦੇਂਦਾ ਹੈ। ਮੱਧਜੁਗੀ ਭਗਤੀ ਅਤੇ ਤੌਹੀਦ ਦਾ ਢਾਂਚਾ ਅਗਿਆਕਾਰਿਤਾ ਜਾਂ ਦਾਸਤਾ ਦੀ ਗਹਿਰੀ ਨੀਂਹ ਉੱਪਰ ਹੀ ਉਸਰਿਆ ਹੈ। ਮੱਧਜੁਗੀ ਧਰਮ ਵਿਆਪਕ ਸਥਾਪਤੀ ਦਾ ਭਾਵੁਕ ਅੰਗ ਹੈ। ਇਹ ਸਥਾਪਿਤ ਹਿੱਤਾਂ ਨੂੰ ਅਡੋਲ ਬਣਾਈ ਰੱਖਣ ਦੇ ਪੱਖ ਵਿਚ ਹੈ। ਦਾਸਤਾ ਨੂੰ ਦਿੱਬਤਾ ਦੀ ਰੰਗਣ ਚਾੜ੍ਹ ਕੇ ਧਰਮ ਦਾਸਤਾ ਨੂੰ ਪ੍ਰਸ਼ੰਸ਼ਨੀ ਪਦਵੀ ਉੱਪਰ ਸਥਿਤ ਕਰ ਦੇਂਦਾ ਹੈ। ਇਸ ਸੰਬੰਧ-ਪ੍ਰਬੰਧ ਦਾ ਮੁੱਖ ਭਾਵ ਭੈ ਹੈ। ਭਗਤੀ ਵਿਚ ਵੀ ਪ੍ਰੀਤ ਤੋਂ ਵਧੇਰੇ ਭੈ ਦਾ ਦਖ਼ਲ ਹੈ ਪਰ ਓਂਕਾਰ ਮਨੁੱਖ ਨੂੰ ਇਸ ਦਾਸਤਾ ਤੋਂ ਮੁਕਤ ਕਰਦਾ ਹੈ। ਦਾਸ ਲਈ ਸਦਾ-ਦਾਸ ਬਣਿਆ ਰਹਿਣਾ ਲਾਜ਼ਮੀ ਨਹੀਂ। ਧਰਮ, ਗਿਆਨ, ਕਰਮ ਅਤੇ ਸਰਮ ਬਾਣੀ ਲੰਘ ਕੇ ਇਕ ਦਿਨ ਦਾਸ ਨੂੰ ਆਪਣੇ ਹੀ ਅੰਦਰ ਆਪਣੀ ਸਾਹਿਬੀ ਦਾ ਬੋਧ ਹੁੰਦਾ ਹੈ ਅਤੇ ਉਹ ਪਾਰਬ੍ਰਹਮ ਪਦਵੀ ਪ੍ਰਾਪਤ ਕਰਨ ਦੇ ਯੋਗ ਬਣਦਾ ਹੈ। ਉਹ ਨਿਮਨਤਾ ਨੂੰ ਤਿਆਗ ਕੇ ਉੱਚਤਮ ਦਿੱਬਤਾ ਦਾ ਹਾਣੀ ਬਣ ਜਾਂਦਾ ਹੈ। ਸਾਧਨਾ ਦੀ ਅੰਤਿਮ ਮੰਜ਼ਿਲ ਅਦਵੈਤ ਦਿੱਬਤਾ ਹੀ ਹੈ। ਪੂਰਣ ਅਦਵੈਤਵਾਦੀ ਸੰਤ ਅਤੇ ਯੋਗੀ ਇਕੇਸ਼ਵਾਵਾਦ ਨੂੰ ਸਵੀਕਾਰ ਨਹੀਂ ਕਰਦਾ ਅਤੇ ਇਕੇਸ਼ਵਰਵਾਦੀ ਕੁਰਾਨ-ਪੰਥੀ ਇਸਲਾਮ ਅਦਵੈਤਵਾਦੀ ਦਾਅਵੇ ਨੂੰ ਕੁਫ਼ਰ ਮੰਨਦਾ ਹੈ। ਨਾ ਇਕ ਦਾਸਤਾ ਨੂੰ ਗੌਲਦਾ ਹੈ ਨਾ ਦੂਸਰਾ ਮੁਕਤੀ ਦੀ ਆਕਾਂਖਿਆ ਕਰਦਾ ਹੈ। ੧ਓ ਦਾਸਤਾ ਦੀ ਸਥਿਤੀ ਨੂੰ ਵਸਤੂ-ਸਤਿ ਮੰਨ ਕੇ ਤੁਰਦਾ ਹੈ ਅਤੇ ਫੇਰ ਉਸ ਨੂੰ ਨਕਾਰਦਾ ਅਤੇ ਉਸ ਤੋਂ ਮੁਕਤ ਹੋ ਜਾਂਦਾ ਹੈ। ਮੁਕਤ ਅਵਸਥਾ ਵਿਚ ਕੋਈ ਸੰਬੰਧ ਬਾਕੀ ਨਹੀਂ ਰਹਿੰਦਾ। ਜੀਵ ਨੂੰ ਨਿਮਨ ਸਥਾਨ ਗ੍ਰਹਿਣ ਕਰਨ ਦੀ ਕੋਈ ਮਜਬੂਰੀ ਨਹੀਂ ਰਹਿੰਦੀ। ਯਾਦ ਰਹੇ, ਵਸਤੂ-ਸਥਿਤੀ ਨੂੰ ਸਵੀਕਾਰੇ ਬਿਨਾਂ ਉਸ ਨੂੰ ਨਕਾਰਿਆ ਨਹੀਂ ਜਾ ਸਕਦਾ।

ਸੋ, ਨਾਨਕ ਬਾਣੀ ਦਾ ਸੰਦੇਸ਼-ਵਸਤੂ ਹੈ ੧ਓ ਅਤੇ ਮੇਰੇ ਮਤ ਅਨੁਸਾਰ ਇਸ ਦਾ ਮੂਲ ਸੁਰ ਵਿਦਰੋਹੀ ਹੈ। ਕ੍ਰਾਂਤੀਕਾਰੀ ਨਹੀਂ, ਕੇਵਲ ਵਿਦਰੋਹੀ। ਕ੍ਰਾਂਤੀ ਵਾਸਤੇ ਤਾਂ ਓੜਕ ਬ੍ਰਹਮ ਨੂੰ ਵੀ ਨਕਾਰਨਾ ਪਏਗਾ। ਵਿਦਰੋਹੀ ਹੀ ਮੂਲ ਅਕਾਂਖਿਆ ਆਪਣੀ ਵਰਤਮਾਨ ਸਥਿਤੀ ਤੋਂ ਮੁਕਤੀ ਹੈ; ਕ੍ਰਾਂਤੀਕਾਰੀ ਮੁਕਤ ਹੀ ਨਹੀਂ ਹੋਣਾ ਲੋੜਦਾ, ਉਹ ਇਕ ਨਵੇਂ ਸੰਬੰਧ-ਪ੍ਰਬੰਧ ਦੀ ਸਿਰਜਣਾ ਲੋੜਦਾ ਹੈ। ਨਾਨਕਬਾਣੀ ਵਿਚ ਮਾਤਲੋਕੀ ਜੀਵ ਨੇ ਬ੍ਰਹਮ ਨੂੰ ਅਸਵੀਕਾਰ ਨਹੀਂ ਕੀਤਾ, ਕੇਵਲ ਆਪਣੀ ਇਤਿਹਾਸਕ ਹੋਂਦ ਨੂੰ ਹੀਣਤਾ ਤੋਂ ਮੁਕਤ ਕੀਤਾ ਹੈ। ਨਵੇਂ ਸੰਬੰਧ-ਪ੍ਰਬੰਧ ਦੀ ਸਿਰਜਣਾ ਦੀ ਸਪਸ਼ਟ ਨੁਹਾਰ ਨਾਨਕ-ਬਾਣੀ

ਵਿਚ ਵਿਖਾਈ ਨਹੀਂ ਦੇਂਦੀ, ਕੇਵਲ ਵਰਤਮਾਨ ਸਥਿਤੀ ਦਾ ਖੰਡਨ ਹੈ ਅਤੇ ਉਸ ਤੋਂ ਮੁਕਤੀ ਦੀ ਆਕਾਂਖਿਆ ਹੈ।

ਇਕ ਪ੍ਰਕਾਰ ਦਾ ਵਿਦਰੋਹੀ ਸੁਰ 'ਨਿਰਭਉ' ਅਤੇ 'ਨਿਰਵੈਰ' ਵਿਚ ਵੀ ਪ੍ਰਤੀ-ਬਿੰਬਿਤ ਹੈ। ਏਥੇ ਅਕਾਲ ਬ੍ਰਹਮ ਦੀ ਕਲਪਨਾ ਇਤਿਹਾਸਕ ਕਾਲ ਦੀ ਛਾਇਆ ਤੋਂ ਮੁਕਤ ਰੂਪ ਵਿਚ ਕੀਤੀ ਗਈ ਹੈ। ਇਤਿਹਾਸਕ ਸੰਬੰਧਾਂ ਵਿਚ ਬੱਝੇ ਮਨੁੱਖ ਨੇ ਦਿੱਬ ਈਸ਼ਵਰ ਨੂੰ ਵੀ ਇਤਿਹਾਸਕ ਬੰਧਨ ਵਿਚ ਬੰਨ੍ਹ ਲਿਆ ਹੈ। ਪਰਸਪਰ ਦਵੰਦ ਵਿਚ ਉਲਝੇ ਮਨੁੱਖ ਨੇ ਖ਼ੁਦਾ ਅਤੇ ਬੁੱਤ ਨੂੰ ਆਪਣੇ ਝਗੜਿਆਂ ਵਿਚ ਵੀ ਉਲਝਾ ਰੱਖਿਆ ਸੀ। ਜੁੱਧ ਖ਼ੁਦਾ ਅਤੇ ਈਸ਼ਵਰ ਦੇ ਨਾਮ ਉੱਪਰ ਚਲਦੇ ਸਨ। ਖ਼ੁਦਾ ਆਤੰਕ ਦਾ ਪ੍ਰਤੀਕ ਬਣ ਚੁੱਕਾ ਸੀ ਅਤੇ ਈਸ਼ਵਰ ਕਾਇਰ ਭੈ ਦਾ। ੧ਓਂ ਨੂੰ ਨਿਰਭਉ ਅਤੇ ਨਿਰਵੈਰ ਵਿਸ਼ੇਸ਼ਣਾਂ ਨਾਲ ਸੰਬੰਧਿਤ ਕਰਕੇ ਨਾਨਕ-ਬਾਣੀ ਤਤਕਾਲੀ ਇਤਿਹਾਸਕ ਵਸਤੂ-ਸਥਿਤੀ ਪ੍ਰਤੀ ਵਿਦਰੋਹ ਦਾ ਸੁਰ ਉਚਾਰਦੀ ਹੈ। ਗੁਰੂ ਨਾਨਕ ਦਾ ਨਾਮ 'ਨਾ ਹਿੰਦੂ ਨਾ ਮੁਸਲਮਾਨ' ਨਾਅਰੇ ਨਾਲ ਵੀ ਸੰਬੰਧਿਤ ਕੀਤਾ ਜਾਂਦਾ ਹੈ। ਇਸ ਨਾਅਰੇ ਦੀ ਇਕ ਸਪਸ਼ਟ ਅਰਥ-ਸੰਗਤੀ ਤਾਂ ਇਹ ਹੈ ਕਿ ਇਕ ਅਤੇ ਓਅੰਕਾਰ ਹਿੰਦੂ ਅਤੇ ਮੁਸਲਿਮ ਸੀਮਾ ਤੋਂ ਪਰ੍ਹੇ ਹਨ। ਨਾ ਉਸ ਦੇ ਨਾਮ ਉੱਪਰ ਵੈਰ ਦਾ ਵਪਾਰ ਚੱਲ ਸਕਦਾ ਹੈ ਅਤੇ ਨਾ ਉਸ ਨੂੰ ਮੰਨਣ ਨਾਲ ਭੈਭੀਤ ਹੋਣ ਦੀ ਮਜਬੂਰੀ ਲਈ ਗੁੰਜਾਇਸ਼ ਹੈ। ਭੈ ਅਤੇ ਵੈਰ ਮਨੁੱਖ-ਮਨੁੱਖ ਦੇ ਰਿਸ਼ਤੇ ਹਨ, ਮਨੁੱਖ ਅਤੇ ਓਅੰਕਾਰ ਦੇ ਨਹੀਂ। ੧ਓਂ, ਨਿਰਭਉ, ਨਿਰਵੈਰ, ਨਾ ਹਿੰਦੂ ਨਾ ਮੁਸਲਮਾਨ ਵਿਚ ਇਕੋ ਆਵਾਜ਼ ਦੀ ਗੁੰਜਾਰ ਹੈ। ਇਹ ਆਵਾਜ਼ ਇਕ ਦੂਸਰੇ ਨਾਲ ਗੁੱਥਮ-ਗੁੱਥਾ- ਹਿੰਦੂ ਮੁਸਲਮਾਨ ਵਿਚਕਾਰ ਸਮਝੌਤੇ ਦੀ ਰੀਝ ਵਿਚੋਂ ਪੈਦਾ ਨਹੀਂ ਹੋਈ। ਇਹ ਆਵਾਜ਼ ਦੋਹਾਂ ਪੱਖਾਂ ਨੂੰ ਰੱਦ ਕਰਨ ਵਾਲੀ ਵਿਦਰੋਹੀ ਬਾਣੀ ਦਾ ਜੈ ਨਾਦ ਹੈ। ਇਹ ਸਥਿਰ ਅਤੇ ਸਥਾਪਿਤ ਧਰਮ-ਭਾਵਨਾ ਨੂੰ ਲਲਕਾਰਨ ਵਾਲਾ ਸੁਰ ਹੈ।

ਹੁਣ ਸਵਾਲ ਪੇਸ਼ ਹੈ ਕਿ ਵਿਦਰੋਹ ਤੋਂ ਸਾਡਾ ਮਤਲਬ ਕੀ ਹੈ ? ਇਸ ਪ੍ਰਸ਼ਨ ਦਾ ਉੱਤਰ ਲੱਭਣ ਲਈ ਮੈਂ ਅਸਤਿਤਵਵਾਦੀ ਕਾਮੂ ਦੀ ਸਹਾਇਤਾ ਲਈ ਹੈ। ਵਿਦਰੋਹ ਇਕ ਨਕਾਰਾਤਮਕ ਨਾਅਰਾ ਹੈ, ਸਥਾਪਿਤ ਸੰਸਾਰ ਦੇ ਵਿਰੁੱਧ। ਸਥਾਪਤੀ ਆਪਣੀ ਸਵਾਰਥ ਸਿੱਧ ਕਰਨ ਲਈ ਸਮਾਜਕ ਜੀਵਨ ਨੂੰ ਅਸਹਿ ਬਣਾ ਦੇਂਦੀ ਹੈ। ਅਜਿਹੀ ਸਥਿਤੀ ਵਿਚ ਬਹੁਗਿਣਤੀ ਸਥਾਪਤੀ ਨੂੰ ਜਰਦੀ ਹੈ, ਉਸ ਨਾਲ ਸਮਝੌਤਾ ਕਰਦੀ ਹੈ ਜਾਂ ਸਮਾਜਕ ਜੀਵਨ ਤੋਂ ਸੰਨਿਆਸ ਲੈ ਲੈਂਦੀ ਹੈ। ਇਕ ਘੱਟ-ਗਿਣਤੀ ਅਜਿਹੀ ਵੀ ਹੁੰਦੀ ਹੈ ਜੋ ਅਜਿਹੇ ਕਠਿਨ ਕਠੋਰ ਜੀਵਨ ਨੂੰ ਨਾ ਜਰਦੀ ਹੈ, ਨਾ ਉਸ ਨਾਲ ਸਮਝੌਤਾ ਕਰਦੀ ਹੈ ਅਤੇ ਨਾ ਉਸ ਨੂੰ ਤਿਆਗਦੀ ਹੈ। ਵਿਦਰੋਹੀ ਇਸੇ ਘੱਟ-ਗਿਣਤੀ ਦੇ ਜੀਅ ਹਨ ਜੋ ਆਪਣਾ ਜੀਵਨ ਬੋਲ ਦੇ ਵਿਰੋਧ ਦੇ ਨਿਮਿੱਤ ਅਰਪਿਤ ਕਰ ਦਿੰਦੇ ਹਨ। ਯਾਦ ਰਹੇ ਵਿਦਰੋਹ-ਧਰਮ ਬਹੁ-ਗਿਣਤੀ ਦੀ ਦੁਖ-ਨਵਿਰਤੀ ਲਈ ਉੱਦਮ ਕਰਨ ਦੇ ਬਾਵਜੂਦ ਵੀ ਹੈ ਘੱਟ ਗਿਣਤੀ ਦਾ ਧਰਮ। ਵਿਦਰੋਹੀ ਨੂੰ ਹਮੇਸ਼ਾਂ ਅਗਰ-ਪੰਗਤੀ ਵਿਚ ਮੋਰਚਾ ਸੰਭਾਲਣਾ ਪਵੇਗਾ ਅਤੇ ਅਗਰ-ਪੰਗਤੀ ਵਿਚ ਸਦਾ ਘੱਟ-ਗਿਣਤੀ ਲਈ ਹੀ ਸਥਾਨ ਹੈ।

ਵਿਦਰੋਹੀ ਦਾ ਲਾਜ਼ਮੀ ਸਾਥੀ ਹੈ ਬਾਣੀ ਜਾਂ ਬੋਲ। ਵਿਦਰੋਹ ਨਾ ਕਵਿਤਾ ਹੈ, ਨਾ ਦਰਸ਼ਨ, ਨਾ ਸ਼ੋਰ। ਉਹ ਕੇਵਲ ਬਾਣੀ ਹੈ। ਵਿਦਰੋਹੀ ਬੋਲ ਨੂੰ ਹਮੇਸ਼ਾਂ ਇਸ ਗੱਲ ਲਈ ਤਿਆਰ ਰਹਿਣਾ ਚਾਹੀਦਾ ਹੈ ਕਿ ਉਸ ਨੂੰ ਬੋਲਾਂ ਦੀ ਸਥਾਪਿਤ ਵੰਨਗੀ ਦੇ ਰੂਪ ਵਿਚ ਪਰਵਾਨ ਨਹੀਂ ਕੀਤਾ ਜਾਵੇਗਾ। ਬਾਣੀ ਜਾਂ ਬੋਲ ਨੂੰ ਅਮਿਸ਼ਰਿਤ ਜਾਂ ਸ਼ੁੱਧ ਚਰਿਤ੍ਰ ਵਿਚ ਢਲਣ ਲਈ ਲੰਮਾ ਚਿਰ ਲੱਗਦਾ ਹੈ। ਪਰ ਜੀਉਂਦਾ ਵਿਦਰੋਹ ਲੰਮੇ ਸਮੇਂ ਲਈ ਉਡੀਕ ਨਹੀਂ ਕਰ ਸਕਦਾ। ਲੰਮੇ ਸਮੇਂ ਥਾਣੀ ਲੰਘਦਿਆਂ ਬੋਲ ਦੇ ਸਥਿਰ ਜਾਂ ਸਥਾਪਿਤ ਹੋ ਜਾਣ ਦੀ ਸੰਭਾਵਨਾ ਹੈ। ਵਡ-ਉਮਰੀ ਹੋਣ ਤੇ ਵਿਦਰੋਹੀ ਬਾਣੀ ਵੀ ਇਕ ਤਰ੍ਹਾਂ ਨਾਲ ਸਥਾਪਿਤ ਹੋ ਜਾਂਦੀ ਹੈ ਅਤੇ ਉਸ ਨੂੰ ਕਵਿਤਾ, ਦਰਸ਼ਨ ਆਦਿ ਸਥਾਪਿਤ ਕਥਨ-ਸ਼ੈਲੀਆਂ ਵਿਚ ਸਥਿਰ ਕਰ ਦਿੱਤਾ ਜਾਂਦਾ ਹੈ। ਵਿਦਰੋਹੀ ਬਾਣੀ ਦੀ ਪ੍ਰਮਾਣਿਕਤਾ ਉਸ ਦੇ ਮਿਸ਼ਰਿਤ, ਮੌਲਿਕ

ਅਤੇ ਅਦੁੱਤੀ ਚਰਿਤ੍ਰ ਵਿਚ ਹੁੰਦੀ ਹੈ। ਇਸ ਕਥਨ ਤੋਂ ਸਾਡਾ ਆਸ਼ਾ ਇਤਨਾ ਹੀ ਹੈ ਕਿ (1) ਵਿਦਰੋਹੀ ਮੌਨ ਨਹੀਂ ਰਹਿ ਸਕਦਾ। (2) ਉਹ ਦੂਜਿਆਂ ਦੇ ਕਥਨ ਦੁਹਰਾ ਨਹੀਂ ਸਕਦਾ ਅਤੇ (3) ਉਹ ਪ੍ਰਚਲਿਤ ਕਥਨ-ਸ਼ੈਲੀ ਨਾਲ ਕੰਮ ਚਲਾ ਨਹੀਂ ਸਕਦਾ। ਕਿਉਂਕਿ ਉਸ ਦਾ ਕੱਥ ਨਵੀਨ ਹੈ, ਉਸ ਦੀ ਕਥਨ-ਸ਼ੈਲੀ ਵੀ ਮੌਲਿਕ ਹੋਣੀ ਚਾਹੀਦੀ ਹੈ। ਕੱਥ ਦੀ ਨਵੀਨਤਾ ਅਤੇ ਮੌਲਿਕਤਾ ਆਪਣੇ ਆਪ ਵਿਚ ਵਿਦਰੋਹ ਦਾ ਸਿਰਜਣ ਨਹੀਂ ਕਰ ਸਕਦੇ। ਵਿਦਰੋਹੀ ਕੱਥ ਦੀ ਨਵੀਨਤਾ ਅਤੇ ਮੌਲਿਕਤਾ ਦਾ ਸੰਬੰਧ ਉਸ ਦੀ ਵਿਚਲਨਕਾਰੀ ਮੁਦਰਾ ਨਾਲ ਹੈ ਜਿਸ ਦੇ ਕਾਰਣ ਸਦੀਆਂ ਦਾ ਸਥਿਰ ਅਭਿਆਸ ਡਗਮਗਾਉਣ ਲੱਗਦਾ ਹੈ। ਆਪਣੀ ਲਲਕਾਰ ਦੇ ਕਾਰਨ ਹੀ ਵਿਦਰੋਹ ਮੌਨ ਨਹੀਂ ਰਹਿ ਸਕਦਾ। ਮੌਨ ਦਾ ਅਰਥ ਹੈ ਕਿ ਸਾਡੀ ਕੋਈ ਰਾਇ ਨਹੀਂ; ਪਰ, ਵਿਦਰੋਹ ਤਾਂ ਆਪ ਇਕ ਨਿਸ਼ਚਤ ਰਾਇ ਹੈ। ਵਿਦਰੋਹ ਪ੍ਰਚਲਿਤ ਸ਼ਬਦ-ਸ਼ੈਲੀ ਨੂੰ ਦੁਹਰਾਉਂਦਾ ਨਹੀਂ ਕਿਉਂਕਿ ਹਰ ਪ੍ਰਚਲਿਤ ਸ਼ਬਦ-ਸ਼ੈਲੀ ਸਥਾਪਿਤ ਅਭਿਆਸ ਦੀ ਪ੍ਰਤਿਨਿਧੀ ਹੈ। ਵਿਦਰੋਹ ਪ੍ਰਚਲਿਤ ਹਿਤਾਂ ਦਾ ਸਮਰਥਕ ਨਹੀਂ, ਨਵੀਨ ਅਧਿਕਾਰਾਂ ਦਾ ਸਿਰਜਕ ਹੈ। ਸਿਰਜਣਸ਼ੀਲ ਹੋਣ ਸਦਕਾ ਹੀ ਉਸ ਦੀ ਸ਼ੈਲੀ ਅਤੇ ਮੁਦ੍ਰਾ ਵਿਚ ਮੌਲਿਕ ਤੇਜ ਹੁੰਦਾ ਹੈ। ਇਸ ਤੇਜਸਵੀ ਪ੍ਰਗਟਾਵੇ ਦਾ ਮੁੱਖ ਕਾਰਣ ਤਾਂ ਇਹ ਹੈ ਕਿ ਵਿਦਰੋਹੀ ਬਾਨੀ ਦਾ ਸਿਰਜਨ ਸੰਕਟ ਕਾਲ ਵਿਚ ਹੁੰਦਾ ਹੈ ਅਤੇ ਉਹ ਕਿਸੇ ਵਿਅਕਤੀ ਵਿਸ਼ੇਸ਼ ਦੇ ਹਿੱਤਾਂ ਦਾ ਨਹੀਂ; ਬਲਕਿ ਵਿਰਾਟ ਮਾਨਵਤਾ ਦੀ ਪ੍ਰਤੀਨਿਧਤਾ ਕਰਦੀ ਹੈ। ਨਾਨਕਬਾਣੀ ਵਿਚੋਂ ਕੁਝ ਪੰਗਤੀਆਂ ਹਾਜ਼ਰ ਹਨ :-

(1) ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥
(ਮੈਨੂੰ ਸੱਚ ਦੀ ਤਲਾਸ਼ ਹੈ, ਮੈਂ ਝੂਠ ਨਾਲੋਂ ਆਪਣਾ ਰਿਸ਼ਤਾ ਤੋੜਨਾ ਹੈ।
ਤੇ, ਮੈਥੋਂ ਚੁੱਪ ਰਿਹਾ ਨਹੀਂ ਜਾਂਦਾ।)

(2) ਜਬ ਲਗੁ ਦੁਨੀਆ ਰਹੀਐ ਨਾਨਕ
ਕਿਛੁ ਸੁਣੀਐ ਕਿਛੁ ਕਹੀਐ ॥
ਭਾਲਿ ਰਹੇ ਹਮ ਰਹਣੁ ਨ ਪਾਇਆ
ਜੀਵਤਿਆ ਮਰਿ ਰਹੀਐ ॥
(ਮੈਂ ਜੀਉਂਦੇ ਜੀ ਦੁਨੀਆਂ ਵਿਚ ਹੀ ਰਹਿਣਾ ਹੈ। ਮੈਂ ਆਗਿਆਕਾਰੀ ਸਰੋਤਾ ਹੀ ਨਹੀਂ, ਸਿਰਜਨਸ਼ੀਲ ਵਕਤਾ ਵੀ ਹਾਂ। ਮੇਰਾ ਦੁਨੀਆਂ ਨਾਲ ਸੰਬੰਧ ਬਰਾਬਰੀ ਦਾ ਹੈ।)

ਜੀਵਤਿਆ ਮਰਿ ਰਹੀਐ :
(ਮੇਰੇ ਕਰਮ ਹਉਂ ਦੀ ਪਰੇਰਨਾ ਹੇਠ ਨਹੀਂ ਚਲਦੇ। ਮੈਨੂੰ ਸੰਕਟ ਦਾ ਕੀ ਡਰ ਜਦ ਕਿ ਮੈਂ ਜੀਵਨ ਵਿਚ ਹੀ ਮੌਤ ਵਰ ਲਈ ਹੈ।)

ਭਾਲਿ ਰਹੇ ਹਮ ਰਹਣੁ ਨ ਪਾਇਆ :
(ਬਹੁਤ ਲੱਭਣ ਉੱਪਰ ਵੀ ਵਸਤੂ ਮੈਨੂੰ ਪ੍ਰਾਪਤ ਨਹੀਂ ਹੋਇਆ। ਵਿਦਰੋਹੀ ਨੂੰ ਹਨੇਰੇ ਵਿਚ ਛਾਲ ਮਾਰਨੀ ਹੀ ਪੈਂਦੀ ਹੈ। ਯਾਤ੍ਰਾ ਤੋਂ ਪਹਿਲਾਂ ਅਸਲੋਂ ਸਪਸ਼ਟ ਉਦੇਸ਼ ਉੱਪਰ ਬਲ ਸਮਝੌਤਾ ਖਿਰਤੀ ਦਾ ਸਬੂਤ ਹੈ।)

(3) ਕਾਇਆ ਕਪੜੁ ਟੁਕੁ ਟੁਕੁ ਹੋਸੀ
ਹਿੰਦੁਸਤਾਨ ਸਮਾਲਸੀ ਬੋਲਾ ॥
ਸਚ ਕੀ ਬਾਣੀ ਨਾਨਕ ਆਖੈ
ਸਚੁ ਸੁਣਾਇਸੀ ਸੱਚ ਕੀ ਬੇਲਾ ॥
(ਵਿਦਰੋਹੀ ਬਾਣੀ ਦਾ ਉਚਾਰ ਸੰਕਟ ਦੇ ਵੇਲੇ ਹੈ।)

ਨਾਨਕਬਾਣੀ ਦਾ ਵਿਦਰੋਹੀ ਸੁਰ ਆਪਣੇ ਆਪ ਵਿਚ ਸ਼ਕਤੀਵਰ ਸੰਦੇਸ਼ ਹੈ। ਸੰਦੇਸ਼-ਸੁਰ

ਆਪਣੇ ਆਪ ਵਿਚ ਸੰਦੇਸ਼-ਵਸਤੂ ਹੈ। ਇਕ ਵਿਦਰੋਹੀ ਸੁਰ ਦਾ ਜਨਮ ਸਿੱਧਾਂ ਦੇ ਵੇਲੇ ਹੀ ਹੋ ਚੁੱਕਾ ਸੀ। ਨਾਥਾਂ ਅਤੇ ਸੰਤਾਂ ਦੀ ਬਾਣੀ ਵਿਚ ਵੀ ਵਿਦਰੋਹ ਦਾ ਝਾਉਲਾ ਪੈਂਦਾ ਹੈ। ਪਰ ਇਹ ਵਿਦਰੋਹ ਦਾ ਝਾਉਲਾ ਹੀ ਹੈ, ਪ੍ਰਮਾਣਕ ਵਿਦਰੋਹ ਨਹੀਂ, ਕਿਉਂਕਿ ਇਸ ਵਿਦਰੋਹ ਵਿਚ ਸੰਕਟ ਨੂੰ ਸੱਦਾ ਨਹੀਂ ਦਿੱਤਾ ਗਿਆ। ਇਸ ਵਿਦਰੋਹ-ਝਾਉਲੇ ਦਾ ਸਾਰਾ ਗ਼ੈਰ-ਗ਼ਜ਼ਬ ਬ੍ਰਾਹਮਣ ਅਤੇ ਇਸਤਰੀ ਜਾਤ ਉੱਪਰ ਵਰ੍ਹਿਆ ਹੈ। ਇਹ ਦੋਵੇਂ ਜਨ-ਸਮੂਹ ਆਪ ਦੀਨ-ਹੀਨ ਅਵਸਥਾ ਵਿਚ ਸਨ। ਮੂਰਤੀ-ਪੂਜਕ ਬ੍ਰਾਹਮਣ ਬੁੱਤ-ਸ਼ਿਕਨ ਹੁਕਮਰਾਨ-ਧਰਮ ਦੀ ਕਰੋਪੀ ਦਾ ਖ਼ਾਸ ਨਿਸ਼ਾਨਾ ਸਨ ਅਤੇ ਔਰਤ ਜਿਤਨੀ ਵਧੇਰੇ ਆਕਰਸ਼ਣਵਤੀ, ਉਤਨੀ ਹੀ ਵਧੇਰੇ ਨਿਤਾਣੀ ਅਤੇ ਗ਼ੈਰ-ਮਹਿਫ਼ੂਜ਼। ਬ੍ਰਾਹਮਣ-ਵਰਗ ਦੀ ਉੱਚਤਾ ਅਤੇ ਇਸਤ੍ਰੀ-ਵਰਗ ਦੀ ਆਕਰਸ਼ਣ-ਸ਼ੀਲਤਾ ਦੇ ਨਹੁੰ-ਦੰਦ ਝੜ ਚੁੱਕੇ ਸਨ। ਇਹ ਤਾਂ ਆਪ ਦਾਸ ਸਨ। ਦਾਸਾਂ ਦਾ ਦਾਸਾਂ ਪ੍ਰਤੀ ਵਿਦਰੋਹ ਕੇਹਾ? ਨਾਥਾਂ ਅਤੇ ਸੰਤਾਂ ਦੀ ਦ੍ਵਿਜ-ਨਿੰਦਾ ਅਤੇ ਇਸਤ੍ਰੀ-ਨਿੰਦਾ ਪਾਰਿਵਾਰਿਕ ਕਲਹ ਦੇ ਸੁਰ ਹਨ, ਵਿਦਰੋਹ ਦੇ ਨਹੀਂ। ਨਾਨਕ-ਬਾਣੀ ਦਾ ਵਿਦਰੋਹ ਮੁੱਖ ਤੌਰ ਤੇ ਆਪਣੇ ਵੇਲੇ ਦੀ ਹੁਕਮਰਾਨ ਜਮਾਤ ਪ੍ਰਤੀ ਹੈ। ਵਿਦਰੋਹ ਦਾ ਪ੍ਰਮਾਣਕ ਸੁਰ ਸੰਕਟ ਨੂੰ ਬੁਲਾਵਾ ਹੈ। ਨਾਨਕ-ਬਾਣੀ ਦੀ ਪ੍ਰਮਾਣਿਕਤਾ ਦਾ ਕੁਝ ਅੰਦਾਜ਼ਾ ਏਥੋਂ ਹੀ ਲਾਇਆ ਜਾ ਸਕਦਾ ਹੈ ਕਿ ਉਸ ਨੇ ਸਿੱਧ-ਨਾਥ-ਸੰਤ ਪਰੰਪਰਾ ਦੇ ਗਾਡੀ-ਰਾਹ ਉੱਪਰ ਚੱਲਣ ਤੋਂ ਸੰਕੋਚ ਕੀਤਾ ਹੈ। ਉਸ ਨੇ ਆਪਣੇ ਲਈ ਅਸਲੋਂ ਨਵੇਂ, ਅਣਛੋਹੇ ਅਤੇ ਕਠਿਨ ਮਾਰਗ ਦੀ ਚੋਣ ਕੀਤੀ ਹੈ।

ਰਾਜ-ਵਰਗ ਪ੍ਰਤੀ ਨਾਨਕਬਾਣੀ ਦਾ ਸੁਰ ਕਿਤਨਾ ਸਪਸ਼ਟ ਅਤੇ ਨਿਡਰ ਹੈ, ਇਹ ਬਹੁ-ਚਰਚਿਤ ਸੱਚ ਕਿਸੇ ਉਦਾਹਰਣ ਦਾ ਮੁਥਾਜ ਨਹੀਂ। ਪਰ ਇਤਨਾ ਯਾਦ ਰਹੇ ਕਿ ਰਾਜ-ਵਰਗ ਨਾਨਕਬਾਣੀ ਦਾ ਵਿਸ਼ੈ-ਵਰਗ ਹੈ, ਸੰਬੋਧਨ-ਵਰਗ ਨਹੀਂ। ਨਾਨਕਬਾਣੀ ਦੇ ਸੰਬੋਧਨ ਦਾ ਰੁਖ਼ ਮਹਿਕੂਮ ਅਤੇ ਮਜ਼ਲੂਮ ਲੋਕਾਂ ਵੱਲ ਸੀ। ਨਾਨਕ-ਬਾਣੀ ਨੇ ਨਿਮਨ-ਵਰਗ ਪ੍ਰਤੀ ਆਪਣੀ ਹਮਦਰਦੀ ਦਾ ਸਪਸ਼ਟ ਐਲਾਨ ਕੀਤਾ। ਪਰ, ਹਮਦਰਦੀ ਸੰਦੇਸ਼ ਦਾ ਬਦਲ ਨਹੀਂ। ਨਿਮਨ-ਵਰਗ ਦੇ ਪ੍ਰਤੀ ਨਾਨਕ-ਬਾਣੀ ਦਾ ਕੇਵਲ ਇਕ ਸੰਦੇਸ਼ ਹੈ : ਪਤਿ ਜਾਂ ਸ੍ਵੈਮਾਨ। ਵਿਦਰੋਹੀ ਮਨੁੱਖ ਦਾ ਜੀਵਨ-ਉਦੇਸ਼ ਜਾਂ ਜੀਵਨ-ਯਾਤ੍ਰਾ ਹੈ। ੧ਓਂ ਤੇ ਇਸ ਯਾਤਰਾ ਦਾ ਤੋਸਾ ਹੈ ਪਤਿ। ਪਤਿ ਜਾਂ ਸ੍ਵੈਮਾਨ ਵਿਦਰੋਹ ਦੀ ਪਹਿਲੀ ਸ਼ਰਤ ਹੈ। ਵਿਦਰੋਹੀ ਵਾਸਤੇ ਸ੍ਵੈਮਾਨ ਜਾਨ ਤੋਂ ਵੀ ਪਿਆਰਾ ਹੈ। ਅਸਲ ਵਿਚ ਵਿਦਰੋਹ ਦਾ ਛਿਣ ਹੈ ਹੀ ਪਤਿ-ਭਾਵਨਾ ਦੇ ਜਾਗਣ ਦਾ ਛਿਣ। ਪਤਿ-ਭਾਵਨਾ ਦੇ ਜਾਗਣ ਦਾ ਸਦਕਾ ਹੀ ਵਿਦਰੋਹੀ ਨਾ ਸਮਝੌਤਾ ਕਰ ਸਕਦਾ ਹੈ ਨਾ ਤਿਆਗ। ਪਤਿ ਨਾ ਸ਼ੁੱਧ ਗਿਆਨ ਹੈ, ਨਾ ਸ਼ੁੱਧ ਭਾਵ, ਨਾ ਅੰਨ੍ਹਾ ਆਮੁਹਾਰਾ ਉਛਾਲ, ਨਾ ਸੋਚ-ਵਿਚਾਰ ਕੇ ਬਣਾਇਆ ਫ਼ੈਸਲਾ। ਇਹ ਸਮੁੱਚੇ, ਜੀਵੰਤ ਵਿਅਕਤਿਤਵ ਦਾ ਹਸਤਾਖ਼ਰ ਹੈ। ਇਹ ਕਿਸੇ ਵਕਤੀ ਜ਼ਰੂਰਤ ਨੂੰ ਪੂਰਿਆਂ ਕਰਨ ਵਾਲਾ ਬਲ ਨਹੀਂ; ਸ਼ਖ਼ਸੀਅਤ ਦਾ ਸਥਿਰ ਚਰਿਤ੍ਰ ਹੈ। ਪਤਿ-ਭਾਵਨਾ ਸਦਕਾ ਹੀ ਮਾਨਵ-ਅਸਤਿਤਵ ਪੁਰਖ-ਵਿਅਕਤਿਤਵ ਵਿਚ ਤਬਦੀਲ ਹੁੰਦਾ ਹੈ। ਮੱਥੇ ਵਿਚ ਜੋਤ, ਆਤਮਾ ਵਿਚ ਚੇਤਨਾ ਅਤੇ ਦੇਹੀ ਵਿਚ ਬਲ ਇਕੋ ਵੇਲੇ ਜਾਗਦਾ ਹੈ ਅਤੇ ਫੇਰ ਜਾਗਿਆ ਹੀ ਰਹਿੰਦਾ ਹੈ। ਮਨੁੱਖ ਕੁਝ ਕਰਨ ਲਈ ਉੱਦਮ ਕਰਦਾ ਹੈ। ਇਸੇ ਛਿਨ ਧਰਮ ਨੂੰ ਚਰਿਤ੍ਰ ਦੀ ਪਾਹ ਲੱਗਦੀ ਹੈ। ਮਨੁੱਖੀ ਧਰਮ, ਮਨੁੱਖੀ ਜਾਮੇ ਦੀ ਮਜਬੂਰੀ ਹੈ। ਚਰਿਤ੍ਰ ਮਨੁੱਖ ਦੀ ਆਪਣੀ ਕਮਾਈ ਹੈ। ਚਰਿਤ੍ਰ ਤੋਂ ਬਿਨਾਂ ਧਰਮ ਬੇਜਾਨ ਹੈ ਕਿਉਂਕਿ ਇਸ ਦੇ ਪਾਸ ਵਿਦਰੋਹ ਦਾ ਤੇਜ਼ ਨਹੀਂ ਹੁੰਦਾ। ਪ੍ਰਚੰਡ-ਮੂਰਖ ਜਾਂ ਮਹਾਂ-ਪੰਡਿਤ ਦੋਵੇਂ ਹੀ ਵਿਦਰੋਹੀ ਨਹੀਂ ਹੋ ਸਕਦੇ। ਦੋਹਾਂ ਦਾ ਵਿਅਕਤਿਤਵ ਖੰਡਿਤ ਹੈ, ਇਕਾਂਗੀ ਹੈ। ਮੂਰਖ ਆਪਣੇ ਅਪਮਾਨ ਨੂੰ ਪਛਾਣ ਨਹੀਂ ਸਕਦਾ। ਤੇ, ਪੰਡਿਤ ਇਸ ਨੂੰ ਜ਼ਰੂਰਤ ਤੋਂ ਵੱਧ ਪਛਾਣਦਾ ਹੈ ਤੇ ਇਸੇ ਕਰਕੇ ਇਸ ਦੇ ਨਿਰਾਕਰਣ ਲਈ ਉਪਰਾਲਾ ਨਹੀਂ ਕਰ ਸਕਦਾ। ੧ ਤੋਂ ਓਂ ਤੱਕ ਦੀ ਯਾਤ੍ਰਾ ਵਿਚ ਨ ਸ਼ੁੱਧ ਮੂਰਖਤਾ ਕੰਮ ਆਉਂਦੀ ਹੈ ਨਾ ਖ਼ਾਲਸ ਪੰਡਿਤਾਈ। ਇਕੇਸ਼੍ਵਰਵਾਦ ਵਾਦ ਤੋਂ ਅਦਵੈਤ ਤੱਕ ਦੀ ਯਾਤ੍ਰਾ ਲਈ ਗਿਆਨ, ਉਮਾਹ ਅਤੇ ਜਤਨ ਤਿੰਨਾਂ ਦੀ ਲੋੜ ਹੈ। ਦੂਜੇ ਸ਼ਬਦਾਂ ਵਿਚ, ਲੋੜ ਹੈ ਜਾਗੀ ਹੋਈ ਸਮੁੱਚੀ ਸ਼ਖ਼ਸੀਅਤ ਦੀ। ਇਹ ਤਾਂ ਹੀ ਸੰਭਵ ਹੈ ਜਦੋਂ ਮਨੁੱਖ ਪਤਨੀ-

ਭਾਵ ਤੋਂ ਜਾਗ ਕੇ ਪਤਿ-ਭਾਵ ਵਿਚ ਪ੍ਰਵੇਸ਼ ਕਰੇਗਾ, ਗੁਲਾਮੀ ਤੋਂ ਉੱਪਰ ਉੱਠ ਕੇ ਆਪਣੀ ਸਾਹਿਬੀ ਨੂੰ ਪਹਿਚਾਨੇਗਾ ਅਰਥਾਤ ਜਦੋਂ ਉਸ ਵਿਚ ਪਤਿ-ਭਾਵਨਾ ਅਥਵਾ ਵਿਦਰੋਹ-ਭਾਵਨਾ ਦਾ ਉਦੈ ਹੋਵੇਗਾ। ਪਤਿ-ਭਾਵਨਾ ਅਤੇ ਅਦਵੈਤ-ਭਾਵਨਾ ਦੋਵੇਂ ਇਕ ਦੂਸਰੇ ਉੱਪਰ ਆਸ਼੍ਰਿਤ ਹਨ। ਨਾਨਕ-ਬਾਣੀ ਵਿਚੋਂ ਕੁਝ ਉਦਾਹਰਣ ਪੇਸ਼ ਹਨ :-

(1) ਪਤਿ-ਭਾਵਨਾ ਤੋਂ ਬਿਨਾਂ ਜੀਵਨ ਦਾ ਹਰ ਪ੍ਰਕਾਰ ਦਾ ਵਿਹਾਰ ਨਿਰਾਰਥਕ ਹੈ। ਪਤਿ ਹੀ ਹਰ ਪ੍ਰਕਾਰ ਦੇ ਧਾਰਮਿਕ ਕਰਮ ਦੀ ਕਸਵੱਟੀ ਹੈ :-

— ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
ਨਾਨਕ ਅਵਰੁ ਨ ਜੀਵੈ ਕੋਇ ॥
ਜੇ ਜੀਵੈ ਪਤਿ ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥

— ਪਤਿ ਵਿਣੁ ਪੂਜਾ ਸਤ ਵਿਣੁ ਸੰਜਮ
ਜਤ ਵਿਣੁ ਕਾਹੇ ਜਨੇਊ ॥

— ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥

(2) ਪਤਿ ਤੋਂ ਬਗੈਰ ਸੱਚ ਦੀ ਪ੍ਰਾਪਤੀ ਸੰਭਵ ਨਹੀਂ :-

— ਪਤਿ ਪਰਵਾਨਾ ਸਾਚ ਕਾ ਪਿਆਰੇ
ਨਾਮੁ ਸਚਾ ਨੀਸਾਣੁ ॥

— ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥
ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥

(3) ਪਤਿ ਅਤੇ ਨਾਮ ਸਹਿਯਾਤ੍ਰੀ ਹਨ :-

— ਪਤਿ ਸੇਤੀ ਘਰ ਜਾਹੁ ਨਾਮ ਵਖਾਣੀਐ ॥

— ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥

— ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ
ਜਿਨ ਹਿਰਦੈ ਰਹਿਆ ਸਮਾਇ ॥

ਨਾਨਕਬਾਣੀ ਵਿਚ ਪਤਿ ਅਤੇ ਮਤਿ, ਪਤਿ ਅਤੇ ਸਚ, ਪਤਿ ਅਤੇ ਨਾਮ ਦੀ ਵਰਤੋਂ ਇਕ ਦੂਸਰੇ ਦੇ ਸਹਿਚਾਰ ਵਿਚ ਇਤਨੀ ਵਾਰ ਹੁੰਦੀ ਹੈ ਕਿ ਇਕ ਦੀ ਕਲਪਨਾ ਦੂਸਰੇ ਬਿਨਾਂ ਜੇ ਅਸੰਭਵ ਨਹੀਂ ਤਾਂ ਅਧੂਰੀ ਜ਼ਰੂਰ ਹੈ। ਨਾਨਕ-ਬਾਣੀ ਦੀ ਦ੍ਰਿੜ੍ਹ ਧਰਤੀ ਹੈ ਹੀ ਪਤਿ। ਪਤਿ ਤੋਂ ਬਿਨਾਂ ਨਾਮ ਨਵਿਰਤੀ ਹੈ ਅਤੇ ਪਤਿ ਤੋਂ ਬਿਨਾਂ ਕਿਸੇ ਪ੍ਰਕਾਰ ਦੀ ਮਤਿ ਦਾ ਉਦੈ ਸੰਭਵ ਨਹੀਂ। ਗਿਆਨ, ਧਰਮ, ਪੂਜਾ, ਮੁਕਤੀ ਆਦਿ ਦਾ ਬੂਟਾ ਪਤਿ ਦੀ ਧਰਤੀ ਵਿਚ ਹੀ ਉੱਗਦਾ ਹੈ। ਮੈਂ ਦੁਹਰਾਉ ਦਾ ਦੋਸ਼ ਆਪਣੇ

ਉੱਪਰ ਲੈ ਕੇ ਵੀ ਕਹਿਣਾ ਚਾਹਾਂਗਾ ਕਿ ਵਿਦਰੋਹ ਦੀ ਲਾਜ਼ਮੀ ਸ਼ਰਤ ਹੈ ਪਤਿ। ਪਤਿ ਦੀ ਸੰਗਤ ਵਿਚ ਚੱਲਣ ਵਾਲੀ ਧਰਮ-ਸਾਧਨਾ ਵਿਦਰੋਹ ਹੀ ਹੈ।

ਕੀ ਨਾਨਕਬਾਣੀ ਵਿਚ ਪੇਸ਼ ਵਿਦਰੋਹ-ਭਾਵਨਾ ਭਾਵੁਕ ਗੁਸਤਾਖ਼ੀ ਦਾ ਹੀ ਦੂਸਰਾ ਨਾਮ ਹੈ ਜਾਂ ਇਹ ਇਕ ਵਿਸ਼ੇਸ਼ ਪ੍ਰਕਾਰ ਦਾ ਸੰਜਮ ਹੈ ? ਹੁਣ ਇਸ ਪ੍ਰਸ਼ਨ ਉੱਪਰ ਵਿਚਾਰ ਕਰਨਾ ਬਾਕੀ ਹੈ। ਉੱਪਰ ਅਸੀਂ ਇਹ ਨਿਵੇਦਨ ਕਰ ਹੀ ਚੁੱਕੇ ਹਾਂ ਵਿਦਰੋਹ ਵਿਅਕਤਿਤਵ ਦੀ ਪਹਿਚਾਨ ਹੈ, ਇਹ ਅੰਨ੍ਹੀ ਅਵੱਗਿਆ ਦਾ ਦਿਸ਼ਾਹੀਨ ਵਹਿਣ ਨਹੀਂ। ਉਪਰੀ ਦ੍ਰਿਸ਼ਟੀ ਨਾਲ ਵੇਖੀਏ ਤਾਂ ਪਤਾ ਲੱਗਦਾ ਹੈ ਕਿ ਵਿਦਰੋਹ ਇਕ ਪ੍ਰਕਾਰ ਦੀ ਅਵੱਗਿਆ ਹੈ, ਇਸ ਦੀ ਪ੍ਰਕਿਰਤੀ ਸਿਰਜਣਾਤਮਕ ਨਹੀਂ। ਇਸ ਸੰਬੰਧ ਵਿਚ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਸਿਰਜਣ ਦਾ ਵਿਰੋਧ ਅਵੱਗਿਆ ਨਾਲ ਨਹੀਂ, ਆਗਿਆਕਾਰਿਤਾ ਨਾਲ ਹੈ। ਆਗਿਆਕਾਰਿਤਾ ਸਥਾਪਤੀ ਦੀ ਸਮਰਥਨ ਹੈ, ਤੇ ਇਕ ਤਰ੍ਹਾਂ ਨਾਲ ਸਿਰਜਣ ਦਾ ਰਸਤਾ ਰੋਕਦੀ ਹੈ। ਵਿਦਰੋਹੀ ਸ਼ਕਤੀ ਸਿਰਜਣ-ਸ਼ੀਲ ਦਿਸ਼ਾ ਵਿਚ ਪ੍ਰਵਾਹਿਤ ਭਾਵੇਂ ਨਾ ਹੋਵੇ, ਪਰ ਇਹ ਸਿਰਜਣ ਦਾ ਵਿਰੋਧ ਨਹੀਂ ਕਰਦੀ। ਗੁਰੂ ਨਾਨਕ ਦੇ ਬਚਪਨ ਨਾਲ ਸੰਬੰਧਿਤ ਸਾਖੀਆਂ ਵਿਚ ਅਵੱਗਿਆ ਦੇ ਸਪਸ਼ਟ ਸੰਕੇਤ ਹਨ, ਓਥੇ ਨਵੇਂ ਸਿਰਜਣ ਦਾ ਕੋਈ ਚਿਹਨ ਨਹੀਂ। ਇਹੋ ਅਵੱਗਿਆ ਜਵਾਨੀ ਵਿਚ ਵਿਦਰੋਹ ਦਾ ਰੂਪ ਧਾਰਦੀ ਹੈ। ਸੰਖੇਪ ਵਿਚ, ਅਸੀਂ ਕਹਿ ਸਕਦੇ ਹਾਂ ਕਿ ਅਵੱਗਿਆ ਵਿਦਰੋਹ ਦਾ ਲਾਜ਼ਮੀ ਅੰਗ ਹੈ, ਭਾਵੇਂ ਇਹ ਆਪਣੇ ਆਪ ਵਿਚ ਸੰਪੂਰਨ ਵਿਦਰੋਹ ਨਹੀਂ। ਇਸੇ ਪ੍ਰਕਾਰ, ਵਿਦਰੋਹ ਸਿਰਜਣ ਦਾ ਆਵੱਸ਼ਕ ਅੰਗ ਹੈ, ਭਾਵੇਂ ਇਹ ਆਪਣੇ ਆਪ ਵਿਚ ਸਿਰਜਣਾਤਮਕ ਕਿਰਿਆ ਨਹੀਂ।

ਸਿਰਜਣਾਤਮਕ ਕਰਮ ਵਿਚ ਪ੍ਰਵਿਰਤ ਹੋਣ ਲਈ ਵਿਦਰੋਹ ਨੂੰ ਸੰਜਮ ਦੇ ਅਨੁਸ਼ਾਸਨ ਥਾਣੀ ਲੰਘਣਾ ਪਵੇਗਾ। ਉਸ ਨੂੰ ਬੰਧਨ ਨਾਲੋਂ ਟੁੱਟ ਕੇ ਸੰਜਮ ਨਾਲ ਜੁੜਨਾ ਪਵੇਗਾ। ਸੰਜਮ ਸਿਰਜਣ ਦੀ ਲਾਜ਼ਮੀ ਸ਼ਰਤ ਹੈ, ਇਸ ਤੋਂ ਬਿਨਾਂ ਆਦਮੀ ਹਉਂ ਦੀ ਅਨੇਕਮੁਖਤਾ ਵਿਚ ਡਿੱਗ-ਡੁੱਲ੍ਹ ਜਾਂਦਾ ਹੈ। ਗੁਰੂ ਨਾਨਕ ਨੇ ਇਸ ਸੰਜਮ ਨੂੰ ਹੁਕਮ ਦਾ ਨਾਮ ਦਿੱਤਾ ਹੈ। ਨਾਨਕ-ਬਾਣੀ ਵਿਚ 'ਹੁਕਮ' ਇਕ ਵਿਆਪਕ ਸਿਰਜਣਾਤਮਕ ਸ਼ਕਤੀ ਦੇ ਰੂਪ ਵਿਚ ਅੰਕਿਤ ਹੋਇਆ ਹੈ :-

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥

ਗੁਰੂ ਨਾਨਕ ਦੇ ਚਿੰਤਨ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਉਹ ਸਿਰਜਣਾਤਮਕ ਪ੍ਰਕਿਰਿਆ ਨੂੰ ਇਕ ਜੁੜਵੀਂ ਇਕਾਈ ਦੇ ਰੂਪ ਵਿਚ ਗ੍ਰਹਿਣ ਕਰਦੇ ਹਨ : 'ਜੋ ਕਿਛੁ ਪਾਇਆ ਸੁ ਏਕਾ ਵਾਰ ॥' ਇਸ ਚਿੰਤਨ-ਵਿਧੀ ਵਿਚ ਜੋ ਸ਼ਕਤੀ ਹੈ, ਉਹੋ ਸੰਜਮ ਹੈ। ਹੁਕਮ ਸਿਰਜਣਾਤਮਕ ਸ਼ਕਤੀ ਵੀ ਹੈ ਅਤੇ ਸੰਜਮ ਵੀ। ਸ਼ਕਤੀ ਦੇ ਰੂਪ ਵਿਚ ਉਹ ਸਿਰਜਣਸ਼ੀਲ ਹੈ ਅਤੇ ਸੰਜਮ ਦੇ ਰੂਪ ਵਿਚ ਉਹ 'ਹਉਂ' ਨੂੰ ਹਉਮੈ ਦੀ ਰਾਹੇ ਪੈ ਕੇ ਖਿੰਡਰਨ ਨਹੀਂ ਦੇਂਦਾ।

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥

ਗੁਰੂ ਨਾਨਕ ਜਿਸ ਵਿਦਰੋਹ-ਮੁੱਖ ਜੀਵਨ ਦਾ ਸੰਦੇਸ਼ ਦਿੰਦੇ ਹਨ, ਉਹ ਸ਼ੁੱਧ ਰੋਸ ਦਾ ਪ੍ਰਗਟਾਵਾ ਨਹੀਂ। ਰੋਸ ਦਾ ਸੁਰ ਮੋਨ ਹੈ, ਵਿਦਰੋਹ ਬਾਣੀ ਵਿਚ ਪ੍ਰਵਿਰਤ ਹੁੰਦਾ ਹੈ। ਰੋਸ ਪਰਾਈ ਵਧੀਕੀ ਦੀ ਪਹਿਚਾਨ ਹੈ, ਵਿਦਰੋਹ ਆਪਣੇ ਵਿਅਕਤਿਤਵ ਦੀ। ਰੋਸ ਆਪਾ-ਸੰਗੋੜ ਹੈ, ਵਿਦਰੋਹ ਆਪਾ-ਵਿਸਤਾਰੁ। ਰੋਸ ਦਾ ਚਰਿਤ੍ਰ ਨਵਿਰਤੀ ਹੈ, ਪਰ ਵਿਦਰੋਹ ਸਿਰਜਣ ਵਿਚ ਪ੍ਰਵਿਰਤੀ ਦਾ ਪਹਿਲਾ ਕਦਮ ਹੈ। ਹਰ ਪ੍ਰਕਾਰ ਦੇ ਬੰਧਨ ਤੋਂ ਆਜ਼ਾਦ ਹੋ ਕੇ ਵੀ ਵਿਦਰੋਹੀ ਆਪਣੇ ਆਪ ਨੂੰ ਇਕ ਵਸਤੂਮੂਲਕ ਅਨੁਸ਼ਾਸਨ ਦੇ ਅਧੀਨ ਰੱਖਦਾ ਹੈ। ਅਨੁਸ਼ਾਸਨ ਕੇਵਲ ਇਤਨਾ ਹੈ ਕਿ ਉਸ ਦੇ ਕਰਮ ਹਉਮੈ ਦੇ ਅਧੀਨ ਨਹੀਂ ਹੋਣੇ ਚਾਹੀਦੇ। ਵਿਦਰੋਹੀ ਦੀ ਪਤਿ ਨਿਜੀ ਹੈ, ਪਰ ਉਸ ਦੇ ਕਰਮ ਪਰ-ਉਪਕਾਰੀ ਹਨ। ਉਹ ਹਿੱਤਾਂ ਵਾਸਤੇ

ਨਹੀਂ ਲੜਦਾ, ਨਵੇਂ ਅਧਿਕਾਰਾਂ ਦੇ ਸਿਰਜਣ ਲਈ ਉੱਦਮ ਕਰਦਾ ਹੈ। ਜਦੋਂ ਵੀ ਉਹ ਹਉਮੈ, ਸ੍ਵੈ-ਹਿਤ ਜਾਂ ਸੁਆਰਥ ਦੀ ਦਿਸ਼ਾ ਵੱਲ ਤੁਰੇਗਾ, ਉਹ ਵਿਦਰੋਹ ਮਾਰਗ ਤੋਂ ਟੁੱਟ ਕੇ ਕਿਸੇ ਨਵੀਂ ਜਾਂ ਪੁਰਾਣੀ ਸਥਾਪਤੀ ਦਾ ਅੰਗ ਬਣ ਜਾਵੇਗਾ। ਗੁਰੂ ਨਾਨਕ ਬਾਰ-ਬਾਰ ਮਨੁੱਖ ਨੂੰ ਸੰਸਾਰਕ ਪਦਾਰਥਾਂ ਵੱਲੋਂ ਹੋੜਦੇ ਅਤੇ ਉਹਨਾਂ ਵਿਚ ਲਿਪਤ ਨਾ ਹੋਣ ਦਾ ਉਪਦੇਸ਼ ਦਿੰਦੇ ਹਨ, ਹਾਲਾਂਕਿ ਉਹ ਬਾਰ-ਬਾਰ ਸੰਸਾਰ-ਤਿਆਗ ਦਾ ਵਿਰੋਧ ਵੀ ਕਰਦੇ ਹਨ। ਕਾਰਣ ਸਪਸ਼ਟ ਹੈ : ਲਿਪਤੀ ਸੁਆਰਥ ਹੈ, ਸਥਾਪਤੀ ਹੈ, ਬੰਧਨ ਹੈ, ਹਉਂ-ਪ੍ਰੇਰਿਤ ਹੈ, ਵਿਦਰੋਹ-ਅਗਨੀ ਨੂੰ ਸ਼ਾਂਤ ਕਰਦੀ ਹੈ। ਇਸ ਦੇ ਉਲਟ ਵਿਦਰੋਹ ਵਸਤੂ-ਮੁਲਕ ਹੈ, ਗਤੀ-ਆਤਮਕ ਹੈ, ਮੁਕਤੀ ਹੈ, ਹੁਕਮ-ਪ੍ਰੇਰਿਤ ਹੈ। ਉਹ ਇਕੋ ਸਮੇਂ ਸ਼ਕਤੀ ਵੀ ਹੈ, ਸੰਜਮ ਵੀ। ਸੰਜਮ ਤੋਂ ਬਿਨਾਂ ਹਰ ਸ਼ਕਤੀ ਨਿਰਰਥਕ ਖਿੰਡਾਉ ਹੈ। 'ਅਰਬਦ ਨਰਬਦ ਧੁੰਧੂਕਾਰ' ਦਾ ਸਮਾਂ ਖਿੰਡਾਉ ਦਾ ਸਮਾਂ ਸੀ, ਹੁਕਮ ਦਾ ਨਹੀਂ। ਇਸ ਜਗਤ ਦਾ ਉਦੈ 'ਭਾਣੇ' ਜਾਂ 'ਹੁਕਮ' ਦੇ ਛਿਣ ਵਿਚ ਹੋਇਆ :

> ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
> ਬਾਝੁ ਕਲਾ ਆਡਾਣੁ ਰਹਾਇਆ ॥
> ਬ੍ਰਹਮਾ ਬਿਸਨੁ ਮਹੇਸੁ ਉਪਾਏ
> ਮਾਇਆ ਮੋਹੁ ਵਧਾਇਦਾ ॥
> ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥
> ਕਰਿ ਕਰਿ ਦੇਖੈ ਹੁਕਮੁ ਸਬਾਇਆ ॥
> ਖੰਡ ਬ੍ਰਹਮੰਡ ਪਾਤਾਲ ਅਰੰਭੇ
> ਗੁਪਤਹੁ ਪਰਗਟੀ ਆਇਦਾ ॥

ਸੰਖੇਪ ਵਿਚ ਨਾਨਕ-ਸੰਦੇਸ਼ ਦਾ ਮੂਲ ਸੁਰ ਵਿਦਰੋਹੀ ਹੈ। ਬਾਣੀ ਅਤੇ ਪਤਿ ਉਸ ਦੇ ਪ੍ਰਮੁੱਖ ਆਧਾਰ ਹਨ ਅਤੇ ਹੁਕਮ ਉਸ ਦੀ ਦਿਸ਼ਾ ਦਾ ਨਿਖੇੜਾ ਕਰਦਾ ਹੈ।

# ਨਾਨਕ ਬਾਣੀ ਦਾ ਆਚਰਣ-ਸਿੱਧਾਂਤ

ਡਾ. ਵਜ਼ੀਰ ਸਿੰਘ

ਪ੍ਰਾਚੀਨ ਆਰੀਆ ਦਾ ਕਰਮ ਹੀ ਦੁਨੀਆਂ ਵਿਚ ਨਿਸਚਾ ਸੀ। 'ਰਿਤਾ' ਦਾ ਵੈਦਿਕ ਨਿਯਮ, ਜਿਸਨੇ ਪਿੱਛੋਂ 'ਧਰਮ' ਦਾ ਰੂਪ ਗ੍ਰਹਿਣ ਕੀਤਾ, ਅਸਲ ਵਿਚ 'ਕਰਮ' ਜਾਂ ਕ੍ਰਿਆ ਦਾ ਨਿਯਮ ਹੀ ਸੀ। ਸੰਸਾਰ ਨੂੰ 'ਕਰਮ-ਮਯ ਜਗਤ' ਕਿਹਾ ਗਿਆ, ਭਾਵ ਅਜਿਹਾ ਬ੍ਰਹਿਮੰਡ ਜੋ ਕ੍ਰਿਆਸ਼ੀਲ ਨਿਯਮਾਂ ਉੱਤੇ ਆਧਾਰਿਤ ਹੋਵੇ। ਵਿਸ਼ਵ ਦੇ ਲੱਛਣਾਂ ਤੇ ਸੁਭਾਉ ਨੂੰ ਕੇਵਲ ਕਰਮ ਰਾਹੀਂ ਸਮਝਿਆ ਤੇ ਬਦਲਿਆ ਜਾ ਸਕਦਾ ਹੈ। ਮੀਮਾਂਸਾ ਅਨੁਸਾਰ ਪ੍ਰਮਾਣੂ ਕਰਮ (ਜਾਂ ਹਰਕਤ) ਦੁਆਰਾ ਪਰਸਪਰ ਸੰਪਰਕ ਵਿਚ ਆਉਂਦੇ ਹਨ : ਇਹ ਗੱਲ ਆਧੁਨਿਕ ਵਿਚਾਰ ਨਾਲ ਮੇਲ ਖਾਂਦੀ ਹੈ, ਜਿਸ ਅਨੁਸਾਰ ਮਾਦੇ ਦੇ ਵੱਖ-ਵੱਖ ਰੂਪ ਹਰਕਤ ਦੇ ਨੇਮਾਂ ਰਾਹੀਂ ਨਿਰਧਾਰਿਤ ਹੁੰਦੇ ਹਨ। ਭਾਰਤੀ ਕਰਮ-ਫ਼ਿਲਾਸਫ਼ੀ ਦੀ ਸੱਤਾ ਦਾ ਅੰਦਾਜ਼ਾ ਇਸ ਸਿੱਧਾਂਤ ਤੋਂ ਲੱਗ ਸਕਦਾ ਹੈ ਕਿ ਵਰਤਮਾਨ ਕਰਮ ਮਨੁੱਖ ਦੇ ਭਵਿਖਤ-ਜੀਵਨ ਵਿਚ ਪ੍ਰੀਵਰਤਨ ਲਿਆ ਸਕਦੇ ਹਨ। ਰਵਾਇਤੀ 'ਕਰਮ-ਯੋਗ' ਇਕ ਮੁਕਤੀ-ਮਾਰਗ ਦੇ ਰੂਪ ਵਿਚ ਚਾਹੇ ਗਿਆਨ ਅਤੇ ਪ੍ਰੇਮ ਦੇ ਮਾਰਗ ਨਾਲੋਂ ਭਿੰਨ ਹੈ, ਤਾਂ ਵੀ ਆਵੱਸ਼ਕ ਤੌਰ ਤੇ ਇਸ ਦਾ ਗਿਆਨ-ਮਾਰਗ ਅਤੇ ਭਗਤੀ-ਮਾਰਗ ਦੋਹਾਂ ਵਿਚ ਦਖ਼ਲ ਹੈ। ਵਿਚਾਰਧਾਰਾ ਦੀ ਇਸ ਪ੍ਰਭਾਵਸ਼ਾਲੀ ਕ੍ਰਿਆਤਮਕ ਪਰੰਪਰਾ ਦੇ ਪ੍ਰਸੰਗ ਵਿਚ, ਗੁਰੂ ਨਾਨਕ ਨੇ ਇਕ ਅਜਿਹੇ ਆਚਰਨ-ਸਿੱਧਾਂਤ ਦਾ ਨਿਰਮਾਣ ਕੀਤਾ, ਜਿਸ ਵਿਚ ਕਰਮ, ਗਿਆਨ ਅਤੇ ਧਿਆਨ ਉੱਤੇ ਇਕੋ ਜਿਹਾ ਬਲ ਦਿੱਤਾ ਗਿਆ ਸੀ।

ਗੁਰੂ ਨਾਨਕ ਦੁਆਰਾ ਵਿਕਸਿਤ ਸਿੱਖ ਸਦਾਚਾਰ-ਸਿੱਧਾਂਤ ਵਿਚ 'ਉੱਦਮ' ਨੂੰ ਬੁਨਿਆਦੀ ਵਿਚਾਰ ਦੀ ਥਾਂ ਪ੍ਰਾਪਤ ਹੈ। ਇਸ ਵਿਚਾਰ ਵਿਚ ਮਨਾਹੀਆਂ ਅਤੇ ਸਦਾਚਾਰਿਕ ਆਦੇਸ਼ ਦੋਵੇਂ ਸ਼ਾਮਿਲ ਹਨ। ਜੋ ਕੁਝ ਨਹੀਂ ਕਰਨਾ ਚਾਹੀਦਾ, ਉਸ ਉੱਤੇ ਪਾਬੰਦੀ ਲਗਾਉਣ ਦੀ ਲੋੜ ਹੈ; ਇਸ ਮਨੋਰਥ ਲਈ ਓਨੇ ਹੀ ਉੱਦਮ ਦੀ ਆਵਸ਼ਕਤਾ ਹੈ, ਜਿੰਨਾ ਕਿ ਨਿੱਜੀ ਅਤੇ ਸਮਾਜਿਕ ਜੀਵਨ ਦੇ ਸ਼ੁੱਧ ਆਚਰਨ ਲਈ ਲੋੜੀਂਦਾ ਹੈ। ਗੁਰੂ ਮਾਰਗ ਬਾਣੀ ਅਤੇ ਸਮੁੱਚੇ ਤੌਰ ਤੇ ਆਦਿ-ਗ੍ਰੰਥ ਵਿਚ ਜੋ ਪ੍ਰਮੁੱਖ ਸਦਾਚਾਰਿਕ ਗੁਣ ਦਰਸਾਏ ਗਏ ਹਨ, ਉਹ ਹਨ : (1) ਸਤ (ਸੁੱਚਮ), (2) ਸੰਤੋਖ, ਅਤੇ (3) ਗਿਆਨ ਜਾਂ ਵਿਚਾਰ। (ਜਪੁਜੀ ਤੇ ਮੁੰਦਾਵਣੀ)। ਪਹਿਲਾ ਗੁਣ 'ਸਤ' (ਜਿਸ ਤੋਂ ਨੇਕਨੀਤੀ, ਵਫ਼ਾਦਾਰੀ ਤੇ ਸੱਚ ਦੀ ਤਲਾਸ਼ ਨੂੰ ਜੀਵਨ-ਆਦਰਸ਼ ਬਣਾਨ ਦਾ ਭਾਵ ਮਿਲਦਾ ਹੈ) ਸੱਚ-ਆਚਾਰ ਦੇ ਰੂਪ ਵਿਚ ਸੱਚ ਨਾਲੋਂ ਵੀ ਵਡੇਰੀ ਥਾਂ ਤੇ ਰੱਖਿਆ ਗਿਆ ਹੈ। ਦੂਸਰਾ ਗੁਣ 'ਸੰਤੋਖ' ਹੈ, ਜੋ ਪਲੈਟੋ ਦੇ ਚਾਰ ਪ੍ਰਮੁੱਖ ਸਦਗੁਣਾਂ ਵਿਚੋਂ 'ਸੰਜਮ' ਦੇ ਗੁਣ ਦਾ ਰੂਪਾਂਤਰ ਹੈ, ਤੇ ਉਸ ਉੱਤੇ ਵਾਧਾ ਹੈ। ਇਸ ਉੱਤੇ ਕੀਤਾ ਅਮਲ ਵਿਅਕਤੀਗਤ ਮਨੋ-ਵੇਗਾਂ, ਵਾਸ਼ਨਾਵਾਂ, ਘ੍ਰਿਣਾ, ਕ੍ਰੋਧ ਤੇ ਮੋਹ ਉੱਤੇ ਬੰਧੇਜ ਲਗਾਂਦਾ ਹੈ। ਇਹ ਸੁਆਰਥੀ ਲਾਭ ਦੀਆਂ ਭਾਵਨਾਵਾਂ ਨੂੰ ਸੂਤਰ-ਬੱਧ ਕਰਨ ਹਿਤ ਲੋਭ-ਲਾਲਚ ਤੇ ਦੁਨਿਆਵੀ ਧੰਧਨਾਂ ਨੂੰ ਸੀਮਾ ਵਿਚ ਰੱਖਣ ਦਾ ਹਾਮੀ ਹੈ। ਇਸ ਗੁਣ ਤੋਂ ਕੁਝ ਹੋਰ ਭਾਵ ਵੀ ਮਿਲਦੇ ਹਨ—ਜਿਹਾ ਕਿ ਹਉਮੈ, ਸ੍ਵੈ-ਅਭਿਮਾਨ ਤੇ ਆਪਾ ਵ੍ਰਿਧੀ ਦੀ ਭਾਵਨਾ ਉੱਤੇ ਵਸੀਕਾਰ। ਨਿਸ਼ਾਨਾ, ਸ੍ਵੈ-ਮੀਤ ਉੱਤੇ ਕਾਬੂ ਅਤੇ ਬੰਧੇਜ ਦੁਆਰਾ, ਵਿਅਕਤੀ ਨੂੰ ਲੋਕ-ਹਿਤੈਸ਼ੀ ਕਾਰਜਾਂ ਲਈ ਤਿਆਰ ਕਰਨਾ ਹੈ। ਤੀਸਰਾ ਗੁਣ 'ਸੂਝ-ਸਿਆਣਪ' ਜਾਂ ਗਿਆਨ (ਜਿਸ ਤੋਂ ਮੁਰਾਦ ਹੈ ਆਤਮਿਕ

ਗਿਆਨ ਦੀ ਪ੍ਰਾਪਤੀ, ਵਿਚਾਰਸ਼ੀਲਤਾ ਤੇ ਧਿਆਨ ਦਾ ਅਭਿਆਸ) ਪਲੈਟੋ ਦੇ ਪਹਿਲੇ ਪ੍ਰਮੁੱਖ ਗੁਣ 'ਸਿਆਣਪ' ਨਾਲ ਮੇਲ ਖਾਂਦਾ ਹੈ। ਕਿਸੇ ਵਿਅਕਤੀ ਵਿਚ ਸਦਾਚਾਰਿਕ ਗੁਣਾਂ ਦੀ ਹੋਂਦ ਦੀ ਅਚੁੱਕ ਨਿਸ਼ਾਨੀ 'ਮਿੱਠਤ' (ਮਿਠਾਸ-ਭਰੀ ਨਿਰਮਾਨਤਾ) ਦੱਸੀ ਗਈ ਹੈ—ਜੋ ਕਿ 'ਗੁਣ ਚੰਗਿਆਈਆ ਤੱਤ' ਦੇ ਰੂਪ ਵਿਚ ਕੇਵਲ ਸੀਸ ਨਿਵਾਣ ਦਾ ਨਾਮ ਨਹੀਂ ਸਗੋਂ ਹਿਰਦੇ ਵਿਚ ਪਰਉਪਕਾਰ ਦੀ ਭਾਵਨਾ ਵਿਕਸਿਤ ਕਰਨਾ ਹੈ।

ਵਿਅਕਤੀ ਦੀ ਇਹ ਸਾਰੀ ਤਿਆਰੀ—ਸਤ, ਸੰਤੋਖ ਤੇ ਗਿਆਨ ਦਾ ਲਗਾਤਾਰ ਅਭਿਆਸ, 'ਸੱਚੀ ਟਕਸਾਲ' ਵਿਚ ਘੜੇ ਸੁੱਚੇ ਆਚਰਨ ਦੇ ਸਹਿਯੋਗ ਨਾਲ, ਇੱਕੋ ਟੀਚੇ 'ਨਦਰੀ ਨਦਰਿ ਨਿਹਾਲ' ਦਾ ਹੋਣ ਦਾ ਉਪਰਾਲਾ ਹੈ। ਸੁਆਰਥੀ ਭਾਵਨਾਵਾਂ ਉੱਪਰ ਵਸੀਕਾਰ ਅਤੇ ਲੋਕ-ਹਿਤੈਸ਼ੀ ਪ੍ਰਾਰਥਕ ਰੁਚੀਆਂ ਨੂੰ ਹੋਰਨਾਂ ਦੀ ਨਿਸ਼ਕਾਮ ਸੇਵਾ ਰਾਹੀਂ ਸਦਾ ਪ੍ਰਫੁੱਲਿਤ ਕਰਦੇ ਰਹਿਣ ਦੇ ਯਤਨ ਦੁਆਰਾ ਵਿਅਕਤੀ ਆਪਣੇ ਆਪ ਨੂੰ ਪੂਰਨ ਤੌਰ ਤੇ ਨਵੇਂ ਰੂਪ ਵਿਚ ਢਾਲ ਲੈਂਦਾ ਹੈ। ਉਹ ਹੁਣ ਜੋਧਾ ਤੇ ਮਹਾਂਬਲੀ ਸੂਰਮਾ ਬਣ ਜਾਂਦਾ ਹੈ; ਜਿਸ ਵਿਚ ਦੈਵੀ 'ਜ਼ੋਰ' ਪ੍ਰਵੇਸ਼ ਕਰਦਾ ਹੈ—ਜੋ 'ਕਰਮ-ਖੰਡ' ਦੇ ਨਿਵਾਸੀ ਦਾ ਲੱਛਣ ਹੈ। ਇਹ ਸਦਾਚਾਰਿਕ ਸੱਚ ਤੇ ਕੀਮਤਾਂ ਦਾ ਖੰਡ ਹੈ। ਇਹ ਪ੍ਰਾਪਤੀ ਤੇ ਤ੍ਰਿਪਤੀ ਦੀ ਅਵਸਥਾ ਹੈ, ਜਿਸ ਨੂੰ ਰਹੱਸਵਾਦੀਆਂ ਨੇ ਪਰਮ-ਮਨੁੱਖ ਦੀ ਅਵਸਥਾ ਕਿਹਾ ਹੈ, ਤੇ ਜਿਸਨੂੰ ਗੁਰੂ ਸਾਹਿਬਾਂ ਨੇ 'ਬ੍ਰਹਮ-ਗਿਆਨੀ' ਦੀ ਅਵਸਥਾ ਦਾ ਨਾਮ ਦਿੱਤਾ ਹੈ। ਬ੍ਰਹਮ ਦੀ ਚੇਤਨਾ, ਸਹਿਜ ਅਤੇ ਆਪੇ ਦੇ ਹਿੱਤਾਂ ਦੀ ਸਰਬ-ਸਾਂਝੇ ਹਿੱਤਾਂ ਨਾਲ ਇਕ-ਰੂਪਤਾ ਵਿਗਸੀ ਹੋਈ ਆਤਮਾ ਦੇ ਵਿਸ਼ੇਸ਼ ਲੱਛਣ ਹਨ। ਕੇਵਲ ਸੰਤੋਖੀ ਜਿਉੜਾ ਹੀ ਸੇਵਾ ਦੇ ਕਾਬਿਲ ਤੇ ਸਰਬੱਤ ਦੀ ਭਲਾਈ ਦੇ ਯੋਗ ਹੋ ਸਕਦਾ ਹੈ :-

ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥<br>ਓਨ੍ਹੀ ਮੰਦੈ ਪੈਰੁ ਨ ਰਖਿਓ<br>ਕਰਿ ਸੁਕ੍ਰਿਤੁ ਧਰਮੁ ਕਮਾਇਆ ॥<br>ਓਨ੍ਹੀ ਦੁਨੀਆ ਤੋੜੇ ਬੰਧਨਾ<br>ਅੰਨੁ ਪਾਣੀ ਥੋੜਾ ਖਾਇਆ ॥ (ਆਸਾ ਦੀ ਵਾਰ)

ਗੁਰੂ ਨਾਨਕ ਆਚਰਨ-ਸਿੱਧਾਂਤਾਂ ਦੇ ਉਪਯੋਗੀ ਪੱਖ ਵੱਲੋਂ ਡੂੰਘੀ ਤਰ੍ਹਾਂ ਸੁਚੇਤ ਦਿਸਦੇ ਹਨ। ਸਦਾਚਾਰ-ਗਿਆਨ ਤਾਤਵਿਕ ਰੂਪ ਵਿਚ ਸਮਾਜਿਕ ਵਿਸ਼ਾ ਹੋਣ ਦੇ ਨਾਤੇ ਮਨੁੱਖੀ ਸਮੱਸਿਆਵਾਂ ਨਾਲ ਨਜਿੱਠਦਾ ਹੈ, ਅਤੇ ਇਸ ਕਾਰਨ ਮਨੁੱਖੀ ਆਚਰਨ, ਆਦਰਸ਼ਾਂ ਤੇ ਕੀਮਤਾਂ ਵੱਲੋਂ ਬੇਧਿਆਨ ਨਹੀਂ ਹੋ ਸਕਦਾ। 'ਭਲਾ', 'ਨੇਕੀ', 'ਬਦੀ' ਤੇ ਹੋਰ ਆਚਰਨ-ਸਿੱਧਾਂਤੀ ਸੰਕਲਪਾਂ ਨੂੰ ਨਿਰੋਲ ਦਾਰਸ਼ਨਿਕ ਪੱਧਰ ਉੱਤੇ, ਬਿਨਾਂ ਮਨੁੱਖ ਦੇ ਸਮਾਜਿਕ ਜੀਵਨ ਦੇ ਹਵਾਲੇ ਜਾਂ ਸੰਕੇਤ ਦੇ, ਸੋਚ-ਵਿਚਾਰ ਦਾ ਵਿਸ਼ਾ ਬਣਾਨਾ ਸੰਭਵ ਹੋ ਸਕਦਾ ਹੈ। ਪਰ 'ਸਦਾਚਾਰ' ਮਨੁੱਖ ਨਾਲ ਸੰਬੰਧਿਤ ਵਿਸ਼ਾ ਹੀ ਰਹੇਗਾ; ਨੀਤੀ-ਸਿੱਧਾਂਤ ਸਮਾਜਿਕ ਪ੍ਰਕਰਣ ਵਿਚ ਮਨੁੱਖੀ ਆਚਰਣ ਦੇ ਨਿਯਮਾਂ ਦਾ ਅਧਿਐਨ ਹੋਣ ਦੇ ਨਾਤੇ ਮਾਨਵਵਾਦੀ ਵਿਸ਼ਾ ਹੀ ਮੰਨਿਆ ਜਾਏਗਾ।

ਗੁਰੂ ਸਾਹਿਬ ਦੀ ਦ੍ਰਿਸ਼ਟੀ ਤੋਂ ਆਚਰਨ-ਗਿਆਨ ਉਹ ਬੁਨਿਆਦ ਹੈ, ਜਿਸ ਉੱਪਰ ਕਿਸੇ ਧਾਰਮਿਕ ਵਿਅਕਤੀ ਦੀ ਜੀਵਨ-ਉਸਾਰੀ ਹੋਣੀ ਚਾਹੀਦੀ ਹੈ। ਜਿਵੇਂ ਸ: ਕਪੂਰ ਸਿੰਘ ਨੇ ਕਿਹਾ ਹੈ, 'ਸਿੱਖ ਮੱਤ ਵਿਚ ਇਕ ਪਾਸੇ ਇਹ ਮੰਨਿਆ ਗਿਆ ਹੈ ਕਿ ਉੱਚਤਮ ਧਾਰਮਿਕ ਅਨੁਭਵ ਗੈਰ-ਸਦਾਚਾਰਿਕ ਅਨੁਭਵ ਹੈ, ਅਤੇ ਇਸ ਦਾ ਸੰਬੰਧ ਕੀਮਤਾਂ ਦੇ ਅਜਿਹੇ ਵਰਗ ਨਾਲ ਹੈ, ਜੋ ਆਚਰਨ-ਸਿੱਧਾਂਤੀ ਵਰਗ ਨਹੀਂ; ਤਦ ਵੀ ਇਸ ਗੱਲ ਉੱਤੇ ਬਲ ਦਿੱਤਾ ਗਿਆ ਹੈ ਕਿ ਆਚਰਨ ਦੀ ਕਰੜੀ ਸਦਾਚਾਰਿਕ ਸ਼ੁੱਧਤਾ ਤੋਂ ਬਿਨਾਂ ਆਤਮਿਕ ਅਨੁਭਵ ਦੇ ਪੰਧ ਤੇ ਕਿਸੇ ਪ੍ਰਗਤੀ ਦੀ ਆਸ ਨਹੀਂ ਹੋ ਸਕਦੀ। ਇਕ ਐਸਾ ਧਾਰਮਿਕ ਜੀਵਨ ਜੋ ਸਦਾਚਾਰਿਕ ਆਚਰਨ ਦੀ ਨੀਂਹ ਉੱਤੇ ਖੜਾ ਨਾ ਹੋਵੇ,

ਅਤੇ ਅਜਿਹੀ ਅਧਿਆਤਮਿਕ ਨਿਯਮਾਵਲੀ ਜੋ ਆਚਰਨਿਕ ਮੰਗਾਂ ਵੱਲੋਂ ਬੇਧਿਆਨ ਹੋਵੇ, ਸਿੱਖ-ਮੱਤ ਵਿਚ ਇਕ ਭਾਰੀ ਭੁੱਲ ਸਮਝੀ ਜਾਂਦੀ ਹੈ।' ਗੁਰੂ ਨਾਨਕ ਨੇ ਇਸੇ ਭਾਵ ਨੂੰ ਪ੍ਰਗਟ ਕਰਦਿਆਂ ਐਲਾਨ ਕੀਤਾ ਕਿ, "ਇਸ ਧਰਤੀ ਉੱਤੇ ਮਨੁੱਖੀ ਜੀਵਨ ਦੀ ਸੱਚੀ-ਸੁੱਚੀ ਬੁਨਿਆਦ ਸਦਾਚਾਰਿਕ ਆਚਰਨ ਦੀ ਹੈ।" ਗੱਲ ਨੂੰ ਅਲੰਕਾਰਿਤ ਢੰਗ ਨਾਲ ਪੇਸ਼ ਕਰਦਿਆਂ ਉਨ੍ਹਾਂ ਨੇ ਕਿਹਾ—"ਗੁਰ-ਸਿੱਖਿਆ ਦਾ ਬੀਜ ਸਿਵਾਇ ਸਦਾਚਾਰਿਕ ਕਰਮ ਦੀ ਖੇਤੀ ਦੇ, ਜਿਸ ਨੂੰ ਲਗਾਤਾਰ ਸੱਚ ਦੇ ਪਾਣੀ ਨਾਲ ਸਿੰਜਿਆ ਹੋਵੇ, ਹੋਰ ਕਿਧਰੇ ਪਲੁਰ ਨਹੀਂ ਸਕਦਾ।" ਸ਼ੁੱਭ-ਕਰਮਾਂ ਵਾਲਾ ਜੀਵਨ 'ਸਚਿਆਰ' ਦੇ ਨਿਰਮਾਣ ਹਿਤ ਕੰਮ ਆਉਂਦਾ ਹੈ; ਅਜਿਹੇ ਵਿਅਕਤੀ ਦੀ ਘਾੜਤ ਹਿਤ ਜੋ ਸੱਚ ਨਾਲ ਇਕ ਸੁਰ ਹੋਇਆ ਹੋਵੇ; ਜਿਸ ਨੂੰ ਗੁਰੂ ਨਾਨਕ-ਸ਼ਬਦਾਵਲੀ ਵਿਚ ਮੋਖ-ਦੁਆਰ ਨੂੰ ਪ੍ਰਾਪਤ ਵਿਅਕਤੀ ਕਿਹਾ ਗਿਆ ਹੈ।

ਮਾਨਵਵਾਦੀ ਆਚਰਨ-ਸਿਧਾਂਤ ਧਰਮ, ਦਰਸ਼ਨ ਤੇ ਵਿਗਿਆਨ ਤਿੰਨਾਂ ਪਾਸੋਂ ਸੱਤਾ ਪ੍ਰਾਪਤ ਕਰ ਕੇ ਮਨੁੱਖੀ ਜੀਵਨ ਵਿਚ ਅੰਤਿਮ ਕੀਮਤਾਂ ਦੀ ਕਮਾਈ ਵੱਲ ਕਦਮ ਪੁੱਟਦਾ ਹੈ, ਚਾਹੇ ਕੋਈ ਵਿਅਕਤੀ ਕੀਮਤਾਂ ਨੂੰ ਸੱਚਾਈ ਤੇ ਸੁੰਦਰਤਾ ਦੇ ਅੱਖਰਾਂ ਵਿਚ ਸੋਚੇ, ਚਾਹੇ ਕੋਈ ਦੂਸਰਾ ਇਨ੍ਹਾਂ ਨੂੰ ਨਿਆਂਕਾਰੀ ਤੇ ਫ਼ਰਜ਼ਾਂ ਦੀ ਪੂਰਤੀ ਖ਼ਿਆਲ ਕਰੇ, ਤੇ ਚਾਹੇ ਕਿਸੇ ਹੋਰ ਲਈ, ਕੀਮਤਾਂ ਤੋਂ ਭਾਵ ਮਨੁੱਖੀ ਪ੍ਰਸੰਨਤਾ, ਖੇੜਾ ਜਾਂ ਆਨੰਦ ਹੋਵੇ।

# ਗੁਰੂ ਨਾਨਕ ਦੇਵ ਜੀ ਦੀ ਅਰਬ ਫੇਰੀ ਦੇ ਬਿਰਤਾਂਤ

ਸਈਅਦ ਪ੍ਰਿਥੀਪਾਲ ਸਿੰਘ

ਤਾਰੀਖੇ ਅਰਬ ਜਿਸ ਦੇ ਕਰਤਾ ਖ਼ਵਾਜ਼ਾ ਜ਼ੈਨਉਲ ਆਬਦੀਨ ਜੀ ਹਨ। ਅਪਨੀ ਇਸ ਅਰਬੀ ਦੀ ਕਿਤਾਬ ਵਿਚ ਗੁਰੂ ਨਾਨਕ ਦੇਵ ਜੀ ਦੀ ਅਰਬ ਫੇਰੀ ਦਾ ਉਲੇਖ ਇਉਂ ਆਪਣੇ ਅੱਖਰਾਂ ਵਿਚ ਕਲਮਬੰਦ ਕਰਦੇ ਹਨ "ਮੈਂ ਗੁਰੂ ਨਾਨਕ ਦੇਵ ਜੀ ਨਾਲ ਸਾਂ ਜਦ ਗੁਰੂ ਜੀ ਦੀ ਭੇਟ ਕਾਜ਼ੀ ਰੁਕਨਦੀਨ ਨਾਲ ਹੋਈ।"

ਪਰਸਪਰ ਸਾਹਮਣੇ ਹੁੰਦਿਆਂ ਹੀ ਰੁਕਨਦੀਨ ਜੀ ਨੇ ਸਲਾਮ ਅਰਜ਼ ਕੀਤੀ, ਉੱਤਰ ਮਿਲਿਆ, "ਸਤਿ ਸ੍ਰੀ ਅਕਾਲ। ਗੁਰਬਰ ਅਕਾਲ।" ਰੁਕਨਦੀਨ ਨੇ ਪੁੱਛ ਕੀਤੀ, "ਆਪ ਦਾ ਮਜ਼ਹਬ ਕੀ ਹੈ ?" (ਫਲਾ ਅਲਾ ਮਜ਼ਹਬਹੂ) ਜਵਾਬ ਸੀ "ਅਬਦੁਲਾ ਅਲ੍ਹਾ ਲਾ ਮਜ਼ਹਬਹੂ" ਭਾਵ ਮੈਂ ਰਬ ਦਾ ਬੰਦਾ ਹਾਂ ਮੇਰਾ ਕੋਈ ਮਜ਼ਹਬ ਨਹੀਂ।

ਸਾਰਾ ਦਿਨ ਉੱਤਰ ਪ੍ਰਸ਼ਨ ਹੁੰਦੇ ਰਹੇ। 360 ਸਵਾਲ ਜਵਾਬ ਸਨ। ਗੁਰੂ ਜੀ ਨੇ ਗਾਣ ਦੇ ਬਾਰੇ ਦੱਸਿਆ। ਤੁਹਾਡੇ ਨਬੀ ਕਰੀਮ ਜੀ ਬਾਰੇ ਹਦੀਸ ਵਿਚ ਆਯਾ ਹੈ ਕਿ ਨਬੀ ਕਰੀਮ ਮੁਹੰਮਦ ਸਾਹਿਬ, ਕੁਰੈਸ਼ ਕਬੀਲੇ ਦੀ ਸ਼ਾਦੀ ਵਿਚ ਗਏ। ਲੜਕੀਆਂ ਵਲੋਂ ਗੀਤ ਗਾਏ ਜਾ ਰਹੇ ਸਨ। ਹਜ਼ਰਤ ਮੁਹੰਮਦ ਸਾਹਿਬ ਜੀ ਨੂੰ ਦੇਖ ਲੋਕਗੀਤ ਛੋੜ ਭਜਨ ਗਾਣ ਲੱਗੀਆਂ ਤਾਂ ਮੁਹੰਮਦ ਸਾਹਿਬ ਜੀ ਨੇ ਫੁਰਮਾਯਾ ਉਹ ਲੋਕਗੀਤ ਗਾਣ ਰੱਬ ਇੱਜ਼ਤ ਬਖ਼ਸ਼ੇਗਾ। ਰੁਕਨਦੀਨ ਕੋਲ ਇਸ ਦਾ ਕੋਈ ਉੱਤਰ ਨਹੀਂ ਸੀ। ਕਹਿਣ ਲੱਗੇ, "ਯਾ ਰਬੀ ਤਾਹਰੂ ਫੀ ਅਲ ਕਲੂਲ-ਉਲ ਰਬ।" ਭਾਵ ਤੁਸੀਂ ਰਬ ਦੇ ਭੇਜੇ ਆਏ ਹੋ, ਮੈਨੂੰ ਪਛਾਨਣ ਦੀ ਤਾਕਤ ਦਿਉ।

ਫਿਰ ਰੁਕਨਦੀਨ ਨੇ ਤਰਕ ਕੀਤੀ ਕਿ ਇਸਲਾਮ ਵਿਚ ਬਾਲ ਕਟਵਾਨਾ ਜਾਇਜ਼ ਹੈ ਪਰ ਆਪ ਬਾਲ ਸਾਬਤ ਰੱਖਦੇ ਹੋ।

ਜਵਾਬ ਵਿਚ ਗੁਰੂ ਜੀ ਨੇ ਕਿਹਾ ਕਿ ਇਹ ਗ਼ਲਤ ਹੈ। ਆਪ ਦਾ ਕੁਰਾਨ ਹੀ ਇਜਾਜ਼ਤ ਨਹੀਂ ਦਿੰਦਾ। ਹੈਰਾਨ ਹੋ ਕਹਿਆ ਕੁਰਾਨ ਜੋ ਫੁਰਮਾਂਦਾ ਹੈ ਮੈਂ ਉਸਦੇ ਉਲਟ ਚਲਦਾ ਹਾਂ ? ਮੈਂ ਕੁਰਾਨ ਸ਼ਰੀਫ਼ ਪੜ੍ਹਦਾ ਹਾਂ ਪਰ ਸਮਝਦਾ ਨਹੀਂ ? ਮੈਨੂੰ ਸਮਝਾਉ। ਅੱਗੇ ਗੁਰੂ ਜੀ ਨੇ ਕਹਿਆ ਵੇਖੋ ਪਾਰਾ 2 ਸੂਰਤ ਬੱਦਰ ਰਕੂ 24 ਆਯਤ 195, ਭਾਵ ਹਜ ਕਰਨ ਵਾਲਿਆਂ ਲਈ ਜੋ ਆਤਮਕ ਜੀਵਨ ਜੀਣ ਜਾ ਰਹੇ ਹਨ ਵਾਲ ਮੁੰਡਾਣਾ ਮਨ੍ਹਾ ਹੈ।

ਖ਼ਾਨਾ ਕਾਅਬਾ ਨੂੰ ਖ਼ੁਦਾ ਦਾ ਘਰ ਸਮਝਣਾ ਕੁਰਾਨ ਵੀ ਖੰਡਨ ਕਰਦਾ ਹੈ। ਖ਼ੁਦਾ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਸੰਬੋਧਨ ਕਰ ਫੁਰਮਾਯਾ 'ਨਖਨ ਅਕਰਬ ਵ ਅਲਾਹ ਮਿਨ ਹਬੁਲ ਵਰੀਦ' ਭਾਵ ਮੈਂ ਹਰ ਇਕ ਇਨਸਾਨ ਦੀ ਸ਼ਾਹਰਗ ਤੋਂ ਵੀ ਨੇੜੇ ਹਾਂ। ਇਹ ਸੁਣ ਕੇ ਸਰੋਤੇ ਵਿਸਮਾਦੀ ਰੰਗ ਵਿਚ ਪੁਕਾਰ ਉਠੇ 'ਮਰਹੱਬਾ ! ਲਬੈਂਕ !! ਜਜ਼ਾਕ ਹੁਮ ਅਲਾ ਤਾਅਲਾ !!!" ਬਲਿਹਾਰੇ ਜਾਈਐ ਸੇਵਾ ਵਿਚ ਹਾਜ਼ਰ ਹਾਂ ਅਤੇ ਰੱਬ ਤੁਹਾਡਾ ਭਲਾ ਕਰੇ ਨੇਕੀਆਂ ਬਖ਼ਸ਼ੇ।

ਗੁਰੂ ਜੀ ਨਾਲ ਕੀਰਤਨ ਤੇ ਕਥਾ ਵਾਰਤਾ ਚਲਦੀ ਰਹੀ। ਸਤਿ ਦੇ ਖੋਜੀ, ਰੱਬ ਦੇ ਮੁਤਲਾਸ਼ੀ ਇਕੱਠੇ ਹੁੰਦੇ, ਕੀਰਤਨ ਤੇ ਬਚਨ ਸੁਣ ਕੇ ਨਿਹਾਲ ਹੁੰਦੇ। ਦਰਸ਼ਨਾਂ ਨੂੰ ਆਵਣ ਵਾਲੇ ਖਜੂਰਾਂ ਦੁੱਧ ਤੇ ਸ਼ਹਿਦ ਭੇਟਾ ਕਰਦੇ ਸਭ ਸੰਗਤ ਵਿਚ ਵੰਡ ਦਿੱਤੀ ਜਾਂਦੀ। ਨਾਨਕ ਸ਼ਾਹ ਫਕੀਰ ਦਾ ਪ੍ਰਸਥਾਨ ਦਾ

ਸਮਾਂ ਆਇਆ ਤਾਂ ਉਪਦੇਸ਼ ਦੀ ਮੰਗ ਕੀਤੀ। ਹਜ਼ੂਰ ਨੇ ਫੁਰਮਾਯਾ 'ਕਰਤਾਰ ਚਿਤ ਆਵੇ' ਹੱਕ ਦਾ ਚਿੰਤਨ ਕਰੋ। ਆਪ ਦੀ ਮੁਰੀਦਗੀ 'ਗੁਰੂ ਦਰ ਕਬੂਲ ਕੀਤੀ।'

ਇਸ ਇਕੱਠ ਵਿਚ ਹਾਜੀ ਗੁਲ ਮੁਹੰਮਦ, ਸ਼ੇਖੇ-ਅਰਬ, (ਖਵਾਜਾ ਜ਼ੈਨੁਲ ਆਬਦੀਨ) ਵ ਸਰਦਾਰ ਕਬੀਲਾ ਕੁਰੈਸ਼ ਅਬਨ ਅਸਵਦ, ਸਰਦਾਰ ਕਬੀਲਾ ਬਸੂ ਸ਼ਾਮਲ ਸਨ। ਸਾਰੇ ਮੱਕੇ ਵਿਚ ਇਸ ਗੱਲ ਦੀ ਦੁਹਾਈ ਫਿਰ ਗਈ ਕਿ ਕਾਜ਼ੀ ਰੁਕਨਦੀਨ ਨੇ ਨਾਨਕ ਸ਼ਾਹ ਨੂੰ ਗੁਰੂ ਧਾਰਨ ਕਰ ਲਿਆ ਹੈ ਤੇ ਬੈਂਤ ਕਬੂਲ ਕਰ ਲਈ ਹੈ। ਆਖਰ ਇਕ ਦਿਨ ਸਜਨਾ ਨੇ ਅਰਜ਼ ਗੁਜ਼ਾਰੀ ਪਰਮ ਪਦ ਦੀ ਪ੍ਰਾਪਤੀ ਦਾ ਤਰੀਕਾ ਦੱਸੋ ਤਾਂ ਜੋ ਸਾਡਾ ਆਵਾਗਵਨ ਮਿਟ ਜਾਏ। ਲੇਖਕ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਰਾਗ ਤਿਲੰਗ ਦਾ ਇਹ ਸ਼ਬਦ ਗਾਇਨ ਕੀਤਾ :

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥
ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥
ਦੁਨੀਆ ਮੁਕਾਮੇ ਫਾਨੀ ਤਹਿਕੀਕ ਦਿਲ ਦਾਨੀ ॥
ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ ਰਹਾਉ ॥
ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥
ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥
ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥
ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥
ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾ ਪਾ ਖਾਕ ॥੪॥

ਰਾਗੁ ਤਿਲੰਗ ਮਹਲਾ ੧ ਘਰੁ ੧ (ਅੰਗ ੭੨੧)

**ਅਰਥ :** ਮੈਂ ਸਚ ਕਹਿੰਦਾ ਹਾਂ, ਪ੍ਰਮਾਤਮਾ ਤੂੰ ਵੱਡਾ ਮਿਹਰਬਾਨ, ਨਿਰਦੋਸ਼ ਤੇ ਪਾਲਨਹਾਰ ਹੈਂ। ਤੇਰੇ ਅੱਗੇ ਇਕ ਬੇਨਤੀ ਹੈ ਕ੍ਰਿਪਾ ਕਰਕੇ ਕੰਨ ਲਾ ਕੇ ਭਾਵ ਗ਼ੌਰ ਨਾਲ ਸੁਣੋ, ਹੇ ਕਰਤਾਰ! ਦਿਲ ਜਾਣਦਾ ਹੈ ਸੰਸਾਰ ਨਾਸ਼ਵੰਤ ਹੈ ਪਰ ਇਹ ਨਹੀਂ ਜਾਣ ਰਿਹਾ ਕਿ ਜਮ ਉਸ ਨੂੰ ਵਾਲਾਂ ਤੋਂ ਫੜੀ ਬੈਠਾ ਹੈ। ਜਦੋਂ ਜਿੰਦ ਕਢ ਕੇ ਲੈ ਜਾਏਗਾ ਉਦੋਂ ਤਾਂ ਇਸਤਰੀ, ਪੁੱਤਰ, ਭਰਾ, ਭਾਈ, ਪਿਤਾ ਆਦਿ ਕੋਈ ਭੀ ਸਹਾਈ ਨਹੀਂ ਹੋਵੇਗਾ। ਮੇਰਾ ਦਿਲ, ਲੋਭ ਲਾਲਚ ਦੇ ਬੁਰੇ ਵਿਚਾਰਾਂ ਵਿਚ ਦਿਨ ਰਾਤ ਗਰੱਸਿਆ ਰਹਿੰਦਾ ਹੈ। ਮੇਰਾ ਇਹੋ ਜਿਹਾ ਹਾਲ ਹੈ ਕਿ ਕਦੀ ਸ਼ੁਭ ਕੰਮ ਕੰਮ ਕੀਤਾ ਹੀ ਨਹੀਂ। ਮੇਰੇ ਵਰਗਾ ਮੰਦਭਾਗੀ ਚੁਗਲ, ਕਮੀਨਾ, ਆਲਸੀ, ਮੰਦਬੁਧ ਤੇ ਢੀਠ ਹੋਰ ਕੋਈ ਨਹੀਂ। ਇਹ ਆਖਦਾ ਹੈ ਨਾਨਕ, ਤੇਰੇ ਦਾਸਾਂ ਦੇ ਦਾਸ ਦੀ ਚਰਨ ਧੂੜ ਹੋਵਾਂ।

ਇਸ ਸਾਰੇ ਪ੍ਰਸੰਗ ਨੂੰ ਲੇਖਕ ਨੇ 300 ਪੰਨਿਆਂ ਵਿਚ ਅੰਕਿਤ ਕੀਤਾ ਹੈ। ਅੱਗੇ ਲਿਖਦਾ ਹੈ ਕਾਜ਼ੀ ਰੁਕਨਦੀਨ ਜੀ ਨੂੰ ਇਸ ਸਮੇਂ ਜੁੰਮੇ ਦੀ ਰਾਤ ਮਹੀਨਾ ਸਾਲ ਹਿਜਰੀ 917 ਨੂੰ ਵਸਾਲ ਪ੍ਰਾਪਤ ਹੋਇਆ ਭਾਵ ਅੰਤ ਹੋਇਆ। ਉਸਦੀ ਤਾਮੀਰ ਉਹੀ ਜਾਣਦੇ ਹਨ। ਹਜ਼ਰਤ ਗੁਰੂ ਨਾਨਕ ਦੇਵ ਜੀ ਨੇ ਆਪਣਾ ਅੰਗੂਠਾ ਧੋਣ ਲਈ (ਚਰਨ ਪਾਹੁਲ ਲਈ) ਅੱਗੇ ਕੀਤਾ ਤਾਂ ਕਾਜ਼ੀ ਸਾਹਿਬ ਨੇ ਚੂਸ ਲਿਆ ਹੈ ਫਿਰ ਧੋਣ ਲੱਗਾ। ਇਸ ਬਾਅਦ ਕਾਜ਼ੀ ਰੁਕਨ ਦੀਨ ਦੀ ਸਮਾਧੀ ਲੱਗ ਗਈ। ਮੈਂ ਉਠਾਣ ਦਾ ਯਤਨ ਕੀਤਾ ਪਰ ਹਜ਼ੂਰ ਨੇ ਮਨ੍ਹਾ ਕਰ ਦਿੱਤਾ। "ਇਸ ਨੂੰ ਰੰਗ ਮਾਨਣ ਦਿਉ।" ਗੁਰੂ ਨਾਨਕ ਦੇਵ ਜੀ ਦੀ ਫੇਰੀ ਦੇ ਬਾਅਦ ਰੁਕਨਦੀਨ ਜੋ ਰਬੀ ਰੰਗ ਵਿਚ ਰੱਤੇ ਗਏ ਸਨ, ਰਬੀ ਯਾਦ ਵਿਚ ਮਸਤ ਰਹਿਣ ਲੱਗੇ ਅਤੇ ਸਿਮਰਨ ਕਰਨ ਲੱਗੇ। ਪਹਾੜ ਦੀ ਕੰਦਰਾ ਵਿਚ ਇਕਾਂਤ ਵਿਚ ਰਸ ਮਾਣਦੇ। ਅਮੀਰ (ਸ਼ਾਹੇ) ਮੱਕਾ ਨੂੰ ਖ਼ਬਰ ਹੋਈ ਕਿ ਰੁਕਨਦੀਨ ਨੇ ਨਾਨਕ ਸ਼ਾਹ ਨੂੰ ਮੁਰਸ਼ਦ ਕਬੂਲ ਕਰ ਲਿਆ ਹੈ ਅਤੇ ਮੁਲਾਣਿਆਂ ਨੇ ਕਾਫਰ ਦਾ ਫਤਵਾ ਦੇ ਦਿੱਤਾ ਹੈ। ਤਪ ਕਰਦੇ ਨੂੰ ਕੰਦਰਾ ਵਿਚੋਂ ਲਿਆਂਦਾ

ਗਿਆ ਅਤੇ ਫਤਵੇ ਸੁਣਾਏ ਗਏ।

1. ਉਹ ਆਪ ਕਾਫਰ ਹੈ ਤੇ ਉਸਦਾ ਮੁਰਸ਼ਿਦ ਨਾਨਕ ਸ਼ਾਹ ਫ਼ਕੀਰ ਵੀ ਕਾਫ਼ਰ ਹੈ।
2. 30 ਕੋੜੇ ਮਾਰਨ ਦੀ ਸਜ਼ਾ ਤੇ 11 ਦਿਨ ਫਾਕਾ ਕਸ਼ੀ, ਕੋਠੀ ਬੰਦ ਕੀਤਾ ਜਾਵੇ।
3. ਉਸ ਦੇ ਖ਼ਵੇਸ਼ ਕਬੀਲੇ ਨੂੰ ਦੇਸ ਨਿਕਾਲਾ ਹੋਵੇ। (ਇਹ ਲੋਕ ਤੀਰਾਹ ਅਤੇ ਅਫ਼ਗਾਨਿਸਤਾਨ ਦੀਆਂ ਪਹਾੜੀਆਂ ਵਿਚ ਹੁਣ ਤੱਕ ਰਹਿ ਰਹੇ ਹਨ।)
4. ਤਮਾਮ ਜਾਇਦਾਦ ਜ਼ਬਤ ਕਰ ਲਈ ਜਾਵੇ।
5. ਮੂੰਹ ਕਾਲਾ ਕਰਕੇ ਮੱਕੇ ਵਿਚ ਫੇਰਿਆ ਜਾਵੇ।
6. ਪੁੱਠਾ ਟੰਗਿਆ ਜਾਵੇ।
7. ਰੇਤ ਵਿਚ ਗਲੇ ਤੱਕ ਦੱਬ ਕੇ ਸੰਗਸਾਰ (ਪੱਥਰ ਮਾਰ ਮਾਰ ਮਾਰਨਾ) ਕੀਤਾ ਜਾਵੇ। ਰੁਕਨਦੀਨ ਜੀ, ਜੇਠ ਦੀ ਗਰਮੀ ਵਿਚ ਸਾਰੀਆਂ ਸਜ਼ਾਵਾਂ ਭੁਗਤਦੇ ਅਡੋਲ ਰਹੇ ਅਤੇ ਜਦ ਜ਼ਮੀਨ 'ਚੋਂ ਕੱਢਦੇ ਰੋਮ ਰੋਮ ਵਿਚੋਂ ਸਤਿ ਕਰਤਾਰ ਦੀ ਵਾਜ ਆਉਂਦੀ।

ਆਖਰ ਬਾਈਵੇਂ ਦਿਨ ਜ਼ਮੀਨ ਵਿਚ ਦੱਬ ਸੰਗਸਾਰ ਕਰਨ ਦਾ ਫਤਵਾ ਲਾਇਆ ਗਿਆ। ਰੁਕਨਦੀਨ ਇਲਾਹੀ ਮਸਤੀ ਵਿਚ ਮਗਨ ਰਹੇ ਸਿਮਰਨ ਜਾਰੀ ਸੀ। ਉਦਾਸੀ ਦਾ ਨਾ ਤੱਕ ਨਹੀਂ ਸੀ।

ਅੰਤ ਵਿਚ ਬਾਈਵੇਂ ਦਿਨ ਸ਼ਾਹ ਮੱਕਾ ਨੇ ਆਖਰੀ ਬਿਆਨ ਕਲਮਬੰਦ ਕਰਨ ਦਾ ਹੁਕਮ ਦਿੱਤਾ ਕਲਮ ਦਵਾਤ ਮੰਗਵਾਈ ਗਈ। ਰੁਕਨਦੀਨ ਜੀ ਦੀ ਸੁਰਤ ਟੁੱਟੀ, ਵੇਖਿਆ ਤੇ ਮੁਰਸ਼ਦ ਦੇ ਬਚਨ ਚੇਤੇ ਆਏ। "ਜੋ ਕੁਛ ਤੁਸਾਂ ਅਨੁਭਵ ਕੀਤਾ ਹੈ ਉਸਦਾ ਪ੍ਰਚਾਰ ਕਰਨਾ।" ਇਸ ਤੋਂ ਚੰਗਾ ਸਮਾਂ ਕੀ ਹੋ ਸਕਦਾ ਸੀ। ਮੱਕੇ ਦੇ ਸਾਰੇ ਲੋਕ ਇਕੱਠੇ ਸਨ। ਸਭ ਦੇ ਸਾਹਮਣੇ ਇਉਂ ਬਿਆਨ ਦਰਜ ਕਰਾਯਾ।

"ਰੁਬਾਨੀਆ ਖਤੀਬਾ ਅਲ ਇਮਾਮੇ ਹਜਰਤ (ਗੁਰੂ) ਨਾਨਕ ਮਾ,
ਅਲਕਲਾਮੇਹੂ ਇਨਾ ਹਮ ਫੀਹੇ ਮੁਸਲੇ ਮੂਨ"

ਭਾਵ, ਮੇਰਾ ਰਬ ਮੇਰਾ ਦੀਨ ਇਮਾਮ ਨਾਨਕ ਹੀ ਹੈ ਜੋ ਸਭ ਤੋਂ ਵੱਡੀ ਕਲਾਮ ਤੇ ਕਿਤਾਬ ਦਾ ਮਾਲਕ ਹੈ। ਤਹਿਕੀਮ ਗ਼ੌਸ ਨਾਨਕ ਦੇਵ ਨੂੰ ਮੰਨਣ ਵਾਲਾ ਹਾਂ। ਜੇ ਤੁਸੀਂ ਮੁਕਤੀ ਦੇ ਚਾਹਵਾਨ ਹੋ ਤਾਂ ਨਾਨਕ ਦੀ ਸ਼ਰਨ ਵਿਚ ਆ ਜਾਣਾ। ਜੋ ਇਸ ਨੂੰ ਵਿਚਾਰੇਗਾ ਬਹਿਸ਼ਤ ਜਾਵੇਗਾ। ਇਹ ਕਹਿ ਸਰੀਰ ਛੋੜ ਦਿੱਤਾ। ਜੋ ਲੋਕ ਪੱਥਰਾਂ ਦੀਆਂ ਝੋਲੀਆਂ ਭਰ ਮਾਰਨ ਲਈ ਲਿਯਾਏ ਸਨ ਉਹ ਉਨ੍ਹਾਂ ਦੇ ਪੈਰਾਂ 'ਤੇ ਡਿੱਗੇ। ਇਸ ਸਮੇਂ ਬਹੁਤ ਸਾਰੇ ਉਪਸਥਿਤ ਸੱਜਣਾਂ 'ਚੋਂ ਗੁਰੂ ਨਾਨਕ ਤੇ ਈਮਾਨ ਲੈ ਆਏ। ਹਾਲਾਂ ਤੱਕ ਬੱਧ ਕਬੀਲੇ ਦੇ ਲੋਕ ਜੋ ਬੜੇ ਸ਼ੇਰ ਦਿਲ ਹਨ ਅਤੇ ਗੁਰੂ ਨਾਨਕ ਨਾਮ ਲੇਵਾ ਦੀ ਅੰਸ਼ ਹਨ। ਮੱਕੇ ਤੇ ਬੈਤਉਲ ਮਕੱਦਸ ਵਿਚੋਂ ਸਿੱਖ ਹੋ ਵਸਦੇ ਹਨ ਅਤੇ ਜਟਾ ਜੂਟ ਹਨ। ਜੋ ਚੋਗਾ ਪੇਸ਼ ਕੀਤਾ ਸੀ ਉਸ ਪੁਰ ਕੁਝ ਕੁਰਾਨ ਦੀਆਂ ਆਯਤਾਂ ਅਤੇ ਹਜ਼ੂਰ ਬਾਬਾ ਜੀ ਦੀ ਸਿਫ਼ਤ ਲਿਖੀ ਹੋਈ ਸੀ। ਪੰਜ ਸੇਰ ਖਜੂਰ ਤੇ ਸ਼ਹਿਦ ਭੇਟਾ ਕੀਤਾ ਸੀ। ਦੂਜਾ ਚੋਗਾ ਕਾਰੂੰ ਹਮੀਦ ਜੋ ਉਸ ਵੇਲੇ ਅਰਬ ਨਾਲ ਲਗਦੇ ਮਿਸਰੀ ਇਲਾਕੇ ਦਾ ਬਾਦਸ਼ਾਹ ਸੀ, ਵਲੋਂ ਭੇਟਾ ਕੀਤਾ ਗਿਆ ਸੀ। ਉਸ ਉੱਪਰ ਵੀ ਅਰਬੀ ਵਿਚ ਲਿਖਿਆ ਹੋਇਆ ਸੀ। ਡੇਰਾ ਬਾਬਾ ਨਾਨਕ ਵਾਲਾ ਇਨ੍ਹਾਂ ਵਿਚੋਂ ਇਕ ਸੀ। ਅਰਬ ਵਾਲੇ ਚੋਗੇ ਦੀ ਨਿਸ਼ਾਨੀ ਇਉਂ ਦਿੰਦੇ ਹਨ। ਉਸ ਤੇ ਲਾ ਹਿਲਾਇਲਾ ਅਲਾ ਸੁਬਹਾਨ ਕਆਨੀਕੁਨ ਤੇ ਮਿਨ ਜ਼ਾਲਮੀਨ। (ਪੂਜਨ ਯੋਗ ਪ੍ਰਮਾਤਮਾ ਹੀ ਕੇਵਲ ਹੈ ਮੇਰੇ ਵਰਗੇ ਪਾਪੀ ਤੇ ਬਖਸ਼ਸ਼ ਤੇ ਮਿਹਰ ਕਰਨ ਵਾਲਾ) ਲਿਖਿਆ ਹੋਇਆ ਸੀ।

ਅਲ ਹਮਦੁਲ ਇਲ ਲਾਹੇ ਕਬੁਲ ਆਲਮੀਨ
ਅਲਰਹਿਮਾਨੁ ਰਹੀਮ ਮਾਲਿਕੇ ਯੋਮੁਦੀਨ।

ਮੱਕੇ ਤੋਂ ਵਿਦਾ ਹੋਣ ਸਮੇਂ ਪ੍ਰੇਮੀਆਂ ਨੇ ਵਿਯੋਗ ਦਾ ਬੜਾ ਦੁੱਖ ਪ੍ਰਗਟ ਕੀਤਾ ਤਾਜ ਦੀਨ

ਲਿਖਦੇ ਹਨ। ਗੁਰੂ ਸਾਹਿਬ ਨਾਨਕ ਸ਼ਾਹ ਨੇ ਆਪਣਾ ਯਾਦਗਾਰੀ ਆਸਾ ਬਖਸ਼ਿਆ ਤੇ ਕਹਿਆ।

ਆਸਾ ਮਨ ਫ਼ਜ਼ਲੇ ਰਬੀਨਾ ਦੀਦਾਰੂਨ ਫੀਰੇ
ਹੱਕਾ ਰੂ ਵਸਿਰਾ ਤੁਲ ਮੁਸਤਕੀਮ।"

ਇਸ ਆਸਾ ਨੂੰ ਈਸ਼ਵਰੀ ਮੋਹਰ ਜਾਨਣਾ ਇਸ ਵਿਚੋਂ ਪ੍ਰਮਾਤਮਾ ਦੇ ਦਰਸ਼ਨਾਂ ਦੀ ਰਾਹ ਦਿੱਸੇਗੀ। ਇਸ ਲਈ ਨਾਨਕ ਨਾਮ ਲੇਵਾ ਇਸ ਨੂੰ ਨਿਜ਼ਾਤ ਦੇਣ ਵਾਲਾ ਸਮਝਦੇ ਹਨ।

ਮੱਕੇ ਦੀ ਪੱਛਮੀ ਗੁੱਠ ਵਿਚ ਤਿੰਨ ਹੁਜਰੇ (ਕੋਠੇ) 1. ਸੁਲਤਾਨ ਬਾਹੂ 2. ਬਾਬਾ ਫਰੀਦ 3. ਗੁਰੂ ਨਾਨਕ ਸ਼ਾਹ ਫਕੀਰ ਦਾ ਦੱਸੇ ਜਾਂਦੇ ਹਨ।

ਮੱਕੇ ਲਾਗੇ ਅਮਰਾ ਸ਼ਹਿਰ ਦੇ ਪੇਸ਼ਵਾ ਇਮਾਮ ਜਾਫ਼ਰ ਤੇ ਪੁੱਤਰ ਜਨਾਬ ਇਮਾਮ ਗੁਲਾਮ ਕਾਦਰ ਦਾ ਉਧਾਰ ਕੀਤਾ। ਅਪਨੇ ਪਰੇਮ ਦੇ ਸਦਕੇ ਨਿੱਜੀ ਮਸਜਿਦ ਗੁਰੂ ਨਾਨਕ ਸ਼ਾਹ ਦੇ ਪ੍ਰਚਾਰ ਲਈ ਵਕਫ਼ (ਦਾਨ) ਕਰ ਦਿੱਤੀ ਜੋ ਅੱਜ ਤੱਕ ਮਸਜਿਦ ਵਲੀ ਹਿੰਦ ਕਰਕੇ ਪ੍ਰਸਿੱਧ ਹੈ ਸ਼ਹਿਰ ਵਾਸੀਆਂ ਨੂੰ ਹੋਰ ਬਨਾਣੀ ਪਈ।

**ਮਦੀਨਾ**

ਮੱਕੇ ਤੋਂ ਉੱਠ ਮਦੀਨੇ ਜਾ ਪਧਾਰੇ। ਇਥੇ ਹਜ਼ਰਤ ਮੁਹੰਮਦ ਸਾਹਿਬ ਦਾ ਮਜ਼ਾਰ ਤੇ ਖੜਾਵਾਂ ਸਮੇਤ ਕਬਰ ਤੇ ਆਮਦ ਦਾ ਹਿਲ ਕੇ ਇਜ਼ਹਾਰ ਕੀਤਾ। ਆਪ ਨੇ ਵਿਥੇ ਬੈਠ ਕੀਰਤਨ ਕਰਨਾ ਸ਼ੁਰੂ ਕੀਤਾ ਤੇ ਇਉਂ ਉਚਾਰਨ ਕੀਤਾ "ਨੀਹੁੰਮ, ਹਫਤ, ਚਹਾਰ ਦਾ ਹ ਸਲਾਸਾ ਵ ਰੁਬਾਯਾ...." (ਅਰਬੀ)

ਭਾਵ ਨੌ ਖੰਡ, ਸਤਦੀਪ, ਚੌਦਾਂ ਤਬਕ ਤਿੰਨ ਗੁਣ ਵਾਲੇ ਹਨ। ਹਿੰਦੂ ਮਤ ਅਨੁਸਾਰ ਇਨ੍ਹਾਂ ਸਭਨਾਂ ਨੇ ਜੀਵ ਦੇ ਜੀਵਨ ਨੂੰ ਚਾਰ ਹਿੱਸਿਆਂ ਵਿਚ ਵੰਡ ਦਿੱਤਾ ਹੈ। ਖੁਦਾ ਇਕ ਹੈ ਜਿਸ ਦਾ ਕੋਈ ਸਰੀਕ ਨਹੀਂ।

ਜਦ ਇਸਲਾਮੀ ਜਗਤ ਨੇ ਕੀਰਤਨ ਦੀ ਆਵਾਜ਼ ਸੁਣੀ ਉਹ ਵੀ ਹਜ਼ਰਤ ਮੁਹੰਮਦ ਸਾਹਿਬ ਦੇ ਮਜ਼ਾਰ (ਕਬਰ) ਉੱਤੇ! ਫਿਰ ਕੀ ਸੀ, ਜੋਸ਼ ਤੇ ਕ੍ਰੋਧ ਦਾ ਹੜ੍ਹ ਆ ਗਿਆ ਤੇ ਮਾਰਨ ਲਈ ਜੋ ਚੀਜ਼ ਹੱਥ ਲੱਗੀ ਲੈ ਦੌੜਿਆ ਜਿਉਂ ਹੀ ਮਾਰਨ ਲਈ ਹੱਥ ਉਠਾਏ ਉਠੇ ਹੀ ਰਹਿ ਗਏ। ਇਹ ਦੇਖ ਕੇ, ਹਜ਼ਰਤ ਅਲੀ ਮੁਹੰਮਦ ਸਾਹਿਬ ਦੇ ਦਾਮਾਦ ਦੀ ਸੰਤਾਨ ਵਿਚ ਜੋ ਖਲੀਫਾ ਸਨ, ਉਨ੍ਹਾਂ ਕੰਨ ਵਿਚ ਉਂਗਲਾਂ ਪਾ ਲਈਆਂ। ਉਂਗਲਾਂ ਕੰਨਾਂ ਨਾਲ ਜੁੜ ਗਈਆਂ। ਚਾਰ ਇਮਾਮ, ਜਾਅਫਰ ਸੂਫ਼ੀ, ਜਮਾਲ ਦੀਨ ਤੇ ਕਮਾਲ ਦੀਨ ਸਾਹਿਬ ਸ਼ਕਤੀ ਵੇਖ ਹੈਰਾਨ ਰਹਿ ਗਏ। ਬੇਨਤੀ ਕੀਤੀ ਗੁਨਾਹ ਮਾਫ਼ ਕਰੋ ਤੇ ਬੰਦਿਆਂ ਤੇ ਰਹਿਮ ਕਰੋ। ਆਪ ਨੂੰ ਨਬੀ ਤਸਲੀਮ ਕੀਤਾ ਗਿਆ ਤੇ ਉਹੀ ਸਤਕਾਰ ਮਿਲੇਗਾ। ਉਨ੍ਹਾਂ ਦੀ ਬਿਨੈ ਤੇ ਮਾਫ਼ ਕੀਤਾ ਅਤੇ ਸਾਰਿਆਂ ਦੇ ਸਰੀਰਾਂ ਦੇ ਅੰਗ ਕੰਮ ਕਰਨ ਲੱਗ ਪਏ। ਇਥੇ ਆਪ ਦੀ ਦੂਜੀ ਨਿਸ਼ਾਨੀ ਖੜਾਵ ਵਜੋਂ ਪਈ ਹੈ।

ਭਾਈ ਗੁਰਦਾਸ ਜੀ ਦੀ ਵਾਰ ੧ ਪਉੜੀ ੩੫ ਇਸੇ 'ਤੇ ਆਧਾਰਤ ਹੈ :-

ਫਿਰਿ ਬਾਬਾ ਗਇਆ ਬਗਦਾਦ ਨੋ ਬਾਹਰਿ ਜਾਇ ਕੀਆ ਅਸਥਾਨਾ ॥
ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ ॥
ਦਿੱਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ ॥
ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ ॥
ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰ ਵਡਾ ਮਸਤਾਨਾ ॥
ਪੁਛਿਆ ਫਿਰਿ ਕੈ ਦਸਤਗੀਰ ਕਉਣ ਫਕੀਰ ਕਿਸ ਦਾ ਘਰਿਹਾਨਾ ॥
ਨਾਨਕ ਕਲਿ ਵਿਚ ਆਇਆ ਰੱਬੁ ਫਕੀਰੁ ਇਕੋ ਪਹਿਚਾਨਾ ॥
ਧਰਤਿ ਅਕਾਸ਼ ਚਹੁ ਦਿਸ ਜਾਨਾ ॥

ਇਥੇ ਆਪ ਨੇ 27 ਦਿਨ ਕੀਰਤਨ ਤੇ ਨਿਰੰਕਾਰੀ ਵਹਿਦਤ ਦਾ ਪ੍ਰਚਾਰ ਕੀਤਾ ਤੇ ਜਗਿਆਸੂ

ਜਨਾਂ ਦਾ ਨਾਮ ਬਾਣੀ ਨਾਲ ਉਧਾਰ ਕੀਤਾ ਫਿਰ 'ਕਫਾ' ਪ੍ਰਸਥਾਨ ਕੀਤਾ ਜੋ ਫਰਾਤ ਨਦੀ ਦੇ ਨੇੜੇ ਹੈ। ਮੁਹੰਮਦ ਸਾਹਿਬ ਜੀ ਦੇ ਪੂਰਵਜਾਂ, ਜੋ ਇਮਾਮ ਮਾਵੀਜਾ ਦਾ ਜੱਦੀ ਅਸਥਾਨ ਹੈ। ਇਥੇ ਯਜੀਦ ਨੇ ਹਜ਼ਰਤ ਅਲੀ ਦੇ ਪੁੱਤਰ ਹੁਸੈਨ ਨੂੰ ਸ਼ਹੀਦ ਕੀਤਾ ਸੀ ਜੋ ਕਰਬਲਾ ਕਰਕੇ ਪ੍ਰਸਿੱਧ ਹੈ। ਸ਼ਹਿਰ ਤੋਂ ਬਾਹਰ ਦੱਖਣ ਦੀ ਬਾਹੀ ਵਲ ਕਬਰਿਸਤਾਨ ਹੈ। ਇਥੇ ਤਿੰਨ ਮਹੀਨੇ 23 ਦਿਨ ਪ੍ਰਚਾਰ ਕੀਤਾ, "ਨਾਨਕ ਸ਼ਾਹ ਵਲੀ ਏ ਹਿੰਦ ਦਾ ਮੰਦਰ ਹੈ" ਜਿਸ ਦੇ ਪੁਜਾਰੀ ਮਾਵੀਆ ਦੀ ਸੰਤਾਨ ਹੈ। ਕੀਰਤਨ ਕਬਰਿਸਤਾਨ ਵਿਚ ਕਰਦੇ ਹਨ।

ਸਫ਼ਰਨਾਮੇ ਦੇ ਕਰਤਾ ਲਿਖਦੇ ਹਨ ਕੀਰਤਨ ਦੀ ਆਵਾਜ਼ ਸੁਣ ਅਨੇਕਾਂ ਪਿਆਰੇ ਇਕੱਠੇ ਹੋ ਜਾਂਦੇ ਦਰਸ਼ਨ ਕਰਕੇ ਪਾਸ ਬੈਠ ਜਾਂਦੇ, ਵਿਚਾਰਾਂ ਹੁੰਦੀਆਂ ਨਾਮ ਬਾਣੀ ਨਾਲ ਸਰਸ਼ਾਰ ਹੁੰਦੇ। ਇਨ੍ਹਾਂ ਵਿਚੋਂ ਇਕ ਸਲੀਮਾ ਨਾਮ ਦੀ ਮਾਈ ਬੜੀ ਪ੍ਰਸੰਨ ਚਿੱਤ ਸੀ ਤੇ ਉਹ ਆਦਰਸ਼ ਦੀ ਪ੍ਰੇਮਣ ਸੀ। ਜਦ ਆਂਦੀ ਸੀ ਤਾਂ ਕੁਝ ਆਹਾਰ ਜ਼ਰੂਰ ਭੇਟ ਕਰਦੀ। ਉਸ ਦਾ ਪਤੀ ਊਠਾਂ ਦਾ ਸੌਦਾਗਰ ਸੀ। ਜਦ ਘਰ ਆਯਾ ਤਾਂ ਲੋਕਾਂ ਤਾਅਨਾ ਮਾਰਯਾ ਕਿ ਤੇਰੀ ਤੀਵੀਂ ਸ਼ਰਅ ਦੇ ਉਲਟ ਬੇਪਰਦਾ ਹਿੰਦੀ ਫਕੀਰ ਪਾਸ ਬੈਠੀ ਰਹਿੰਦੀ ਹੈ।

ਇਕ ਦਿਨ ਸਲੀਮਾ ਬਾਬੇ ਦੀ ਸਾਧ ਸੰਗਤ ਵਿਚ ਬੈਠੀ ਸੀ ਮਨ ਐਸਾ ਜੁੜਿਆ ਕਿ ਸਮਾਧੀ ਲਗ ਗਈ। ਮੈਨੂੰ (ਸਯਾਹਿਤੇ ਬਾਬਾ ਨਾਨਕ ਫ਼ਕੀਰ ਦੇ ਕਰਤਾ, ਤਾਜਦੀਨ ਨੂੰ ਬਾਬੇ ਨੇ ਹੁਕਮ ਕੀਤਾ "ਸਲੀਮਾ ਨੂੰ ਘਰ ਭੇਜ ਦੇਵੋ।" ਸ਼ਾਮ ਢਲ ਰਹੀ ਸੀ ਸੂਰਜ ਦੀ ਲਾਲੀ ਘਟਦੀ ਜਾ ਰਹੀ ਸੀ। ਮੈਂ ਹੌਲੇ ਜਿਹੇ ਆਵਾਜ਼ ਦਿੱਤੀ ਸਲੀਮਾ ਤ੍ਰਬਕ ਕੇ ਉਠੀ ਬਾਬੇ ਦੇ ਦਰਸ਼ਨ ਕੀਤੇ। ਬਾਬੇ ਦਾ ਹੁਕਮ। ਬੇਟਾ ਜਲਦੀ ਘਰ ਜਾਉ। ਸਲੀਮਾ ਜਾਣ ਲੱਗਿਆਂ ਬਾਬੇ ਦੇ ਚਰਨ ਛੁਹ ਗਈ ਸਰੀਰ ਵਿਚ ਬਿਜਲੀ ਦੀ ਰੌ ਦੌੜ ਗਈ ਤੇ ਤਿੰਨਾਂ ਲੋਕਾਂ ਦੀ ਸੋਝੀ ਪ੍ਰਾਪਤ ਹੋ ਗਈ। ਜਦ ਦਸ ਕਦਮ ਘਰ ਵਲ ਪੁੱਟੇ ਤੇ ਉਠ ਕੇ ਪਰਤੀ, ਬੋਲੀ, "ਜਾਪਦਾ ਹੈ ਮੇਰਾ ਪਤੀ ਘਰ ਆ ਗਿਆ।" ਬਾਬੇ ਫੁਰਮਾਯਾ, "ਆਈ ਸ਼ਕਤੀ ਨੂੰ ਜਰਨਾ, ਧੀਰਜ ਧਾਰਨਾ। ਸਲੀਮਾ ਘਰ ਮੁੜੀ, ਅੱਗੇ ਪਤੀ ਲਾਲ ਪੀਲਾ ਹੋ ਲੋਕਾਂ ਨਾਲ ਬੈਠਾ ਸੀ, ਕ੍ਰੋਧ ਭਰੀ ਨਜ਼ਰ ਮਾਰੀ। ਪਤੀ ਦਾ ਨਾਂ ਗੁਲਾਮ ਯਾਯਾ ਸੀ। ਸਲੀਮਾ ਬੋਲੀ ਮੇਰੀ ਘਾਲ ਦਾ ਨਤੀਜਾ ਮਿਸਰ ਵਿਚ ਤੁਸੀਂ ਕਤਲ ਬਦਲੇ ਕਤਲ ਨਹੀਂ ਕੀਤੇ ਗਏ। ਪਿਛੋਂ ਤੁਸੀਂ ਦੱਬੀ ਪੰਜ ਸੌ ਮੋਹਰ ਮਜੀਦ ਨੂੰ ਦੇ ਗਏ ਸਉ। ਗੁਲਾਮ ਯਾਯਾ ਪਤੀ ਹੈਰਾਨ ਸੀ, ਬੋਲਿਆ ! ਮੈਂ ਤੁਹਾਨੂੰ ਕੋਈ ਗਲ ਦਸੀ ਨਹੀਂ, ਮੈਂ ਆ ਕੇ ਚਲਾ ਗਿਆ, ਫਿਰ ਕਿਸ ਤਰ੍ਹਾਂ ਪਤਾ ਲੱਗਾ। ਸਲੀਮਾ ਪਹਿਲਾਂ ਦਸੋ, ਪ੍ਰਦੇਸ਼ ਵਿਚ ਕਿਸ ਤਰ੍ਹਾਂ ਵਾਪਰੀ।"

ਪਤੀ : ਸਾਡਾ ਕਾਫ਼ਲਾ ਜਦ ਮਿਸਰ ਲਾਗੇ ਪੁੱਜਾ। ਮੇਰੇ ਊਠਾਂ ਵਿਚੋਂ ਇਕ ਨੇ ਅੰਗੂਰਾਂ ਦੇ ਬਾਗ 'ਚੋਂ ਇਕ ਟਹਿਣੀ ਤੋੜ ਲਈ। ਬਾਗ ਦੇ ਬਿਰਧ ਮਾਲਕ ਨੇ ਗੁੱਸੇ ਵਿਚ ਵਟਾ ਮਾਰ ਕੇ ਉਸ ਊਠ ਨੂੰ ਮਾਰ ਦਿੱਤਾ। ਮੈਂ ਉਹ ਪੱਥਰ ਗੁੱਸੇ ਵਿਚ ਉਸੇ ਬਿਰਧ ਮਾਲਕ ਨੂੰ ਵਗਾਹ ਮਾਰਿਆ ਤੇ ਉਹ ਵੀ ਮਰ ਗਿਆ ਮੈਂ ਭੱਜ ਪਿਆ ਤੇ ਮੈਨੂੰ ਪਕੜ ਲਿਆ ਗਿਆ ਤੇ ਅਦਾਲਤ ਵਿਚ ਪੇਸ਼ ਕੀਤਾ ਗਿਆ। ਸਾਰੀ ਹਕੀਕਤ ਬਿਆਨ ਕੀਤੀ ਪਰ ਦੇਸ਼ ਦੇ ਕਾਨੂੰਨ ਅਨੁਸਾਰ ਖੂਨ ਬਦਲੇ ਖੂਨ ਦਾ ਫੈਸਲਾ ਸੁਣਾਇਆ ਗਿਆ। ਮੈਂ ਅਮਾਨਤ ਵਾਪਸ ਕਰਨ ਲਈ ਤਿੰਨ ਦਿਨ ਦੀ ਮੁਹਲਤ ਮੰਗੀ ਜੋ ਜ਼ਾਮਨ ਦੇਣ ਤੇ ਮਨਜ਼ੂਰ ਹੋ ਗਈ। ਇਕ ਸਫੈਦ ਪੋਸ਼ ਬਿਰਧ ਨੇ ਮੇਰੀ ਜ਼ਮਾਨਤ ਦਿੱਤੀ। ਮੈਂ ਘਰ ਆ ਅਮਾਨਤ ਕੱਢ ਵਾਪਸ ਦੇ ਕੇ ਤੁਰ ਪਿਆ। ਉੱਧਰ ਜ਼ਾਮਨ ਪਕੜ ਲਿਆ ਗਿਆ। ਸਮੇਂ ਸਿਰ ਮੇਰਾ ਪੁੱਜਣਾ ਅਸੰਭਵ ਸੀ, ਸਮਾਂ ਬੀਤ ਗਿਆ ਸੀ। ਜਦ ਮੈਂ ਪੁੱਜਾ ਇਕ ਘੜੀ ਉਪਰ ਹੋ ਚੁੱਕੀ ਸੀ। ਸਾਰੇ ਮੈਨੂੰ ਦੇਖ ਅਸ਼-ਅਸ਼ ਕਰ ਉਠੇ। ਹਾਕਮ ਨੇ ਮੈਨੂੰ ਬਰੀ ਕਰ ਦਿੱਤਾ। ਜਦ ਫਾਰਗ ਹੋ ਗਿਆ ਜ਼ਾਮਨ ਦੀ ਢੂੰਡ ਭਾਲ ਕੀਤੀ ਪਰ ਨਾ ਮਿਲੇ। ਇਹ ਸੁਣ ਸਲੀਮਾ ਸਤਿ ਕਰਤਾਰ ! ਸਤਿ ਕਰਤਾਰ !! ਬੇ ਵਿਸਾਹੇ ਕਹਿ ਉੱਠੀ।

ਦੂਜੇ ਦਿਨ ਜਦ ਸਲੀਮਾ ਪਤੀ ਨਾਲ ਬਾਬਾ ਜੀ ਨੂੰ ਮਿਲਣ ਗਈ। ਹਿੰਦੀ ਬਾਬਾ ਨੂੰ ਦੇਖਦੇ

ਹੀ ਉਹੀ ਦਾਮਨ ਜਾਪਿਆ ਤੇ ਬੇਤਾਬਤਾ ਸਿਰ ਸਜਦੇ ਵਿਚ ਝੁਕ ਗਿਆ। ਮਨ ਅਨੰਦਤ ਹੋ ਗਿਆ। ਸ਼ੁਕਰ ਗੁਜ਼ਾਰ ਹੋਇਆ। ਮਨ ਦੇ ਸਾਰੇ ਸੰਸੇ ਦੂਰ ਹੋ ਗਏ ਖੇੜਾ ਹੀ ਖੇੜਾ ਵਰਤ ਗਿਆ। ਜੀਵਨ ਧੰਨ ਹੋ ਗਿਆ। ਇਨ੍ਹਾਂ ਬਾਬੇ ਦੇ ਚਰਨਾਂ ਦੇ ਭੌਰਿਆਂ ਦੇ ਰੋਮ ਰੋਮ ਵਿਚ ਅੱਲ੍ਹਾ ਹੀ ਅੱਲ੍ਹਾ ਸਮਾ ਗਿਆ।

ਇਸ ਸ਼ਹਿਰ ਦਾ ਕਾਜ਼ੀ "ਹਾਲੀ ਪਾਸ਼ਾ" ਸੀ ਜੋ ਸ਼ਰਾਅ ਵਿਚ ਪੱਕਾ ਕੱਟੜ ਮੁਸਲਮਾਨ ਸੀ। ਉਹ ਹਿੰਦੀ ਬਾਬੇ ਨਾਨਕ ਦੀ ਵਡਿਆਈ ਜਰ ਨਾ ਸਕਿਆ। ਅਹੰ ਤੇ ਨਫ਼ਰਤ ਉਸਦੀ ਜ਼ੁਬਾਨ ਤੋਂ ਪ੍ਰਗਟ ਹੋਈ, ਜਦ ਉਸਨੇ ਗੁਲਾਮ ਯਾਯਾ ਤੇ ਸਲੀਮਾ ਤੇ ਕੁਫ਼ਰ ਦਾ ਫਤਵਾ ਲਾ ਦਿੱਤਾ। ਇਥੇ ਹੀ ਬੱਸ ਨਹੀਂ ਉਨ੍ਹਾਂ ਦੇ ਪੀਰ ਬਾਬੇ ਨਾਨਕ ਨੂੰ ਵੀ ਕਾਫ਼ਰ ਕਰਾਰ ਦੇ ਦਿੱਤਾ। ਦੋ ਦਿਨ ਬੀਤ ਗਏ। ਤੀਜੇ ਦਿਨ ਜਦ ਕੀਰਤਨ ਤੇ ਇਕੱਠੇ ਹੋਇਆਂ ਨੂੰ ਰਾਤ ਦੇ ਤੀਸਰੇ ਪਹਿਰ ਨਾਨਕ ਨਾਮ ਲੇਵਾ ਯਾਕਬ ਨੇ ਖਬਰ ਦਿੱਤੀ :

"ਇਨਲ ਹਾਜ਼ਰੀਨਾ ਫ ਪਾਸ਼ਾ ਹਾਲੀ ਹਲਾਕਾਤੁਨ<br>
ਫੀ ਮਰਜ਼ੇ ਖਲੀਜੇ ਸਲਸਹੂ ਬਜਾਨਬੇ ਮਰਗ,<br>
ਹਜੀ ਮਹਜ, ਜ਼ਾਤੁਨ ਹਾਜਾਨਬੀ ਫਲਾਇਲਕਾ<br>
ਨਾਨਕੁ ਤੌਹੀਨਾ ਤ ਮੁਰਤਦਾਤੁਨ"

ਭਾਵ ਹਾਜ਼ਰੀਨ ਬਜ਼ੁਰਗੋ ! ਪਾਸ਼ਾ ਪੇਟ ਦੀ ਬੀਮਾਰੀ ਵਿਚ ਹਲਾਕ ਹੋ ਰਿਹਾ ਹੈ। ਅੱਜ ਤਿੰਨ ਦਿਨ ਤੋਂ ਮੌਤ ਦੇ ਬਿਸਤਰੇ ਤੇ ਤੜਫ ਰਿਹਾ ਹੈ। ਇਹ ਸ਼ਕਤੀ ਸਾਡੇ ਨਬੀ ਕਰੀਮ ਅਲੇ ਰਹਿਮਤ ਦੀ ਹੈ। ਕਿਉਂਕਿ ਉਸ ਮੁਹੱਤਦ ਨੇ ਇਨ੍ਹਾਂ ਦੀ ਤੌਹੀਨ ਕੀਤੀ ਸੀ। ਫਿਰ ਸਭ ਨੇ ਕਿਹਾ ਲਾਹਨਤਲ ਹੋ ਅਲੁਲ ਖਨਾਸ, ਭਾਵ ਖ਼ੁਦਾ ਪਾਕ ਦੀ ਲਾਨਤ ਹੋਵੇ ਉਸ ਸ਼ੈਤਾਨ ਉੱਤੇ ! ਹਜ਼ੂਰ ਬਾਬਾ ਜੀ ਨੇ ਸਾਰਿਆਂ ਅਤੇ ਮਰਦਾਨੇ ਨੂੰ ਆਖਿਆ ਚਲੋ ਮਿਜ਼ਾਜ ਪੁਰਸ਼ੀ ਕਰ ਆਈਏ। ਪਰ ਸਭ ਕਹਿਣ ਲੱਗੇ ਉਸਨੇ ਸਾਡੇ ਵਿਰੁੱਧ ਫਤਵਾ ਦਿੱਤਾ ਹੈ ਕਿਉਂਕਿ ਕਰ ਜਾਈਏ ? ਨਾਨਕ ਜੀ ਬੋਲੇ ਖਲਾਕਾ ਇਨਸਾਨੀ ਯੁਨ। ਭਾਵ ਇਨਸਾਨੀ ਫ਼ਰਜ਼ ਦੁਖ ਦੇਣ ਵਾਲੇ ਨੂੰ ਦੁਖ ਦੇਣਾ ਨਹੀਂ ਸਗੋਂ ਰਾਜ਼ੀ ਕਰਨਾ ਹੈ। ਕਾਜ਼ੀ ਦੇ ਘਰ ਗਏ, ਜਾ ਦਸਤਕ ਦਿੱਤੀ। ਉਸ ਦੀ ਲੜਕੀ ਆਈ। ਪੁੱਛਿਆ ਕੀ ਕੰਮ ਹੈ ? ਤੇ ਤੁਹਾਡਾ ਨਾਮ ਕੀ ਹੈ ? ਅਰਬੀ ਵਿਚ ਉੱਤਰ ਦਿੱਤਾ ਫਲਾ ਇਸਮਾ ਮਾਇਸਮ ਨਾਨਕ (ਮੇਰਾ ਨਾਮ ਨਾਨਕ ਹੈ। ਉਸ ਵਕਤ ਤਾਜਦੀਨ ਵੀ ਨਾਲ ਸੀ) ਪਿਤਾ ਨੂੰ ਦੱਸਣ ਗਈ। ਨਾਨਕ ਨਾਮ ਸੁਣਦੇ ਹੀ ਅੱਗ ਬਗੋਲਾ ਹੋ ਉਠਿਆ। ਬੜੇ ਅਯੋਗ ਸ਼ਬਦ ਵਰਤੇ ਵਾਪਸ ਚਲੇ ਜਾਣ ਲਈ ਕਿਹਾ। ਲੜਕੀ ਬੜੀ ਸੂਝਵਾਨ ਨਿਮ੍ਰਤਾ ਵਾਲੀ ਸੀ। ਪੀਰ ਸਾਹਿਬ (ਨਾਨਕ ਜੀ) ਦੇ ਦਰਸ਼ਨ ਕਰਕੇ ਬੜੀ ਪ੍ਰਭਾਵਤ ਸੀ ਕਹਿਣ ਲੱਗੀ ਪਿਤਾ ਜੀ ਨੇ ਆਪਨੂੰ ਚਲੇ ਜਾਣ ਦਾ ਹੁਕਮ ਦਿੱਤਾ ਹੈ। ਦੁਬਾਰਾ ਇਰਸ਼ਾਦ ਕੀਤਾ ਅਸੀਂ ਮਿਜ਼ਾਜ ਪੁਰਸੀ ਲਈ ਆਏ ਹਾਂ। ਜਵਾਬ ਫਿਰ ਵੀ ਨਾ ਵਿਚ ਆਇਆ।

ਆਖਿਰ ਆਪਨੇ ਕਿਹਾ ਅਸਾਂ ਕੁਫ਼ਰ ਦੀ ਮੁਆਫ਼ੀ ਮੰਗਣੀ ਹੈ। ਕਾਜ਼ੀ ਸਮਝਿਆ ਈਮਾਨ ਵਿਚ ਆਏ ਹਨ। ਲੜਕੀ ਨੂੰ ਪੈਰਾਂ ਵਿਚ ਦਸਤਾਰ ਵਿਛਾਣ ਲਈ ਕਹਿ ਦਿੱਤਾ, ਜੋ ਉਸ ਵਿਛਾ ਦਿੱਤੀ ਅਤੇ ਅੰਦਰ ਜਾਣ ਦੀ ਆਗਿਆ ਦੇ ਦਿੱਤੀ। ਪੀਰਾਨ ਪੀਰ ਬਾਬਾ ਜੀ ਦਸਤਾਰ ਇਕੱਠੀ ਕਰਦੇ ਕਾਜ਼ੀ ਪਾਸ ਜਾ ਪੁੱਜੇ। ਉਸ ਉਠਣ ਦਾ ਯਤਨ ਕੀਤਾ ਪਰ ਸਰੀਰ ਬਹੁਤ ਨਿਰਬਲ ਸੀ। ਆਪਨੇ ਬਗਲਾਂ ਵਿਚ ਹੱਥ ਦੇ, ਉਠਾ ਕੇ ਜੱਫੀ ਵਿਚ ਲੈ ਲਿਆ। ਛੋਹ ਪ੍ਰਾਪਤ ਕਰਦਿਆਂ ਹੀ ਬੀਮਾਰੀ ਕਾਫ਼ੂਰ ਹੋ ਗਈ ਤੇ ਨੌ-ਬਰ-ਨੌ ਹੋ ਗਿਆ। ਗਿਆਨ ਦਾ ਪ੍ਰਕਾਸ਼ ਹੋ ਗਿਆ। ਕੀ ਵੇਖਦਾ ਹੈ ਜਿਥੇ - ਮੈਨੂੰ ਫਰਿਸ਼ਤੇ ਨਰਕ ਵਲ ਧੱਕ ਰਹੇ ਸਨ, ਇਕ ਆਵਾਜ਼ ਨੇ ਮੇਰੀ ਖਲਾਸੀ ਕਰਾ ਦਿੱਤੀ। ਇਹ ਆਪ ਦੀ ਅਪਾਰ ਬਖ਼ਸ਼ਸ਼ ਦਾ ਸਦਕਾ ਹੈ ਜੋ ਕ੍ਰਿਤ ਕ੍ਰਿਤ ਹੋ ਗਿਆ ਹਾਂ। ਅਹੰਕਾਰ ਤੇ ਨਫ਼ਰਤ ਚੂਰ ਚੂਰ ਹੋ ਗਈ। ਆਪਣੀ ਭੁੱਲ ਤੇ ਪਸ਼ਚਾਤਾਪ ਕੀਤਾ ਵਿਦਾ ਹੋਣ ਸਮੇਂ ਮੁਰੀਦਾਂ ਨੇ ਯਾਦ ਲਈ ਨਿਸ਼ਾਨੀ ਦੇਣ ਦੀ ਯਾਚਨਾ ਕੀਤੀ ਆਪਨੇ ਕੱਛ ਰੱਖੀ ਕਿਤਾਬ ਦਿੱਤੀ (ਇਹ ਅਰਬੀ ਵਿਚ ਜਪੁਜੀ ਦੱਸਦੇ ਹਨ) ਜੋ ਅਜੇ

ਤੱਕ ਸਾਂਭ ਰੱਖੀ ਦੇ ਦਰਸ਼ਨ ਹੁੰਦੇ ਹਨ। ਆਪ ਦੇ ਮੁਰੀਦ ਸਾਰੇ ਜਟਾਂ ਜੂਟ ਹਨ ਤੇ ਵਲੀ ਏ ਹਿੰਦ ਨਾਨਕ ਸ਼ਾਹ ਫਕੀਰ ਦੇ ਅਨੁਯਾਈ ਕਹਾਂਦੇ ਹਨ।

ਇਥੋਂ ਪ੍ਰਸਥਾਨ ਕਰਦੇ ਦਜਲੇ ਦੀ ਖਾੜੀ ਪੁਜੇ, ਉਸਨੂੰ ਪਾਰ ਕਰਕੇ ਇਕ ਸ਼ਹਿਰ ਪਾਸ ਪੁਜੇ ਇਸ ਦਾ ਨਾਉ-ਕੈਕੈ ਸੀ। ਕਾਰੂੰ ਹਮੀਦ ਦਾ ਰਾਜ ਸੀ, ਕਿਲੇ ਦੇ ਪਾਸ ਜਾ ਬਿਰਾਜੇ! ਆਪ ਨੇ ਅਰਬੀ ਬੋਲੀ ਵਿਚ ਕੀਰਤਨ ਕਰਨਾ ਸ਼ੁਰੂ ਕੀਤਾ। ਸਰੋਤਿਆਂ ਨੂੰ ਖਿੱਚ ਪਈ ਕੋਲ ਆ ਕੇ ਬੈਠ ਗਏ। ਜਦ ਕੀਰਤਨ ਦਾ ਭੋਗ ਪਿਆ ਤਾਂ ਇਕ ਚੰਗੇ ਚਜ ਅਚਾਰ ਵਾਲੇ ਪੁਰਸ਼ ਨੇ ਆਪ ਨੂੰ ਸੰਬੋਧਨ ਇਉਂ ਕੀਤਾ ਕਿ ਮੇਰਾ ਨਾਮ ਪੀਰ ਜਲਾਲ ਹੈ। ਪਰਸਪਰ ਪ੍ਰੇਮ ਪਿਆਰ ਨਾਲ ਵੀਚਾਰ ਸਾਂਝੇ ਕੀਤੇ।

ਮੈਂ ਇਥੋਂ ਦੇ ਰਾਜੇ ਕਾਰੂੰ ਹਮੀਦ ਦਾ ਮੁਰਸ਼ਦ ਹਾਂ। ਮੈਂ ਆਪ ਦੇ ਆਚਰਨ ਤੋਂ ਬੜਾ ਪ੍ਰਭਾਵਤ ਹੋਇਆ ਹਾਂ। ਮੇਰੀ ਇਕ ਬੇਨਤੀ ਹੈ ਕਿ ਮੇਰਾ ਮੁਰੀਦ ਕਾਰੂੰ ਹਮੀਦ ਬੜਾ ਨਿਰਦਈ ਤੇ ਲਾਲਚੀ ਹੈ। ਇਸ ਕੁਰਾਹੇ ਪਏ ਜ਼ਾਲਮ ਨੂੰ ਸਿੱਧੇ ਰਸਤੇ ਪਾਉ। ਇਸ ਨੇ ਚਾਲੀ ਗੰਜ ਜੋੜ ਰੱਖੇ ਹਨ ਫਿਰ ਵੀ ਸੰਤੁਸ਼ਟ ਨਹੀਂ। ਬਾਬੇ ਨੇ ਨਾਲ ਲੈ ਆਣ ਲਈ ਕਿਹਾ। ਜਦ ਮੁਰਸ਼ਦ ਨੇ ਬਾਬੇ ਦੇ ਦਰਸ਼ਨ ਕਰਨ ਨੂੰ ਪ੍ਰੇਰਿਆ ਤਾਂ ਦਰਸ਼ਨ ਕਰਨ ਲਈ ਉਤਾਵਲਾ ਹੋ ਗਿਆ। ਦਰਸ਼ਨ ਕਰਕੇ ਕੁਝ ਠੰਡ ਪਈ। ਪੀਰ ਨਾਲ ਆ ਕੇ ਬੈਠ ਗਿਆ। ਬਾਬੇ ਨੇ ਸੁੱਖ ਸਾਂਦ ਪੁੱਛੀ ਫਿਰ ਪਾਸੋਂ ਇਕ ਸੂਈ ਰਾਜੇ ਦੇ ਹੱਥ ਫੜਾਈ ਤੇ ਬੋਲੇ, ਹੇ ਰਾਜਨ ਇਹ ਸੂਈ ਸਾਡੀ ਅਮਾਨਤ ਰੱਖ ਲਉ। ਅਸੀਂ ਅਗਲੇ ਜਹਾਨ ਤੇਰੇ ਪਾਸੋਂ ਇਹ ਅਮਾਨਤ ਵਾਪਸ ਲੈ ਲਵਾਂਗੇ। ਮਨ ਨੂੰ ਵੀਚਾਰਾਂ ਨੇ ਆਣ ਘੇਰਿਆ। ਕਿਵੇਂ ਇਸ ਨੂੰ ਨਾਲ ਲੈ ਕੇ ਜਾਵਾਂ ਪ੍ਰਾਣੀ ਦੇ ਨਾਲ ਕੁਝ ਜਾਂਦਾ ਹੀ ਨਹੀਂ, ਸਭ ਇਥੇ ਹੀ ਰਹਿ ਜਾਂਦਾ ਹੈ। ਬਾਬੇ ਨੇ ਬੜੇ ਭੋਲੇ ਬਚਨ ਆਖੇ, ਜੇ ਤੂੰ ਸੂਈ ਵੀ ਨਾਲ ਨਹੀਂ ਲੈ ਜਾ ਸਕਦਾ ਤਾਂ ਦੁਨੀਆਂ ਭਰ ਦੀ ਦੌਲਤ ਚਾਲੀ ਗੰਜ ਜੋੜੇ ਨੂੰ ਕੀ ਕਰੇਂਗਾ ? ਕਾਰੂੰ ਕਹਿਣ ਲੱਗਾ ਮੈਨੂੰ ਇਸ ਦੌਲਤ ਦੇ ਸਫ਼ਲ ਕਰਨ ਦਾ ਰਾਹ ਦੱਸੋ। ਗੁਰੂ ਬਾਬੇ ਫੁਰਮਾਯਾ, ਅੱਲ੍ਹਾ ਦੀ ਬੰਦਗੀ ਕਰੋ ਤੇ ਇਹ ਮਾਯਾ ਲੋਗਾਂ ਦੇ ਭਲੇ ਲਈ ਵਰਤੋ ਤੇ ਪਰਜਾ ਨੂੰ ਸੁਖੀ ਕਰੋ ਤਾਂ ਤੁਹਾਡਾ ਕਲਿਆਣ ਹੋਵੇਗਾ। ਬਹੁਤ ਪ੍ਰਸੰਨ ਹੋਇਆ ਤੇ ਆਪ ਦੇ ਕਹਿਣ ਤੇ ਫੁਲ ਚੜ੍ਹਾਉਣ ਦਾ ਵਚਨ ਦਿੱਤਾ। ਉਸ ਦਾ ਮੁਰਸ਼ਦ ਵੀ ਬੜਾ ਪ੍ਰਸੰਨ ਹੋਇਆ ਕਾਰੂੰ ਨੇ ਉਸ ਸੂਈ ਨੂੰ ਸਾਂਭ ਕੇ ਰੱਖ ਲਿਆ। ਉਸਦੇ ਦਰਸ਼ਨ ਅਜੇ ਤੱਕ ਹੁੰਦੇ ਹਨ ਤੇ ਗੁਰੂ ਨਾਨਕ ਸ਼ਾਹ ਫਕੀਰ ਦੀ ਯਾਦ ਦਿਵਾਂਦੇ ਹਨ। (ਇਸ ਪ੍ਰਸੰਗ ਦਾ ਜ਼ਿਕਰ ਭਾਈ ਬਾਲੇ ਵਾਲੀ ਜਨਮ ਸਾਖੀ ਗੁਰੂ ਨਾਨਕ ਦੇਵ ਜੀ ਵਿਚ ਮਿਲਦਾ ਹੈ)

ਸਾਧ ਬੇਲਾ : ਮਿਠਨ ਕੋਟ ਦੇ ਅਸਥਾਨ 'ਤੇ ਪੰਜਾਬ ਦੇ ਪੰਜ ਦਰਯਾ ਸਿੰਧ ਵਿਚ ਮਿਲਦੇ ਹਨ। ਇਹ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਸਰਹੱਦ ਸੀ। ਗੁਰੂ ਜੀ ਇਥੇ ਆ ਕੇ ਟਿਕੇ ਬੜਾ ਭਾਰੀ ਅਸਥਾਨ ਹੈ ਅਤੇ ਸਾਧ ਬੇਲਾ ਕਰਕੇ ਉਘੀ ਥਾਂ ਹੈ। ਬਾਬਾ ਨਵ ਖੰਡੀ ਜੀ (ਇਕ ਉਦਾਸੀ ਸਾਧੂ) ਨੇ ਉਜਾਗਰ ਕੀਤਾ ਹੈ। ਇਥੋਂ ਹਜ਼ੂਰ ਚਲ ਕੇ ਕਰਾਚੀ ਬੰਦਰ (ਸਮੁੰਦਰ ਕੰਢੇ ਇਕ ਸ਼ਹਿਰ) ਜਾ ਬੈਠੇ। ਅਕਾਲੀ ਬੁੰਗੇ ਦੇ ਨਾਮ ਨਾਲ ਇਹ ਥਾਂ ਅੱਜਕਲ੍ਹ ਮਸ਼ਹੂਰ ਹੈ। ਸਿੰਘਾਂ ਨੇ ਬੜੀਆਂ ਕੁਰਬਾਨੀਆਂ ਦੇ ਕੇ ਪ੍ਰਾਪਤ ਕੀਤਾ। ਇਥੋਂ ਉਠ ਕੇ ਬਾਬਾ ਜੀ ਅਦਨ ਦੇ ਕਿਲੇ ਹੇਠ ਜਾ ਬਿਰਾਜੇ ਮੈਂ ਸੱਯਦ ਜੱਥੇ ਨਾਲ ਹੱਜ ਨੂੰ ਜਾਂਦੇ ਇਥੇ ਪੁੱਜਾ। ਇਥੇ ਨਾਨਕ ਸ਼ਾਹ ਕਲੰਦਰ ਦੇ ਨਾਂ ਦਾ ਬੜਾ ਸੁੰਦਰ ਅਸਥਾਨ ਹੈ। ਇਥੋਂ ਉਠ ਜੱਦੇ ਸ਼ਰੀਫ਼ ਪੁਜੇ ਤੇ ਮਾਈ 'ਹਵਾ' ਦੀ ਕਬਰ ਪਾਸ ਜਾ ਬੈਠੇ। ਇਥੇ ਭੀ ਨਾਨਕ ਸ਼ਾਹ ਕਲੰਦਰ ਦੇ ਨਾਮ ਦਾ ਬੜਾ ਵੱਡਾ ਸਥਾਨ ਹੈ। ਪਰ ਮੈਂ ਨਹੀਂ ਮੰਨਦਾ ਕਿ ਬਾਬੇ ਨੇ ਭੇਖ ਬਦਲਿਆ ਹੋਵੇ।" ਜੱਦੇ ਤੋਂ ਬਾਈ ਕੋਹ ਦੀ ਵਿਥ ਤੇ ਬਾਬਾ ਜੀ 'ਨਾਨਕ ਸ਼ਾਹ ਫਕੀਰ', ਸ਼ਾਹ ਸ਼ਰਫ ਦੇ ਉਠ ਦੇ ਅੱਗੇ ਟੁਰੀ ਗਏ। ਸ਼ਾਹ ਸ਼ਰਫ਼ ਪਾਨੀਪਤੋਂ ਜਥਾ ਲੈ ਕੇ ਆਯਾ-ਸੀ ਤੇ ਜਥੇਦਾਰ ਸੀ। ਪਾਕਬਾਜ਼ ਰਬੀ ਪਿਆਰ ਵਾਲਾ ਸੀ। ਇਹ ਤਾਜਦੀਨ ਲਿਖ ਰਿਹਾ ਹੈ। ਸ਼ਾਹ ਸ਼ਰਫ਼ ਨੇ ਪੁੱਛਿਆ ਅੱਗੇ ਜਾ ਰਿਹਾ ਕੌਣ ਹੈ ? ਉੱਤਰ ਮਿਲਿਆ

ਹਿੰਦੂ ਕਹਾਂ ਤਾ ਮਾਰੀਐ ਮੁਸਲਮਾਨ ਭੀ ਨਾਹਿ ॥
ਪੰਜ ਤਤ ਕਾ ਪੁਤਲਾ ਨਾਨਕ ਮੇਰਾ ਨਾਉਂ ॥ (ਜਨਮ ਸਾਖੀ ਭਾਈ ਬਾਲਾ)

ਇਥੋਂ ਆਪ ਹਜ਼ਰਤ ਅਲੀ ਦੀ ਕਬਰ ਤੇ ਜਾ ਬਿਰਾਜੇ। ਹਜ਼ਰਤ ਪੀਰਾਨੇ ਪੀਰ ਸ਼ੇਖ ਅਬਦੁਲ ਕਾਦਰ ਜੀਲਾਣੀ ਦੇ ਸ਼ਹਿਰ ਬਗਦਾਦ ਪੁੱਜੇ। ਜਿਸਦੇ ਪੰਜਵੇਂ ਸਥਾਨ ਤੇ ਪੀਰ ਅਬਦੁਲ ਰਹਿਮਾਨ ਸਨ। ਇਸ ਥਾਂ ਆਪਨੇ "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ" ਪਉੜੀ ਦਾ ਉਚਾਰਨ ਕੀਤਾ ਜਿਸ ਦੀ ਵਿਆਖਿਆ ਅਰਬੀ ਵਿਚ ਕੀਤੀ। ਜਿਸ ਨੇ ਇਸਲਾਮੀ ਦੁਨੀਆਂ ਦੀਆਂ ਬੁਨਿਆਦੀ ਮਾਨਤਾਵਾਂ ਦੇ ਹੋਣ ਕਾਰਨ ਆਪਦੇ ਖਿਲਾਫ਼ ਫਤਵਾ ਜਾਰੀ ਕਰ ਦਿੱਤਾ।

'ਗੁਨੀਆਤੇ ਸਾਲਾਹੀਨੇ' ਜੋ ਅਬਦੁਲ ਕਾਦਰ ਜੀਲਾਨੀ ਸਾਹਿਬ ਨੇ ਆਪਣੀ "ਸੁਆਨੇ ਉਮਰੀ" ਭਾਵ ਸਵੈ ਜੀਵਨੀ ਲਿਖੀ ਉਸ ਵਿਚ ਸਾਰੇ ਬ੍ਰਿਤਾਂਤ ਦਾ ਜ਼ਿਕਰ ਹੈ :

ਐ ਪੀਰੇ ਦਸਤਗੀਰ ਤੂ ਦਸਤ ਮਰਾ ਬਗੀਰ।
ਦਸਤਮ ਦੂਨਾ ਬਗੀਰ ਕਿ ਗੋਇੰਦ ਦਸਤਗੀਰ।
ਤਕਸੀਰੇ ਨਫਸ ਮਾ ਰਾ ਰਜ਼ਾ ਬੂਦੇ ਨਮੇ ਰਿਸਦ।

ਪੀਰ ਦਸਤਗੀਰ ਦਾ ਜਦ ਪਰਸਪਰ ਮੇਲ ਹੋਇਆ ਤਾਂ ਉਸਦੇ ਜੋ ਚੇਲੇ ਉਥੇ ਹਾਜ਼ਰ ਸਨ, ਜਿਨ੍ਹਾਂ ਨੇ ਇਨ੍ਹਾਂ ਕਾਫਰਾਂ ਨੂੰ ਮਾਰਨ ਦਾ ਹੁਕਮ ਦਿੱਤਾ ਸੀ ਕਹਿਣ ਲੱਗਾ। ਅਰਬੀ ਵਿਚ :

ਹਾਜ਼ਰੀਨ ਜਿਸ ਨੂੰ ਮੈਂ ਸਜਦਾ ਕੀਤਾ ਹੈ ਹੈਰਾਨ ਨਾ ਹੋਵੋ ਮੈਂ ਪਹਿਚਾਨ ਕੇ ਨਿਵਿਆ ਹਾਂ ਤੁਸੀਂ ਭੀ ਸਜਦਾ ਕਰੋ ਤੇ ਸਲਾਮ ਭੇਜੋ ਇਹ ਨਬੀ ਹੈ ਪੀਰ ਨਹੀਂ। ਮੇਰੀਆਂ ਅੱਖਾਂ ਨਾਲ ਵੇਖੋ ਤਾਂ ਖੁਦਾ ਹੈ।

ਇਸੇ ਦੌਰਾਨ ਇਕ ਆਦਮੀ ਨੇ ਆ ਕੇ ਕਿਹਾ ਫ਼ਕੀਰ ਜੀ ਤੁਸੀਂ ਗਾਂਦੇ ਕਿਉਂ ਹੋ ਜਵਾਬ ਵਿਚ ਆਪਨੇ ਫੁਰਮਾਯਾ। ਮੁਹਿਮਦ ਸਾਹਿਬ ਨਾਬਾਗ ਆਇਸਾ ਨੂੰ ਆਪਣੇ ਮੋਢੇ ਤੇ ਚੁੱਕ ਕੇ ਗਾਣਾ ਸੁਣਨ ਜਾਂਦੇ ਸਨ। ਸਭ ਨੇ ਗੁਰੂ ਜੀ ਦੀ ਉਸਤਤ ਕੀਤੀ ਤੇ ਸਿਰ ਨਿਵਾਯਾ।

**ਬਹਿਲੋਲ ਉਧਾਰ :** ਬਹਿਲੋਲ ਤੱਕ ਗੁਰੂ ਜੀ ਦੀ ਉਸਤਤ ਪੁੱਜ ਚੁੱਕੀ ਸੀ। ਦਜਲਾ ਦੇ ਕਿਨਾਰੇ ਆਪ ਦਾ ਨਿਵਾਸ ਇਕ ਕੁਟੀਆ ਵਿਚ ਸੀ। ਜਦ ਗੁਰੂ ਜੀ ਇਸ ਤਰਫ਼ ਆਏ ਪਰਸਪਰ ਮੇਲ ਹੋਇਆ ਬੜੀ ਆਉ ਭਗਤ ਕੀਤੀ ਗਿਆਨ ਦੀਆਂ ਗੱਲਾਂ ਚਲੀਆਂ। ਰੋਟੀ ਵੇਲਾ ਹੋ ਗਿਆ। ਬਹਿਲੋਲ ਨੇ ਆਪਣੇ ਮੁਰੀਦ (ਚੇਲੇ) ਰਜ਼ਾ ਨੂੰ ਵਾਜ ਮਾਰੀ ਖਾਣ ਦੀ ਸਮੱਗਰੀ ਲਿਆਵੇ। ਤਾਂ ਗੁਰੂ ਜੀ ਨੇ ਕਹਿਆ ਵਸਤਾਂ ਕਿਸੇ ਇਨਸਾਨ ਤੋਂ ਲਿਆਣਾ। ਪੀਰ ਨੇ ਕਿਹਾ, ਮਹਾਰਾਜ ਇਸ ਸ਼ਹਿਰ ਦੀ ਹਰ ਰੂਹ ਪਵਿੱਤਰ ਹੈ ਸਭ ਦਾ ਯਕੀਨ ਤੇ ਭਰੋਸਾ ਸੀ। ਗੁਰੂ ਜੀ, ਤੁਹਾਨੂੰ ਵਹਿਮ ਹੈ। ਅਪਨੇ ਸਿਰ 'ਤੇ ਕੰਘਾ ਫੇਰਿਆ ਤੇ ਦੋ ਵਾਲ ਨਿਕਲੇ ਉਨ੍ਹਾਂ ਦੇ ਕੁੰਡਲ ਬਣਾ ਕੇ ਰਜ਼ਾ ਤੋਂ ਪੁੱਛਿਆ ਇਹ ਕੀ ਹਨ ? ਉੱਤਰ ਦਿੱਤਾ ਜੀ ! ਵਾਲ ਹਨ। ਹਜ਼ੂਰ ਨੇ ਫੁਰਮਾਇਆ ਰਜ਼ਾ ਇਹ ਐਨਕ ਹੈ ਇਸ ਰਾਹੀਂ ਪਰਖ ਕਰ ਲੈਣਾ ਇਨਸਾਨ ਕੌਣ ਹੈ। ਟਕਾ ਤੇ ਐਨਕ ਰਜ਼ਾ ਨੇ ਰੁਮਾਲੇ ਬਨ੍ਹ ਲਈ ਤੇ ਟੁਰ ਪਿਆ।

ਬਜ਼ਾਰ ਜਾ ਪੁੱਜਾ ਰੁਮਾਲ ਖੋਲ੍ਹ ਐਨਕ ਲਾ ਲਈ ਜਦ ਪਹਿਲੀ ਹੀ ਦੁਕਾਨ ਤੇ ਗਿਆ ਤਾਂ ਦੁਕਾਨਦਾਰ ਹਿਰਨ ਨਜ਼ਰ ਆਇਆ, ਦੂਜਾ ਮੁਰਗਾ ਇਸ ਤਰ੍ਹਾਂ ਸਾਰੇ ਬਾਜ਼ਾਰ ਘੁੰਮ ਗਿਆ। ਦਿਨ ਲੰਘ ਗਿਆ ਹਾਰ ਕੇ ਵਾਪਸ ਆਣ ਲੱਗਾ। ਇਕ ਮਾੜੀ ਜਿਹੀ ਦੁਕਾਨ ਤੇ ਜਟਾ ਜੂਟ ਸੂਰਤ ਦਿਸੀ ਐਨਕ ਨੇ ਸਹੀ ਸਿੱਧ ਕੀਤਾ ਜਦ ਕਿ ਹੋਰ ਸਭ ਜੂਨੀਆਂ ਵਿਚ ਭੌਂਦੇ ਦਿਸੇ। ਟਕਾ ਦਿੱਤਾ ਤੇ ਰਸਦ ਮੰਗੀ ਚਾਵਲ ਤੇ ਦਾਲ ਮਿਠਾ ਆਦਿ ਲੈ ਹਵਾਲੇ ਕੀਤੇ। ਰਜ਼ਾ ਹੈਰਾਨ ਸੀ ਏਨੀ ਸਮੱਗਰੀ ਭੁਲ ਕਰ ਦੇ ਦਿੱਤੀ ਹੈ ਤਾਂ ਦੁਕਾਨਦਾਰ ਨੇ ਉਹ ਟਕਾ ਦੇਖ ਬੋਲਿਆ ਮੈਂ ਚੰਗੀ ਤਰ੍ਹਾਂ ਪਛਾਣ ਕੇ ਸੌਦਾ ਦਿੱਤਾ ਹੈ। ਇਸ ਟਕੇ ਦੀ ਕੀਮਤ ਉਹ ਹੀ ਜਾਣਦਾ ਹੈ। ਤੁਸੀਂ ਜਲਦੀ ਜਾਉ ਤੁਹਾਡੀ ਉਡੀਕ ਹੋ ਰਹੀ ਹੈ, ਮੋੜਵਾਂ ਜਵਾਬ ਸੀ, ਆਦਮੀ ਕਮਾਲ ਦੇ ਨਜ਼ਰ ਆਉਂਦੇ ਹਨ ਮੇਰਾ ਆਵਾ ਗਵਨ ਮਿਟੇਗਾ।

ਇਸ ਫੇਰੀ ਸਮੇਂ ਸਾਰੇ ਪਾਸੇ ਪਾਣੀ ਖਾਰਾ ਸੀ। ਗੁਰੂ ਜੀ ਦੇ ਦੱਸੇ ਅਨੁਸਾਰ ਜਿਸ ਥਾਂ ਖੂਹ ਲਾਇਆ ਗਿਆ ਕੇਵਲ ਉਸਦਾ ਹੀ ਪਾਣੀ ਮਿੱਠਾ ਸੀ। ਉਥੇ ਲੱਗੇ ਖੁਤਬੇ ਵਿਚ ਗੁਰੂ ਜੀ ਦਾ ਜ਼ਿਕਰ ਹੈ ਜਿਸ ਦੇ ਪਾਸ ਹੀ ਖੂਹ ਹੈ।

### ਪਿਤਾ ਜੀ ਨਾਲ ਸੰਬਾਦ

ਹੱਜ ਕਰਦੇ 'ਸਯਾਹਤੇ ਬਾਬਾ ਨਾਨਕ ਫੱਕਰ' ਪੁਸਤਕ ਬਾਰੇ ਪਿਤਾ ਜੀ ਨਾਲ ਜ਼ਿਕਰ ਕਰਨਾ ਮੁਨਾਸਬ ਸਮਝਿਆ ਸਵੇਰ ਸਮੇਂ ਰਾਹੀ ਤੇ ਆਜੜੀ ਆਦਿ, ਦਾਲ ਪਾਣੀ ਲਈ ਜੁਟੇ ਹੋਏ ਸਨ। ਅਜ਼ਾਨ ਦਾ ਵਕਤ ਹੋ ਗਿਆ ਮੈਂ ਆਪਣੇ ਕਮਰੇ 'ਚੋਂ ਨਿਕਲ ਪਿਤਾ ਜੀ ਦੇ ਕਮਰੇ ਤੇ ਦਸਤਕ ਦਿੱਤੀ ਤੇ ਪੁਸਤਕ ਦੀ ਗੱਲ ਛੇੜੀ। ਮੈਂ ਤਾਂ ਪੜ੍ਹ ਕੇ ਹੈਰਾਨ ਹਾਂ ਆਪ ਪੜ੍ਹ ਕੇ ਕੋਈ ਰਾਇ ਕਾਇਮ ਕਰੋ, ਇਸਲਾਮ ਦੀ ਜੜ੍ਹ ਕਮਜ਼ੋਰ ਪ੍ਰਤੀਤ ਹੁੰਦੀ ਹੈ। ਮੈਂ ਅੱਸਲਾਮੰ ਅਲੈਕਮੁ ਕਰ ਵਾਪਸ ਮੁੜ ਆਯਾ। ਤਿੰਨ ਦਿਨ ਆਸ ਕੀਤੀ ਫਿਰ ਆਪ ਜਾ ਕੇ ਪੁੱਛਿਆ ਅਤੇ ਕਿਤਾਬ ਦੀ ਮੰਗ ਕੀਤੀ। ਜਵਾਬ, ਇਨਕਾਰ ਸੀ। ਏਨੇ ਨੂੰ ਬੈਤੁਲ ਮੁੱਕਦਸ (ਇਕ ਪਵਿੱਤਰ ਅਸਥਾਨ) ਜਾਂਦਾ ਕਾਫ਼ਲਾ ਨਜ਼ਰ ਆਇਆ।

ਮੈਂ ਬਿਨਾ ਦੱਸੇ ਕਾਫ਼ਲੇ ਨਾਲ ਤੁਰ ਪਿਆ ਜੋ ਕਚਾਵੇ ਵਾਲਾਸਿੰਧੀ ਖਾਨਦਾਨ ਨਾਲ ਸੰਬੰਧਤ ਸੀ। ਉਸਨੇ ਸੁਨਹਿਰੀ ਅੱਖਰਾਂ ਵਾਲਾ ਅਰਬੀ ਦਾ ਗੁਟਕਾ ਰੱਖਿਆ ਹੋਇਆ ਸੀ, ਜੋ ਅਰਬੀ ਵਿਚ ਜਪੁਜੀ ਸਾਹਿਬ ਸੀ। ਇਸ ਪ੍ਰੇਮੀ ਦੀ ਸਹਾਇਤਾ ਨਾਲ 'ਨਾਨਕ ਸ਼ਾਹ ਕਲੰਦਰ' ਦੇ ਥੜੇ ਦੇ ਦਰਸ਼ਨ ਕੀਤੇ ਜਿਸ ਤੇ ਸਫੇਦ ਚਾਦਰ ਵਿਛੀ ਸੀ। ਤਿੰਨ ਚਾਰ ਆਦਮੀ ਅਰਬੀ ਵਿਚ ਕੀਰਤਨ ਕਰ ਰਹੇ ਸਨ। ਮੈਂ ਉਨ੍ਹਾਂ ਦਾ ਮਜ਼੍ਹਬ ਪੁੱਛਿਆ, "ਫਲਾ ਹਾਜ਼ਾ ਮਜ਼ਹਬਹੂ ?" ਉੱਤਰ, ਅਲ੍ਹਾ ਇਨਾਹੂ ਨਾਨਕ ਸ਼ਾਹ ਹਿੰਦੁਲ ਪੀਰ।

ਤੁਹਾਡਾ ਨਬੀ ਕੌਣ ਹੈ ? ਉੱਤਰ,

ਨਾਨਕ ਨਬੀਜਨ ਵ ਅਨ ਆਮਨਾ ਬੇਹੀਂ

ਭਾਵ ਨਾਨਕ ਸਾਡਾ ਨਬੀ ਤੇ ਈਮਾਨ ਹੈ।

ਕਲਾਮੇ ਨਬੀਜਨ ਸਲਾਮਤ ਅਜਾਤ ਹੀ।

ਕਿਤਾਬੁਨ, ਕਰਾਮਾਤੁਨ, ਉਮਾਤੁਨ

ਕਿਤਾਬ, ਸ਼ਕਤੀ ਤੇ ਸ਼ਿਸ਼ (ਪੈਗ਼ੰਬਿਰਾਂ ਦੀਆਂ ਤਿੰਨ ਨਿਸ਼ਾਨੀਆਂ ਹੁੰਦੀਆਂ ਹਨ)

ਜਿਸ ਨੂੰ ਮੁਖਾਤਬ ਸਾਂ ਉਹ ਚੁਪ ਰਿਹਾ ਤੇ ਇਕ ਬ੍ਰਿਧ ਬਾਬੇ ਨੇ ਛਾਤੀ ਠੋਕ ਕੇ ਕਿਹਾ, "ਅਮਾ ਉਮਤੀ" ਭਾਵ, ਅਸੀਂ ਸਾਰੇ ਉਸਦੀ ਉਮੱਤ ਹਾਂ। ਆਪਣੇ ਬਗਲ ਵਿਚੋਂ ਉਨ੍ਹਾਂ ਮੈਨੂੰ ਛੋਟਾ ਗੁਟਕਾ ਵਿਖਾ ਕੇ ਕਹਿਆ "ਹਾਜ਼ਾ ਕਲਾਮੁਨ" ਇਹੋ ਕਲਾਮੇ ਪਾਕ ਹੈ। "ਹਾਜ਼ਾ ਬੈਤੁਲਾ ਸ਼ਹਾਦਨ ਯੁਮੇ ਹਸ਼ਰ।" ਭਾਵ ਇਹ ਕਾਬਾ ਭੀ ਕਿਆਮਤ ਦੇ ਦਿਨ ਹਾਮੀ ਭਰੇਗਾ। ਮੈਂ ਗੁਰੂ ਨਾਨਕ ਦਾ ਤਵਾਫ ਕੀਤਾ ਸੀ। ਇਨ੍ਹਾਂ ਸਵਾਲਾਂ ਜਵਾਬਾਂ ਨੇ ਸ਼ਰਧਾ ਵਧਾ ਦਿੱਤੀ ਹੁਣ ਛੇਤੀ ਮਦੀਨੇ ਪੁੱਜਣ ਦੀ ਆਸ, ਕਿ ਪਿਤਾ ਜੀ ਦੀ ਰਾਏ ਲਵਾਂ।

ਮਦੀਨੇ ਪਿਤਾ ਜੀ ਮਿਲੇ ਮੇਰੀ ਵਿਆਕੁਲਤਾ ਦੇਖ ਕਿਤਾਬ ਵਾਪਸ ਕਰ ਦਿੱਤੀ ਤੇ ਕਹਿਆ ਇਥੇ ਅਸੀਂ ਕਹਾਣੀਆਂ ਪੜ੍ਹਨ ਲਈ ਨਹੀਂ ਆਏ। ਆਪਣਾ ਮਕਸਦ ਹਾਸਲ ਕਰੋ। ਇਸੇ ਤਰ੍ਹਾਂ ਰਾਤ ਆ ਗਈ ਕਿਤਾਬ ਪੜ੍ਹ ਕੇ ਅਰਦਾਸ ਕੀਤੀ, ਜੋ ਇਹ ਸਚੀ ਹੈ ਤੇ ਮੇਰੇ ਤੇ ਮਿਹਰ ਕਰਕੇ ਮੈਨੂੰ ਰਸਤਾ ਦਿਓ। ਸੁਫਨਾ ਆਇਆ, ਕਿਆਮਤ ਸਾਹਮਣੇ ਸੀ। ਸਾਰੇ ਜੀਵ ਆਪੋ ਆਪਣੇ ਕਰਮ ਹੱਥਾਂ ਵਿਚ ਲਈ ਖੜੋਤੇ ਸਨ ਭੈਭੀਤ, ਵਾਯੂ ਮੰਡਲ ਵੀ ਭੈਭੀਤ ਕਰਨ ਵਾਲਾ। ਏਨੇ ਨੂੰ ਈਸਾ ਜੀ ਆਏ ਜਿਨ੍ਹਾਂ ਦੀ ਉਮੱਤ ਨਾਲ ਸੀ ਅਤੇ ਈਸਾ ਦਾ ਕਲਾਮ ਪੜ੍ਹ ਰਹੀ ਸੀ। ਜੀਵਾਂ ਦੀ ਕਸ਼ਟ ਨਿਵਿਰਤੀ ਨਾ ਹੋਈ ਆਸ ਟੁੱਟ ਗਈ। ਫੇਰ ਵੇਖਿਆ ਉਹ ਸਜੇ ਪਾਸੇ ਪਾਲਕੀ ਨੂੰ ਮੱਥਾ ਟੇਕ ਖਲੋ ਗਏ। ਫਿਰ ਮੂਸਾ ਦੇ ਆਉਣ

ਦਾ ਨਾਹਰਾ ਲੱਗਾ। ਈਸਾ ਦੀ ਤਰ੍ਹਾਂ ਮੱਥਾ ਟੇਕ ਖਲੋ ਗਏ। ਉਮਤ ਮੂਸਾ ਦੀ ਮਖਲੂਕ ਵਿਚ ਰਲ ਗਈ। ਤੀਜੇ ਪੈਗੰਬਰ ਦਾਊਦ ਆਏ ਸਾਰਿਆਂ ਦਾ ਉਹੀ ਹਸ਼ਰ ਹੋਇਆ। ਆਖਰੀ ਅਵਾਜ਼ ਹਜ਼ਰਤ ਮੁਹੰਮਦ ਸਾਹਿਬ ਦੇ ਆਉਣ ਦੀ ਸੀ। ਸਾਰੇ ਖੁਸ਼ ਹੋਏ। ਕਿਉਂ ਜੋ ਆਪਨੇ ਕਿਆਮਤ ਦੇ ਦਿਨ ਸਹਾਇਤਾ ਦਾ ਵਾਹਦਾ ਕੀਤਾ ਸੀ। ਆਪਣੀ ਉਮੱਤ ਨੂੰ ਲੈ ਕੇ ਚੌਥੀ ਥਾਂ ਖਲੋ ਗਏ। ਇਹ ਵੇਖ ਸਾਰਿਆਂ ਦੀ ਘਬਰਾਹਟ ਵੱਧ ਗਈ। ਆਖਿਰ ਵਿਚ ਇਕੱਠ ਵਿਚੋਂ ਆਵਾਜ਼ ਉਠੀ ਮਰਹੱਬਾ, ਸਭਾਨ ਅੱਲ੍ਹਾ, ਬਾਬਾ ਨਾਨਕ ਫ਼ਕੀਰ ਉਲ ਗ਼ਫ਼ੂਰ ਆ ਰਹੇ ਹਨ। ਜਿਧਰ ਨਜ਼ਰ ਕਰਦੇ ਠਾਰ ਦਿੰਦੇ। ਆਪਣੇ ਪਿਛੇ ਕੇਸਰੀ ਨਿਸ਼ਾਨ ਲੈ ਵਾਹਿਗੁਰੂ ! ਵਾਹਿਗੁਰੂ ! ਦਾ ਜਾਪ ਕਰ ਰਹੇ ਸਨ। ਉਹ ਨੂਰ ਤੇ ਜਲਾਲ ਦਾ ਮੁਜੱਸਮਾ, ਜਿਸਦੀ ਚਮਕ ਸਭ ਰੌਸ਼ਨੀਆਂ ਨੂੰ ਸ਼ਰਮਾ ਦਿੰਦੀ ਸੀ। ਦਸਤਾਰ ਗੋਲ ਸਫੈਦ ਸਜਾਈ ਸੀ, ਗੋਡਿਆਂ ਤੱਕ ਕਲੀਦਾਰ, ਚੋਗਾ, ਹੱਥ ਵਿਚ ਆਸਾ ਤੇ ਹੱਥ ਗੋਡਿਆਂ ਤੋਂ ਹੇਠਾਂ ਪੈਂਦੇ ਸਨ ਵੇਖਦਿਆਂ ਜਿਸ ਨੂੰ ਮੋਹਿਤ ਹੋ ਜਾਈਐ। ਸਭ ਆਪਣੀ ਤਕਲੀਫ਼ ਭੁਲ ਗਏ ਤੇ ਵਾਹਿਗੁਰੂ ! ਵਾਹਿਗੁਰੂ ! ਜਾਪ ਰਟਣ ਲੱਗੇ। ਆਪ ਪਾਲਕੀ ਪਾਸ ਆਏ ਤੇ ਸਭ ਇਸ ਖਿਆਲ ਵਿਚ ਸਨ ਕਿ ਖੁਦਾ ਇਸੇ ਪਾਲਕੀ ਵਿਚ ਦਰਸ਼ਨ ਦੇਵੇਗਾ। ਇਹ ਦਿਬਜ ਜੋਤੀ ਉਸ ਪਾਲਕੀ ਵਿਚ ਬੈਠ ਗਈ ਚਾਰੇ ਪਰਦੇ ਉਠਾਨ ਤੇ ਹਜ਼ੂਰ ਦੇ ਅਦਭੁਤ ਜਲਾਲ ਦੇ ਦਰਸ਼ਨ ਹੋਏ। ਸਭ ਨੇ ਸਜਦਾ ਕੀਤਾ ਅਤੇ ਮੈਂ ਵੀ। ਇਤਨੇ ਵਿਚ ਮੇਰੀ ਅੱਖ ਖੁੱਲ੍ਹ ਗਈ।

ਸਵੇਰੇ ਉਠ ਕੇ ਪਿਤਾ ਜੀ ਪਾਸ ਗਿਆ ਤੇ ਸੁਪਨੇ ਦੀ ਤਾਬੀਰ ਪੁੱਛੀ। ਹੱਸ ਕੇ ਕਹਿਣ ਲੱਗੇ, "ਤੈਨੂੰ ਵਹਿਮਾਂ ਵਿਚ ਪੈਣ ਵਾਸਤੇ ਨਹੀਂ ਸੀ ਲਿਆਂਦਾ ਹੋਸ਼ ਕਰ ! ਬੇਹਤਰ ਸੀ ਮਦੀਨਾ ਯੂਨੀਵਰਸਿਟੀ ਤੋਂ ਡਿਗਰੀ ਲੈ ਲੈਂਦੇ।" ਪਿਤਾ ਜੀ ਨੇ ਕਿਹਾ ਨਾਨਕ ਬਾਬਾ ਨੇ ਕਲਾਮ ਮੁਕਾਬਲੇ ਤੇ ਆਪਣੀ ਕਲਾਮ ਬਣਾ ਕੇ ਗਲਤੀ ਕੀਤੀ ਹੈ। ਵੈਸੇ ਕਲਾਮ ਜਾਦੂਭਰੀ ਹੈ ਤੇ ਮੇਰੀ ਅਜ਼ਮਾਈ ਹੋਈ ਹੈ।

ਮੈਂ ਇਕ ਵੇਰਾਂ ਪਹਾੜੀ ਇਲਾਕੇ ਖੂਹੀ ਗੇਟ ਦੇ ਲਾਗੇ ਖਾਨਪੁਰ ਮੁਹੰਮਦ ਯੂਸਫ਼ ਚੈਲਦਾਰ ਦੇ ਠਹਿਰਯਾ। ਇਹ ਇਲਾਕਾ ਤਹਿਸੀਲ ਰਾਜੋਰੀ ਜ਼ਿਲ੍ਹਾ ਮੀਰਪੁਰ ਜੰਮੂ ਵਿਚ ਹੈ। ਦੋ ਸਿੱਖ ਤੇ ਇਕ ਬਿਰਧ ਹਿੰਦੂ ਆਏ ਤੇ ਕਿਹਾ ਉਜਾਗਰ ਸਿੰਘ ਦੇ ਲੜਕੀ ਵਿਆਹੀ ਸੀ ਤ੍ਰੈ ਸਾਲ ਹੋ ਗਏ, ਟੋਰਦਾ ਨਹੀਂ। ਸਾਰੇ ਇਲਾਕੇ ਵਿਚ ਬਦਨਾਮ ਹੋ ਗਿਆ। ਕੋਈ ਉਪਾਅ ਕਰੋ, ਮਰ ਹੀ ਜਾਵੇ ਚੰਗਾ ਹੈ। ਮੈਨੂੰ ਖਵਾਬ ਆਇਆ ਕਾਫ਼ਰ ਮਰੇਗਾ। ਹੋਰ ਕੀ ਚਾਹੀਦਾ। ਉਨ੍ਹਾਂ ਨੂੰ ਛੁਹਾਰਿਆ ਵਿਚ ਕਲਾਮ ਮੰਦਰ ਕੇ ਖਵਾਣ ਨੂੰ ਕਿਹਾ। ਪਰ ਉਸਦਾ ਉਲਟਾ ਅਸਰ ਹੋਇਆ ਉਹ ਸੂਰ ਪਰ ਚੜ੍ਹ ਕੇ ਫਿਰਨ ਲੱਗਾ। ਫਿਰ ਮੈਂ ਹਾਜ਼ਰਾਤ ਭਰੀ (ਮਿਸਮਰੇਜ਼ਮ) ਇਕ ਗਿਆਰਾਂ ਸਾਲ ਦੇ ਮੁੰਡੇ ਨੂੰ ਮਹਿਮੂਲ ਬਣਾ ਕੇ ਉੱਤਰ ਪ੍ਰਸ਼ਨ ਕੀਤੇ। ਉਸਨੇ ਜਵਾਬ ਦਿੱਤਾ ਉਹ ਰੋਜ਼ ਜਪੁਜੀ ਤੇ ਕੀਰਤਨ ਸੋਹਿਲਾ ਰੋਜ਼ ਪੜ੍ਹਦਾ ਹੈ ਜੋ ਅਗਨਵਤ ਹੈ, ਕਲਾਮ ਉਸਦਾ ਪਹਿਰਾ ਦਿੰਦੀ ਹੈ। ਇਸ ਕਰਕੇ ਤੁਹਾਡੀ ਕਲਾਮ ਸੜ ਕੇ ਸਵਾਹ ਹੋ ਜਾਂਦੀ ਹੈ। ਉਸ ਤੱਕ ਪਹੁੰਚਦੀ ਹੀ ਨਹੀਂ ਤੇ ਨਾ ਕੋਈ ਕਲਾਮ ਅਸਰ ਕਰ ਸਕਦੀ ਹੈ। ਪਿਤਾ ਜੀ ਦਾ ਕਹਿਣਾ ਸੀ ਅਰਬ ਵਿਚ ਸਵਾਏ ਇਸ ਦੇ ਕਿ 'ਨਾਨਕ ਵਲੀਯੁਨ ਹਕਾ ਰਬ ਲਾਯਜ਼ਾਲ' ਭਾਵ ਨਾਨਕ ਆਪ ਖੁਦਾ ਸੀ ਅਸੀਂ ਉਸਦੀ ਹਕੀਕਤ ਨੂੰ ਨਹੀਂ ਸਮਝ ਸਕੇ। ਇਥੇ ਉਜਾਗਰ ਸਿੰਘ ਦੇ ਕਿੱਸੇ ਤੋਂ ਪਤਾ ਲੱਗਦਾ ਹੈ ਤੇ ਸਪਸ਼ਟ ਹੈ ਕਿ ਗੁਰਬਾਣੀ ਸਭ ਤੋਂ ਉੱਤਮ ਹੈ। ਕੁਰਾਨ ਦੀ ਬਾਣੀ ਨਾਲੋਂ ਉੱਤਮ ਹੈ। ਦਰਗਾਹ ਵਿਚ ਵੀ ਸਾਥ ਦੇਵੇਗੀ।

## ਯਜੀਦ ਦੀ ਕੁਰਾਨ ਬਾਰੇ ਬ੍ਰੁੱਤਾਂ ਅਤੇ ਸੰਗ ਅਸਵਦ ਬਾਰੇ ਚਰਚਾ

ਜਦੋਂ ਮੁਹੰਮਦ ਸਾਹਿਬ ਨੇ ਆਖਰੀ ਨਬੀ ਹੋਣ ਦਾ ਦਾਅਵਾ ਕੀਤਾ, ਆਪਦੀ ਪਤਨੀ ਆਇਸ਼ਾ ਨੇ ਮੁਖਾਲਫਿਤ ਕੀਤੀ ਤੇ ਫੁਰਮਾਯਾ ਐ ਲੋਕੋ ਇਹ ਤਾਂ ਤੁਸੀਂ ਮਨ ਲਵੋ ਕਿ ਮੁਹੰਮਦ ਨਬੀ ਹਨ ਪਰ ਇਹ ਨਾ ਆਖੋ ਇਨ੍ਹਾਂ ਬਾਅਦ ਹੋਰ ਨਬੀ ਨਹੀਂ ਹੋਵੇਗਾ।

ਪਿਤਾ ਜੀ ਮੇਰੇ ਖਿਆਲਾਤ ਕੁਫ਼ਰ ਸਮ ਸਮਝਦੇ ਤੇ ਸਾਵਧਾਨ ਕਰਦੇ। ਮੈਂ ਬੇਨਤੀ ਕੀਤੀ ਮੇਰੀ ਤਸੱਲੀ ਕਰਾਉ ਕੁਰਾਨ ਕਲਾਮੇ ਇਲਾਹੀ ਹੈ ਯਾ ਨਾਨਕ ਦੀ ਬਾਣੀ।

'ਕੁਰਾਨੀ ਹੁਕਮ ਸਾਬਤ ਸੂਰਤ ਦਾ ਪੂਰਾ ਕਰੋ ਹੱਜ ਨੂੰ ਅਤੇ ਉਮਰੇ ਨੂੰ, ਵਾਸਤੇ ਅੱਲਾ ਦੇ, ਪਾਸ ਜੇਕਰ ਤੁਸੀਂ ਆਉ ਵਿਚ ਘੇਰੇ ਦੇ ਤੁਸੀਂ, ਤਾਂ ਵਿੱਤ ਅਨੁਸਾਰ ਕੁਰਬਾਨੀ ਦੇਵੋ ਅਤੇ ਨ ਮੁੰਡਵਾਉ ਆਪਦੇ ਸਿਰਾਂ ਨੂੰ।' (ਇਸਰਾਰੂਲ ਸਰੀਅਤ)

ਪੰਜਵੇਂ ਬਾਬ ਵਿਚ ਜ਼ਿਕਰ ਕਰਦਾ ਹੈ ਕਿ ਹਜ਼ਾਮਤ ਨੂੰ ਖੂਬਸੂਰਤੀ ਦਾ ਜ਼ਰੀਆ ਬਣਾ ਲਿਆ ਹੈ ਪਰ ਕੁਰਾਨ ਉਸ ਨੂੰ ਮਨ੍ਹਾ ਕਰਦਾ ਹੈ। ਜੋ ਹਾਜੀਆ ਲਈ ਜ਼ਰੂਰੀ ਹੈ ਤੇ ਖੁਦਾ ਦਾ ਹੁਕਮ ਹੈ ਕੁਰਬਾਨੀ ਦੇਣ ਵਾਲੇ ਦੇ ਸਿਰ ਤੇ ਉਸਤਰਾ ਨੇ ਫਿਰਿਆ ਹੋਵੇ ਜੋ ਸਰੀਰ ਦੀ ਸਲਾਮਤੀ ਨਹੀਂ ਰੱਖੇਗਾ। ਉਸ ਦੀ ਕੁਰਬਾਨੀ ਤੇ ਉਮਰਾ ਕਬੂਲ ਨਹੀਂ ਹੋਵੇਗਾ।

ਫਿਰ ਜ਼ਿਕਰ ਬੁੱਤਾਂ ਦਾ, ਤੇ ਬਾਕੀ ਸਾਰੇ ਬੁੱਤ ਤੋੜ ਦਿੱਤੇ ਪਰ ਸੰਗੇ ਅਸਵਦ ਕਾਬੇ ਦੀ ਦੀਵਾਰ ਵਿਚ ਮੁਹੰਮਦ ਸਾਹਿਬ ਦੇ ਹੱਥੋਂ ਟਿਕਾਇਆ ਜਿਸ ਪੱਥਰ ਦਾ ਚੁੰਮਣਾ ਸੁਬਾਬ ਸਮਝਿਆ ਜਾਂਦਾ ਹੈ ਪਰ ਬੰਦ ਅੱਖਾਂ ਨਾਲ। ਹਜ਼ਰਤ ਇਬਰਾਹੀਮ ਜੁਮੇ ਦੀ ਤਾਜ਼ੀਮ ਕਰਦੇ ਸਨ ਜੋ ਸ਼ੁੱਕਰ ਦੇਵਤਾ ਦੀ ਤਾਜ਼ੀਮ ਹੈ। ਸੰਗੇ ਅਸਵਦ ਈਰਾਨ ਤੋਂ ਲਿਆਂਦਾ ਗਿਆ ਜਿਸ ਦੇ ਈਰਾਨੀ ਬਾਦਸ਼ਾਹ ਗਵਾਹ ਹਨ ਤੇ ਪਰਸਤਸ਼ ਕਰਦੇ ਸਨ। ਪਿਤਾ ਜੀ ਇਸ ਧਰਤੀ ਤੇ ਪੰਦਰਾਂ ਫੀਸਦੀ ਨਾਨਕ ਸ਼ਾਹ ਨਾਮ ਲੇਵਾ ਹਨ।

ਪਿਤਾ : ਮੈਂ ਨਹੀਂ ਮੰਨਦਾ। ਅਰਬ ਵਿਚ ਨਾਨਕ ਪੈਰੋਕਾਰ ਹਰਗਿਜ਼ ਨਹੀਂ ਹੋ ਸਕਦਾ।

ਮੈਂ ਦਾਸ : ਹੁਕਮ ਹੋਵੇ ਤਾਂ ਐਸੇ ਸੱਜਣ ਨਾਲ ਮੁਲਾਕਾਤ ਕਰਾਵਾਂ।

ਪਿਤਾ : ਜ਼ਰੂਰ।

ਮੈਂ ਫਿਰ, ਮਦੀਨੇ ਨਾਨਕ ਨਾਮ ਲੇਵਾ, ਮਹਿਬੂਬ ਬਿਨ ਜਾਫਰੀ ਸੀ ਅਤੇ ਹਜ਼ਰਤ ਇਮਾਮ ਜਾਅਫਰ ਦੀ ਔਲਾਦ ਵਿਚੋਂ ਸੀ, ਪਿਤਾ ਜੀ ਨਾਲ ਗੱਲਬਾਤ ਕਰਾਈ। ਮਹਿਬੂਬ ਨੇ ਦੱਸਿਆ ਖਿਲਾਫਤ ਦੇ ਪ੍ਰਭਾਵ ਕਰਕੇ ਅਸੀਂ ਤਬਲੀਗ ਨਾਨਕੀ ਨਹੀਂ ਕਰ ਸਕਦੇ, ਵਰਨਾ ਸਾਰਾ ਦੇਸ਼ ਨਾਨਕ ਸ਼ਾਹੀ ਹੋ ਜਾਵੇ। ਹੁਣ ਇਕ ਸੌ ਚੌਦਾਂ ਘਰ ਜਟਾ ਜੂਟ ਨਾਨਕ ਬਾਬੇ ਦੇ ਪੁਜਾਰੀ ਹਨ ਤੇ ਇਕ ਖੁਦਾ ਦੇ ਕਾਇਲ ਹਨ।

**ਜੱਦੇ ਪੁੱਜਣਾ**

ਮੱਕੇ ਤੋਂ ਵਾਪਸ ਅਲਵਿਦਾ ਕਰਨ ਲਈ ਪਿਤਾ ਜੀ ਇਕ ਮੀਲ ਬਾਹਰ ਆਏ। ਜੱਦੇ ਪੁੱਜਾ ਇਥੇ ਮਾਈ ਹਵਾ ਦੀ ਕਬਰ ਨੇੜੇ ਹਜ਼ੂਰ ਬਾਬਾ ਨਾਨਕ ਦਾ ਅਸਥਾਨ ਹੈ। ਇਥੋਂ ਦੇ ਪੁਜਾਰੀ ਬਹੁਤ ਪ੍ਰੇਮੀ ਤੇ ਖੁਦਾਪ੍ਰਸਤ ਹਨ। ਇਕ ਨੇ ਦੱਸਿਆ ਮੈਂ ਹਰ ਪੂਰਨਮਾਸ਼ੀ ਕਰਾਚੀ ਗੁਰਦੁਆਰਾ ਸਚਖੰਡ ਵਿਖੇ ਜਾਂਦਾ ਹਾਂ। ਇਨ੍ਹਾਂ ਦੀ ਮਜਲਸ ਨੇ ਮੇਰੀ ਜ਼ਿੰਦਗੀ ਤੇ ਬੜਾ ਅਸਰ ਪਾਇਆ ਹੈ। ਇਸ ਪ੍ਰੇਮੀ ਦਾ ਨਾਂ ਵਲੀਦ ਇਬਨੇ ਸ਼ਾਹਲਬ ਸੀ। ਇਸ ਤਰ੍ਹਾਂ ਦੋ ਮਈ ਉਨੀ ਸੌ ਤੀਹ ਨੂੰ ਘਰ, ਮੀਰਪੁਰ ਪੁੱਜਾ। 20 ਫਰਵਰੀ, 1931 ਨੂੰ ਘਰ ਚਿੱਠੀ ਮਿਲੀ ਤੇ ਜੀਵਨ ਸੁਧਾਰਨ ਲਈ ਕਿਸੇ ਦੀ ਸ਼ਰਨ ਲੈਣੀ ਉਚਿਤ ਸਮਝੀ। ਲਾਹੌਰ ਆਇਆ। ਇਥੇ ਦਾਤਾ ਵਾਸ ਦੇ ਨੇੜੇ ਆਰੀਆ ਸਮਾਜ ਮਿਸ਼ਨ ਦਾ ਗੁਰਦਿਤ ਭਵਨ ਸਟੋਰ ਸੀ। ਇਸ ਮੱਤ ਦਾ ਵੀ ਇਕ ਮਹੀਨਾ ਮੁਤਾਲਿਆ ਕਰਨ ਬਾਅਦ 'ਨਿਯੋਗ' (ਸਨਾਤਨ ਧਰਮ ਅਨੁਸਾਰ ਵਿਆਹ ਕਰਨ ਦਾ ਢੰਗ) ਨਾਲੋਂ ਨਫ਼ਰਤ ਕਰ ਛੋੜਨਾ ਪਿਆ।

ਮਾਲ ਰੋਡ ਤੇ ਗਿਰਜਿਆਂ ਵਿਚ ਪਾਦਰੀਆਂ ਨਾਲ ਬਚਨ ਬਿਲਾਸ ਹੋਏ ਉਨ੍ਹਾਂ ਤੋਂ ਪਤਾ ਲਗਿਆ ਮਸੀਹ ਖੁਦਾ ਦਾ ਬੇਟਾ ਹੈ। ਤਸੱਲੀ ਨਾ ਹੋਈ ਖੋਜ ਨੇ ਦੱਸਿਆ ਯੂਸਫ ਬਖਾਰ ਦਾ ਬੇਟਾ ਹੈ। (ਕਿਤਾਬ ਮਤੀ ਲੂਕਾ ਆਇਤ 13/55 ਲੂਕਾ 3/23 ਯੂਹਨਾ 1/45 ਆਦਿ)। ਤਿੰਨ ਮਹੀਨੇ ਲੰਘ ਗਏ ਪ੍ਰੇਸ਼ਾਨੀ ਵਿਚ ਜੁਮੇ ਦੀ ਨਿਮਾਜ਼ ਜਾਮਾ ਮਸਜਦ ਵਿਚ ਪੜਨੀ ਨੀਅਤ ਕੀਤੀ। ਨਿਮਾਜ਼

ਪੜ੍ਹਦੇ ਪੜ੍ਹਦੇ ਲਿਆਲਾਤਘ ਦਾ ਹੜ੍ਹ ਆ ਗਿਆ ਵਿਚੋਂ ਛੱਡ ਦਿੱਤੀ। ਨਿਮਾਜ਼ ਬਾਅਦ ਬਾਹਰ ਪੌੜੀਆਂ ਤੇ ਆ ਬੈਠਾ।

ਇਸੇ ਵੈਰਾਗ ਮਈ ਅਵਸਥਾ ਵਿਚ ਸਾਹਮਣੇ ਇਕ ਬਜ਼ੁਰਗ ਸਿੱਖ ਜਾਂਦੇ ਬੜੇ ਪਿਆਰੇ ਲੱਗੇ ਉਠ ਕੇ ਜਾ ਮਿਲਿਆ ਪੁੱਛਿਆ ਕਿਧਰ ਜਾ ਰਹੇ ਹੋ ? ਉੱਤਰ ਸੀ : ਗੁਰਦੁਆਰੇ। ਮੈਂ ਫਿਰ ਪ੍ਰਸ਼ਨ ਕੀਤਾ। ਕੀ ਮੈਂ ਭੀ ਜਾ ਸਕਦਾ ਹਾਂ ? ਉੱਤਰ ਇਸ ਦੁਆਰੇ ਤੇ ਹਰ ਕੋਈ ਜਾ ਸਕਦਾ ਹੈ। ਡੇਰਾ ਸਾਹਿਬ ਪੁੱਜਾ ਉਹ ਤਾਂ ਅੰਦਰ ਚਲੇ ਗਏ। ਪਰ ਸੇਵਾਦਾਰ ਨੇ ਮੇਰੇ ਤੋਂ ਪੁੱਛ ਕੀਤੀ ਕੋਈ ਨਸ਼ੀਲੀ ਚੀਜ਼ ਜਾਂ ਸਿਗਰਟ ਪਾਸ ਤਾਂ ਨਹੀਂ ? ਮੇਰਾ ਉੱਤਰ ਸੀ ਕੋਈ ਨਹੀਂ। ਉਸੇ ਗੁਰਮੁਖ ਦੀ ਤਲਾਸ਼ ਸੀ ਪਰ ਨਾ ਮਿਲੇ। ਪੁੱਛ ਕੀਤੀ ਕਿ ਬਾਹਰ ਨਾ ਗਏ ਹੋਣ। ਪਰ ਉਹ ਉਥੋਂ ਹੀ ਸਨ ਮੇਰੇ ਤੋਂ ਉਹਲੇ।

ਜਥੇਦਾਰ ਅਛਰਾ ਸਿੰਘ ਨਾਲ ਮੁਲਾਕਾਤ ਹੋਈ। ਮੂਰਤੀ ਪੂਜਾ ਤੇ ਪ੍ਰਸ਼ਨ ਉੱਤਰ ਹੋਏ। ਮੈਂ ਤਸਵੀਰਾਂ ਬਾਰੇ ਪੁੱਛਿਆ, ਉੱਤਰ, ਯਾਦਗਾਰੀ ਹਨ, ਮੂਰਤੀ ਪੂਜਾ ਕਰਕੇ ਨਹੀਂ।

ਪ੍ਰਸ਼ਨ ਮੱਥਾ ਟੇਕਣਾ ? ਉੱਤਰ, ਮੈਂ ਈਸ਼ਵਰੀ ਗਿਆਨ ਨੂੰ ਮੰਨਦਾ ਅਤੇ ਧਾਰਨ ਕਰਦਾ ਹਾਂ, ਜੋ ਉਪਦੇਸ਼ ਗੁਰੂ ਗ੍ਰੰਥ ਸਾਹਿਬ ਤੋਂ ਮਿਲਦਾ ਹੈ ਉਸ ਨੂੰ ਨਮਸਕਾਰ। ਅਗਰ ਵਿਚੋਂ ਅੱਖਰ ਕੱਢ ਕਾਗਜ਼ ਰੱਖ ਦਿਓ ਤਾਂ ਸਿੱਖ ਦਾ ਉਸ ਨਾਲ ਕੋਈ ਤੁਅਲਕ ਨਹੀਂ। ਇਸ ਬਾਅਦ ਮੈਂ ਫਿਰ ਬੇਨਤੀ ਕੀਤੀ ਮੈਨੂੰ ਵੀ ਇਹ ਦਾਤ ਦਿਓ। ਕਹਿਣ ਲੱਗੇ, ਸਈਯਦ ਸਾਹਿਬ ਇਹ ਰਸਤਾ ਬੜਾ ਔਖਾ ਜੇ ! ਤਨ, ਮਨ, ਧਨ, ਕੁਰਬਾਨ ਕਰਨਾ ਪੈਂਦਾ ਹੈ। ਚਲੇ ਜਾਓ, ਇਹ ਕੋਈ ਖੇਡ ਨਹੀਂ ਬੜੀ ਘਾਲ ਦੀ ਗੱਲ ਹੈ। ਉੱਤਰ ਵਿਚ ਮੈਂ ਕਿਹਾ ਤਿਆਰ ਹਾਂ। ਮੈਂ ਉਨ੍ਹਾਂ ਨੂੰ ਯਕੀਨ ਦਿਵਾਯਾ ਕਿ ਮੈਂ ਕਿਸ ਤਰ੍ਹਾਂ ਲੁੱਛ ਰਿਹਾ ਹਾਂ ਮੈਂ ਉਹ ਕਿਤਾਬ ਵੀ ਵਿਖਾਈ ਜਿਸ ਨੇ ਮੈਨੂੰ ਪ੍ਰਭਾਵਤ ਕੀਤਾ। ਇਸ ਤਰ੍ਹਾਂ ਦਾਸ ਇਸ ਪਾਸੇ ਲੱਗਾ।

# ਵਿਸ਼ਵ-ਮਾਨੁੱਖ - ਗੁਰੂ ਨਾਨਕ

ਡਾ. ਐੱਸ. ਰਾਧਾਕ੍ਰਿਸ਼ਨਨ

ਹਿੰਦੂ ਆਗੂਆਂ ਨੇ ਅੰਧ-ਵਿਸ਼ਵਾਸ ਅਤੇ ਸੰਸਾਰਕਤਾ ਵਿਚ ਡੁੱਬੇ ਆਮ ਲੋਕਾਂ ਨੂੰ ਅਧਿਆਤਮਕ ਸੱਚਾਈਆਂ ਦੀ ਸਿੱਖਿਆ ਦੇਣ ਵੱਲ ਕੋਈ ਧਿਆਨ ਨਾ ਦਿੱਤਾ। ਧਰਮ, ਜ਼ਾਤ-ਪਾਤ ਦੀਆਂ ਵਿਭਿੰਨਤਾਵਾਂ ਅਤੇ ਖਾਣ-ਪੀਣ ਦੀਆਂ ਪਾਬੰਦੀਆਂ ਵਿਚ ਹੀ ਉਲਝ ਕੇ ਰਹਿ ਗਿਆ। ਮੁਸਲਮਾਨ ਭੀ ਅੰਧ-ਵਿਸ਼ਵਾਸ ਦੇ ਸ਼ਿਕਾਰ ਸਨ ਅਤੇ ਉਨ੍ਹਾਂ ਦੇ ਕੁਝ ਇਕ ਆਗੂ ਅਸਹਿਨਸ਼ੀਲਤਾ ਦੇ ਰੋਗ ਦੇ ਮਰੀਜ਼ ਬਣ ਚੁੱਕੇ ਸਨ। ਅਜਿਹੇ ਵੇਲੇ ਦੇਸ਼ ਦੇ ਵੱਖ-ਵੱਖ ਭਾਗਾਂ ਵਿਚ ਸੰਤਾਂ ਦਾ ਬੋਲ ਬਾਲਾ ਸ਼ੁਰੂ ਹੋਇਆ : ਮਹਾਂਰਾਸ਼ਟਰ ਵਿਚ ਗਿਆਨੇਸ਼ਵਰ, ਨਾਮਦੇਵ ਅਤੇ ਇਕਨਾਥ; ਗੁਜਰਾਤ ਵਿਚ ਨਰਸਿੰਗ ਮਹਿਤਾ; ਬੰਗਾਲ ਵਿਚ ਚੈਤੰਨਯ; ਉੱਤਰ ਪ੍ਰਦੇਸ਼ ਵਿਚ ਕਬੀਰ; ਆਂਧਰਾ ਵਿਚ ਵਲੱਭਚਾਰੀਆ ਅਤੇ ਹੋਰ ਕਈ। ਇਨ੍ਹਾਂ ਸਾਰਿਆਂ ਨੇ ਲੋਕਾਂ ਨੂੰ ਸ਼ਰਧਾ, ਪਿਆਰ ਅਤੇ ਮਾਨਵਤਾ ਦੇ ਨਵੇਂ ਜਜ਼ਬਿਆਂ ਦੀ ਪ੍ਰੇਰਣਾ ਦਿੱਤੀ। ਉਨ੍ਹਾਂ ਨੇ ਜ਼ੋਰ ਦਿੰਦਿਆਂ ਕਿਹਾ ਕਿ ਕਿਸੇ ਧਰਮ ਦੀ ਪਰਖ ਉਸ ਦਿਆਂ ਨਿਯਮਾਂ ਤੋਂ ਨਹੀਂ ਸਗੋਂ ਕਰਮਾਂ ਤੋਂ ਕੀਤੀ ਜਾਂਦੀ ਹੈ। ਸੱਚਾਈ ਅਤੇ ਪਿਆਰ ਤੋਂ ਵਾਂਝਾ ਕੋਈ ਭੀ ਹਿਰਦਾ ਪਰਮਾਤਮਾ ਦਾ ਨਿਵਾਸ-ਸਥਾਨ ਨਹੀਂ ਹੋ ਸਕਦਾ।

ਉਸ ਸਮੇਂ, ਜਦੋਂ ਲੋਕ ਅਸਫਲਤਾ ਦੀ ਘੁੰਮਣਘੇਰੀ ਵਿਚ ਫਸੇ ਹੋਏ ਸਨ, ਗੁਰੂ ਨਾਨਕ ਦੇਵ ਜੀ ਧਰਮ ਅਤੇ ਮਾਨੁੱਖਤਾ ਦੀ ਭਾਵਨਾ ਸੁਰਜੀਤ ਕਰਨ ਲਈ ਪ੍ਰਗਟ ਹੋਏ। ਉਨ੍ਹਾਂ ਨੇ ਨਾ ਤੇ ਕਿਸੇ ਨਵੇਂ ਮਜ਼ਹਬ ਦੀ ਨੀਂਹ ਰੱਖੀ ਤੇ ਨਾ ਹੀ ਕਿਸੇ ਨਵੀਂ ਸੰਪਰਦਾਇ ਨੂੰ ਜਨਮ ਦਿੱਤਾ। ਇਹ ਕੰਮ ਉਨ੍ਹਾਂ ਦੇ ਉਤਰਾਧਿਕਾਰੀਆਂ ਨੇ, ਵਿਸ਼ੇਸ਼ ਕਰ ਪੰਜਵੇਂ ਗੁਰਾਂ ਨੇ, ਕੀਤਾ। ਸ੍ਰੀ ਗੁਰੂ ਨਾਨਕ ਜੀ ਨੇ ਆਤਮ-ਸਤਿਕਾਰ ਕਰਨ ਵਾਲੇ, ਆਪਣੇ ਆਗੂਆਂ ਅਤੇ ਪਰਮਾਤਮਾ ਵਿਚ ਸ਼ਰਧਾ ਰਖਣ ਵਾਲੇ ਅਤੇ ਸਭਨਾਂ ਲਈ ਬਰਾਬਰੀ ਅਤੇ ਭਾਈ ਚਾਰੇ ਦੇ ਭਾਵਾਂ ਨਾਲ ਪਰੀਪੂਰਣ ਪੁਰਖਾਂ ਇਸਤਰੀਆਂ ਦਾ ਇਕ ਰਾਸ਼ਟਰ ਬਣਾਉਣਾ ਚਾਹਿਆ।

ਗੁਰੂ ਤਾਂ ਮਾਨੁੱਖ ਜ਼ਾਤੀ ਦੇ ਪੱਥ-ਪ੍ਰਦਰਸ਼ਕ ਹੁੰਦੇ ਹਨ। ਉਹ ਅਕਾਲ ਪੁਰਖ ਦੇ ਦੂਤ ਹੁੰਦੇ ਹਨ। ਉਹ ਕਿਸੇ ਨਵੇਂ ਮੱਤ ਦੇ ਪ੍ਰਚਾਰ ਦਾ ਦਾਹਵਾ ਨਹੀਂ ਕਰਦੇ ਸਗੋਂ ਅਨੰਤ ਗਿਆਨ ਨੂੰ ਮੁੜ ਸੁਰਜੀਤ ਕਰ ਦਿੰਦੇ ਹਨ। ਗੁਰੂ ਨਾਨਕ ਦੇਵ ਨੇ ਵੈਸ਼ਣਵ ਮਹਾਤਮਾਵਾਂ ਦੇ ਵਿਚਾਰਾਂ ਦੀ ਵਿਆਖਿਆ ਕੀਤੀ। ਉਨ੍ਹਾਂ ਦੀ ਪ੍ਰਸਿੱਧ ਰਚਨਾ 'ਜਪੁ ਸਾਹਿਬ' ਜਾਂ 'ਜਪੁ ਜੀ', ਸਵੇਰ ਸਮੇਂ ਦੀ ਪ੍ਰਾਰਥਨਾ ਹੈ।

ਸਿੱਖ ਗੁਰੂ ਵਿਅਕਤੀਗਤ ਤੇ ਅਵਿਅਕਤੀਗਤ ਅਤੇ ਬੇਅੰਤ ਤੇ ਵਿਆਪਕ ਦਿਆਂ ਵਿਰੋਧਾਂ ਤੋਂ ਉਪਰ ਸਨ। ਰੱਬ ਕੋਈ ਕਲਪਨਾ ਨਹੀਂ ਸਗੋਂ ਇਕ ਅਸਲੀਅਤ ਹੈ। ਉਹ ਆਕਾਰ-ਰਹਿਤ, ਨਿਰਗੁਣ, ਸਰਬ-ਅਧਿਕਾਰੀ, ਅਨਤ, ਅਸੀਮ, ਮਾਨੁੱਖੀ ਸਮਝ ਤੋਂ ਬਾਹਰ ਦੀ ਵਾਸਤਵਿਕਤਾ ਹੈ। ਜੋ ਕੋਈ ਭੀ ਉਸ ਨੂੰ ਭਗਤੀ ਰਾਹੀਂ ਪਾਉਣ ਦੀ ਕੋਸ਼ਿਸ਼ ਕਰਦਾ ਹੈ ਉਸ ਦੇ ਲਈ ਉਹ ਆਪਣੀ ਸ੍ਰਿਸ਼ਟੀ ਅਤੇ ਆਪਣੀ ਬਖਸ਼ਿਸ਼ ਰਾਹੀਂ ਪ੍ਰਗਟ ਹੁੰਦਾ ਹੈ। ਅਰਾਧਨਾ ਵਿਚ ਸਾਨੂੰ ਉਸ ਦੇ ਦਰਸ਼ਨ ਹੁੰਦੇ ਹਨ। ਜੋ ਭੀ ਵਿਚਾਰ ਅਸੀਂ ਉਸ ਬਾਰੇ ਬਣਾਂਦੇ ਹਾਂ ਉਸ ਝਲਕ ਦੇ ਮਾਨਸਿਕ ਚਿਤ੍ਰ ਹੀ ਹਨ। ਇਕ ਮਹਾਨ ਮੁਸਲਮਾਨ ਪੀਰ ਨੇ ਕਿਹਾ ਹੈ, "ਜਿਸ ਮੈਨੂੰ ਵੇਖਿਆ ਹੈ ਉਸ ਮੈਨੂੰ ਚਿਤ੍ਰਿਆ ਨਹੀਂ ਅਤੇ ਜਿਸ ਮੈਨੂੰ ਚਿਤ੍ਰਿਆ ਹੈ ਉਸ ਮੈਨੂੰ ਵੇਖਿਆ ਨਹੀਂ। ਜਿਹੜਾ ਮਾਨੁੱਖ ਮੈਨੂੰ ਵੇਖ ਲੈਂਦਾ ਹੈ ਤੇ ਫਿਰ ਚਿਤ੍ਰਣ ਕਰਨ

ਲੱਗਦਾ ਹੈ ਉਹ ਚਿਤ੍ਰਣ ਵਿਚ ਹੀ ਮੇਰੇ ਤੋਂ ਓਹਲੇ ਹੋ ਜਾਂਦਾ ਹੈ।" ਪ੍ਰਗਟ ਕਰਨ ਦੀ ਥਾਂ ਪਰਿਭਾਸ਼ਾ ਕਰਨਾ, ਅਵਰਣਨੀਯ ਦੀ ਕਲਪਨਾ ਕਰਨਾ ਜਾਂ ਉਸ ਨੂੰ ਚਿੰਨ੍ਹਾਂ ਰਾਹੀਂ ਪ੍ਰਗਟ ਕਰਨ ਦੀ ਥਾਂ ਉਸ ਨੂੰ ਸੂਤ੍ਰਬੱਧ ਕਰਨਾ ਧਰਮ ਸ਼ਾਸਤ੍ਰ ਦਾ ਦੋਸ਼ ਹੈ। ਮੌਨ ਹੀ ਉਸ ਦਾ ਉਪਯੁਕਤ ਪ੍ਰਗਟਾਵਾ ਹੈ ਜਿਸ ਨੇ ਸਾਨੂੰ ਘਗਲਿਆ ਹੋਇਆ ਹੈ। ਕੋਈ ਵੀ ਸ਼ਬਦ ਭਾਵੇਂ ਉਹ ਕਿੰਨਾ ਹੀ ਵਧੀਆ ਕਿਉਂ ਨਾ ਹੋਵੇ, ਕੋਈ ਵੀ ਚਿੰਨ੍ਹ ਭਾਵੇਂ ਉਹ ਕਿੰਨਾ ਹੀ ਭਾਵ ਪੂਰਣ ਕਿਉਂ ਨਾ ਹੋਵੇ, ਅਲੌਕਿਕ, ਚੁੰਧਿਆਣ ਵਾਲੇ ਪ੍ਰਕਾਸ਼ ਵਿਚ ਲੀਅ ਹੋ ਜਾਣ ਦੇ ਅਕੱਥ-ਅਨੁਭਵ ਨੂੰ ਨਹੀਂ ਦੱਸ ਸਕਦਾ।

'ਪ੍ਰਕਾਸ਼' ਹੀ ਮੁੱਖ ਚਿੰਨ੍ਹ ਹੈ ਜਿਹੜਾ ਕਿ ਅਸੀਂ ਅਜਿਹੀ ਅਵਸਥਾ ਬਾਰੇ ਵਰਤਦੇ ਹਾਂ ਜਿਸ ਨੂੰ ਸੀਮਾ-ਬੱਧ ਕਰਨਾ ਜਾਂ ਜਿਸ ਦੀ ਪਰਿਭਾਸ਼ਾ ਦੇਣਾ ਮਾਨੁੱਖੀ ਬੌਧਿਕ-ਸ਼ਕਤੀ ਤੋਂ ਅਕਹਿ ਰੂਪ ਵਿਚ ਪਰ੍ਹੇ ਹੈ। ਸੂਰਜ ਦਾ ਪੂਰਾ ਪ੍ਰਕਾਸ਼ ਉਸ ਦੇ ਲਈ ਹਨੇਰਾ ਹੀ ਹੋਵੇਗਾ ਜਿਹੜਾ ਉਸ ਵਲ ਦੇਖਣ ਦੀ ਕੋਸ਼ਿਸ਼ ਕਰੇਗਾ। ਅਸੀਂ ਇਸ ਨੂੰ ਸਿਰਫ਼ ਪ੍ਰਤੀਬਿੰਬਤ ਰੂਪ ਤੋਂ ਹੀ ਜਾਣ ਸਕਦੇ ਹਾਂ ਕਿਉਂਕਿ ਅਸੀਂ ਖੁਦ ਵੀ ਇਸ ਦੀ ਅਸੀਮ ਸਚੇਤਨਤਾ ਦਾ ਇਕ ਹਿੱਸਾ ਹਾਂ।

ਮੁਹੰਮਦ ਨੇ ਯਹੂਦੀ ਧਰਮ ਦਾ ਕੱਟੜ ਏਕੀਸ਼੍ਵਰਵਾਦ ਅਪਣਾਇਆ। ਤੁਸੀਂ ਕਿਸੇ ਵੀ ਚੀਜ਼ ਦੀ, ਜਿਹੜੀ ਕਿ ਉੱਪਰ ਆਕਾਸ਼ ਵਿਚ ਹੈ ਜਾਂ ਹੇਠਾਂ ਧਰਤੀ ਤੇ ਹੈ ਜਾਂ ਪਾਤਾਲ ਦੇ ਪਾਣੀ ਵਿਚ ਹੈ, ਤਰਾਸ਼ੀ ਹੋਈ ਮੂਰਤੀ ਜਾਂ ਕਿਸੇ ਕਿਸਮ ਦੀ ਨਕਲ ਆਪਣੇ ਲਈ ਨਹੀਂ ਬਣਾਉਗੇ। ਰਾਮਾ ਨੰਦ ਵੀ ਮੂਰਤੀ ਪੂਜਾ ਦੇ ਵਿਰੁੱਧ ਸਨ। 'ਜੇ ਰੱਬ ਇਕ ਪੱਥਰ ਹੈ ਤਾਂ ਮੈਂ ਇਕ ਪਹਾੜ ਦੀ ਹੀ ਪੂਜਾ ਕਰ ਲਵਾਂਗਾ।' ਕਬੀਰ ਜੀ ਨੇ ਲਿਖਿਆ ਹੈ, "ਮੂਰਤੀਆਂ ਤਾਂ ਨਿਰਜਿੰਦ ਹਨ, ਉਹ ਤਾਂ ਬੋਲ ਨਹੀਂ ਸਕਦੀਆਂ ਕਿਉਂਕਿ ਮੈਂ ਉੱਚੀ ਉੱਚੀ ਪੁਕਾਰ ਕੇ ਦੇਖ ਚੁੱਕਾ ਹਾਂ, ਪੁਰਾਤਨ ਤੇ ਕੁਰਾਨ ਉਸ ਪਰਦੇ ਨੂੰ ਚੁੱਕਣ ਵਾਲੇ ਮਾਮੂਲੀ ਸ਼ਬਦ ਹਨ ਜਿਸ ਤੋਂ ਪਾਰ ਮੈਂ ਵੇਖ ਚੁੱਕਾ ਹਾਂ।"

ਗੁਰੂ ਨਾਨਕ ਦੇਵ ਜੀ ਇਸਲਾਮ ਧਰਮ ਦੇ ਏਕੀਸ਼੍ਵਰਵਾਦ ਤੋਂ ਅਤਿਅੰਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੇ ਮੂਰਤੀ ਪੂਜਾ ਨੂੰ ਫਿਟਕਾਰਿਆ। 'ਰੱਬ ਇਕ ਹੈ ਅਤੇ ਉਹ 'ਨਿਆਂਪੂਰਣ, ਪਿਆਰ ਕਰਨ ਵਾਲਾ ਤੇ ਨੇਕ ਹੈ। ਉਹ ਨਿਰਾਕਾਰ ਤੇ ਨਿਰਗੁਣ ਹੁੰਦਿਆਂ ਹੋਇਆਂ ਵੀ ਸ੍ਰਿਸ਼ਟੀ ਦਾ ਸਾਜਣਹਾਰ ਹੈ ਅਤੇ ਪਿਆਰ ਤੇ ਨੇਕੀ ਦੀ ਪੂਜਾ ਚਾਹੁੰਦਾ ਹੈ।' ਇਹ ਵਿਸ਼ਵਾਸ ਸਿੱਖ ਧਰਮ ਵਿਚ ਪ੍ਰਮੁੱਖ ਹੈ। ਜਦੋਂ ਜਗਨ ਨਾਥ ਦੇ ਮੰਦਰ ਵਿਚ ਗੁਰੂ ਨਾਨਕ ਨੇ ਪੂਜਾ ਹੁੰਦੀ ਵੇਖੀ ਜਿਸ ਵਿਚ ਮੂਰਤੀ ਦੇ ਸਾਹਮਣੇ ਜੋਤਾਂ ਘੁਮਾਈਆਂ ਜਾ ਰਹੀਆਂ ਸਨ ਅਤੇ ਮਣੀਆਂ-ਜੜਤ ਸੋਨੇ ਦਿਆਂ ਥਾਲਾਂ ਵਿਚ ਫੁੱਲ ਤੇ ਧੂਪ ਰੱਖੇ ਹੋਏ ਸਨ ਤਾਂ ਉਹ ਗਾ ਉੱਠੇ :

> ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
> ਤਾਰਿਕਾ ਮੰਡਲ ਜਨਕ ਮੋਤੀ ॥
> ਧੂਪੁ ਮਲਆਨਲੋ ਪਵਣੁ ਚਵਰੋ ਕਰੇ
> ਸਗਲ ਬਨਰਾਇ ਫੂਲੰਤ ਜੋਤੀ
> ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥

ਰੱਬ ਦਾ ਇਕ ਹੀ ਰੂਪ ਨਹੀਂ ਸਗੋਂ ਉਹ ਸਮੇਂ-ਸਮੇਂ ਤੇ ਸੰਘਰਸ਼ ਕਰਦੀ ਮਾਨੁੱਖਤਾ ਨੂੰ ਆਪਣੇ ਵੱਲ ਲਾਉਣ ਲਈ ਪੈਗੰਬਰ ਭੇਜਦਾ ਰਹਿੰਦਾ ਹੈ। ਅਧਿਆਤਮਕ ਸੰਸਾਰ ਦਾ ਇਹ ਨਿਯਮ ਹੈ ਕਿ ਜਦੋਂ ਵੀ ਪਾਪ ਅਤੇ ਅਗਿਆਨ ਮਾਨੁੱਖ ਨੂੰ ਅੰਨ੍ਹਿਆਂ ਕਰ ਦੇਂਦੇ ਹਨ, ਨੈਤਿਕਤਾ ਤੇ ਗਿਆਨ ਉਸ ਦੇ ਬਚਾਓ ਲਈ ਆ ਜਾਂਦੇ ਹਨ।

ਗੁਰੂ ਪ੍ਰਤੱਖ ਰੂਪ ਵਿਚ ਰੱਬ ਹੁੰਦਾ ਹੈ ਜਿਹੜਾ ਅੰਤਹਕਰਣ ਦੀ ਹਲੀਮ ਆਵਾਜ਼ ਰਾਹੀਂ ਸੱਭ ਕੁਝ ਸਿਖਾਂਦਾ ਹੈ। ਜੋ ਪ੍ਰਤੱਖ ਪੱਥ-ਪ੍ਰਦਰਸ਼ਕ ਦੀ ਇੱਛਾ ਕਰਦੇ ਹਨ, ਉਨ੍ਹਾਂ ਲਈ ਉਹ ਮਾਨੁੱਖੀ ਰੂਪ ਧਾਰਣ ਕਰਦਾ ਹੈ। ਪ੍ਰਕਾਸ਼ਿਤ ਕਰਨ ਵਾਲੀ ਤਾਂ ਆਪਣੀ ਅੰਤਰ-ਆਤਮਾ ਹੈ। ਸਿੱਖਾਂ ਲਈ ਨਾਨਕ

ਰੱਬੀ ਆਵਾਜ਼ ਹੈ ਜੋ ਕਿ ਆਤਮਾ ਨੂੰ ਅਧਿਆਤਮਕ ਪ੍ਰਜਤਨ ਲਈ ਉਤਸ਼ਾਹਿਤ ਕਰਦੀ ਹੈ। 'ਗੁਰੂ ਵਿਚ ਨਿਸ਼ਚੈ' ਹਿੰਦੂਆਂ ਅਤੇ ਮੁਸਲਮਾਨ ਸੂਫੀਆਂ, ਦੋਹਾਂ ਨੇ ਅਪਣਾ ਲਿਆ ਹੈ। ਮੁਸਲਮਾਨ ਸੂਫ਼ੀ ਇਕ ਧਾਰਮਿਕ ਗੁਰੂ, ਪੀਰ ਦੀ ਜ਼ਰੂਰਤ ਤੇ ਜ਼ੋਰ ਦਿੰਦੇ ਹਨ ਜਿਹੜਾ ਕਿ ਦੀਖੀਅਤ ਵਿਅਕਤੀ ਦੀ ਪ੍ਰਾਰਥਨਾ ਤੇ ਸਮਾਧੀ ਵਿਚ ਅਗਵਾਈ ਕਰੇ। ਗੁਰੂ ਇਸ਼ਨਾਨ ਹੁੰਦੇ ਹਨ ਦੇਵ ਨਹੀਂ। ਉਨ੍ਹਾਂ ਦੀ ਉਪਾਸਨਾ ਨਹੀਂ ਕਰਨੀ ਚਾਹੀਦੀ। ਗੁਰੂ ਗੋਬਿੰਦ ਸਿੰਘ ਨੇ ਕਿਹਾ ਹੈ :

ਜੋ ਮੁਝਿ ਕੋ ਪ੍ਰਮੇਸਰਿ ਉਚਰਹਿ
ਸੇ ਜਨ ਨਰਕ ਕੁੰਡ ਮੇ ਪਰਹਿ।
ਮੈਂ ਹੂੰ ਪਰਮ ਪੁਰਖੁ ਕਾ ਦਾਸਾ।
ਦੇਖਨਿ ਆਇਆ ਜਗਤੁ ਤਮਾਸਾ॥ (ਬਚਿਤ੍ਰ ਨਾਟਕ)

ਸਿਰਫ਼ ਪਰਮਾਤਮਾ ਹੀ ਸੱਚ ਹੈ ਤੇ ਸੰਸਾਰ ਇਸ ਕਰਕੇ ਸੱਚਾ ਹੈ ਕਿਉਂਕਿ ਉਹ ਪਰਮ-ਪ੍ਰਾਤਪਰ ਹੀ ਇਸ ਵਿਚ ਜਿੰਦ ਪਾਉਂਦਾ ਹੈ ਅਤੇ ਖੁਦ ਇਸ ਰਾਹੀਂ ਹੀ ਉਸ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਸਿਰਜਿਆ ਹੋਇਆ ਸੰਸਾਰ ਅਸੀਮ ਭਾਵ ਇਕ ਅਜਿਹਾ ਨਹੀਂ। ਇਹ ਰੱਬ ਤੋਂ ਹੀ ਉਤਪੰਨ ਹੈ ਅਤੇ ਉਸ ਵਿਚ ਹੀ ਵਿਸਰਜਿਤ ਹੋ ਜਾਂਦਾ ਹੈ। ਉਸ ਅਪਰੀਵਰਤਨਸ਼ੀਲ ਨੇ ਕਿਵੇਂ ਇਹ ਪ੍ਰੀਵਰਤਨ ਹੋਣ ਵਾਲਾ ਸੰਸਾਰ ਰਚਿਆ ? ਉਹ ਇਕ ਕਿਵੇਂ ਅਣਗਿਣਤਾਂ ਵਿਚ ਸਮਾ ਗਿਆ ? ਜੇ ਇਕ ਨੂੰ ਰਚਣਾ ਪਵੇ ਤਾਂ ਇਸ ਵਿਚ ਕੋਈ ਅਪੂਰਣਤਾ ਰਹਿ ਜਾਂਦੀ ਹੈ ਪਰ ਸਮਾਪਤੀ ਤੇ ਇਹ ਨਯੂਨਤਾ ਨਹੀਂ ਰਹਿ ਸਕਦੀ। ਇਹ ਮੰਨ ਲੈਣਾ ਪੈਂਦਾ ਹੈ ਕਿ ਅਕਾਲ ਪੁਰਖ ਨੇ ਕਿਸੇ ਇਕ ਸਮੇਂ ਸ੍ਰਿਸ਼ਟੀ ਦਾ ਕੰਮ ਸ਼ੁਰੂ ਕੀਤਾ। ਪਰ ਅਨੰਤ ਦਾ ਨਾ ਕੋਈ ਆਦਿ ਹੈ ਨਾ ਕੋਈ ਅੰਤ। ਜੇ ਸਿਰਜਨ ਕਰਨਾ ਇਸ ਦਾ ਸੁਭਾ ਹੈ ਤਾਂ ਇਹ ਅਨੰਤ ਰੂਪ ਵਿਚ ਰਚਨਾ ਕਰਦਾ ਹੈ। ਸਵੈ-ਭਗਤੀ ਵਿਚ ਲੀਨ ਅਤੇ ਫਿਰ ਕਿਸੇ ਅਗਿਆਤ ਕਾਰਨ ਨਾਲ ਸ੍ਰਿਸ਼ਟੀ ਸਾਜਣ ਲਈ ਉਠਦੇ ਰੱਬ ਦੀ ਕਲਪਨਾ ਸਿਰਫ਼ ਇਨਸਾਨੀ ਦੁਨੀਆਂ ਦਾ ਹੀ ਇਕ ਖਿਆਲ ਹੈ। ਅਸੀਂ ਕੰਮ ਅਤੇ ਆਰਾਮ, ਸਿਥਲਤਾ ਅਤੇ ਉਤੇਜਨਾ ਵਿਚ ਵਟਾਂਦਰਾ ਕਰਦੇ ਹਾਂ। ਦੈਵੀ ਖੁਸ਼ੀ ਅਰਾਧਨਾ, ਸਵੈ-ਚੇਤਨਤਾ ਦੀ ਕ੍ਰਿਆ ਅਤੇ ਆਤਮ-ਸਮਰਪਣ ਦੇ ਇਕ ਸੁਰ ਹੋਣ ਵਿਚ ਹੈ। ਗਤੀਹੀਣ ਸੰਪੂਰਣਤਾ ਮੌਤ ਦਾ ਦੂਜਾ ਨਾਂ ਹੈ। ਗੁਰੂ ਨਾਨਕ ਦੇਵ ਜੀ ਸਿਰਜਣਹਾਰ ਦੀ ਸਿਰਜਨਾਤਮਕ ਸ਼ਕਤੀ ਨੂੰ 'ਮਾਇਆ' ਸਮਝਦੇ ਹਨ। ਇਹ ਉਸ ਸਰਵ-ਉੱਚ ਹਸਤੀ ਦੀ ਪੂਰਕ ਹੈ।

ਰੱਬੀ ਗਿਆਨ ਦਾ ਰਾਹ ਆਤਮ-ਸਮਰਪਣ ਦਾ ਹੈ। ਇਹ ਕੋਈ ਰਸਮੀ ਪਾਵਨਤਾ ਨਹੀਂ, ਇਹ ਤਾਂ ਆਤਮਾ ਦੀ ਕੋਈ ਅੰਦਰੂਨੀ ਗੱਲ ਹੈ। ਜਿਨ੍ਹਾਂ ਨੇ ਪੂਰਣ ਆਤਮ-ਸਮਰਪਣ ਦੀ ਨਿਰਮਾਣਤਾ ਕਰਕੇ ਆਪਣੇ ਤੁੱਛ ਹਉ ਨਾਲ ਲਿਪਟਣਾ ਛੱਡ ਦਿੱਤਾ ਹੈ, ਇਕ ਅਕਹਿ ਪਿਆਰ ਦੇ ਚਮਤਕਾਰ ਕਰਕੇ ਅਲੌਕਿਕ ਵਾਸਤਵਿਕਤਾ ਦੇ ਵੱਸ ਹੋ ਜਾਂਦੇ ਹਨ। ਮਹਾਨ ਪਿਆਰ ਨੂੰ ਹਾਸਲ ਕਰਕੇ ਤੇ ਝਲਕ ਵਿਚ ਮਗਨ ਹੋ ਕੇ ਆਤਮਾ ਇਸ ਜਿਹੀ ਹੀ ਬਣ ਜਾਂਦੀ ਹੈ। ਕਿਸੇ ਮਹਾਤਮਾ ਅਧਿਆਪਕ, ਗੁਰੂ ਦੀ ਸੰਗਤ ਨਾਲ ਪਰਮ-ਸੱਤਾ ਦੇ ਸਮਰਪਣ ਹੋਣਾ ਸੌਖਾ ਹੋ ਜਾਂਦਾ ਹੈ।

ਮਨੁੱਖ ਰੱਬ ਦੀ ਔਲਾਦ ਹੈ। ਜਦੋਂ ਉਹ ਆਪਣੇ ਆਪ ਨੂੰ ਨਾਸ਼ਵਾਨ ਸੰਸਾਰ ਅਤੇ ਸਰੀਰ ਨਾਲ ਇੱਕ-ਮਿੱਕ ਕਰਦਾ ਹੈ ਤਾਂ ਉਹ ਭੀ ਨਾਸ਼ਵਾਨ ਹੁੰਦਾ ਹੈ। ਉਹ ਰੱਬ ਨਾਲ ਇਕ ਹੋ ਕੇ ਅਮਰ ਬਣ ਸਕਦਾ ਹੈ; ਨਹੀਂ ਤਾਂ ਓਦੋਂ ਤਕ ਉਹ ਸੰਸਾਰ ਦੇ ਅੰਧਕਾਰ ਵਿਚ ਭਟਕਦਾ ਰਹਿੰਦਾ ਹੈ। ਉਹ ਤਾਂ ਅੱਗ ਦੀ ਇਕ ਚਿੰਗਾਰੀ ਜਾਂ ਸਾਗਰ ਦੀ ਇਕ ਲਹਿਰ ਦੇ ਸਮਾਨ ਹੈ। ਪ੍ਰਾਣੀ ਰੱਬ ਤੋਂ ਆਉਂਦਾ ਹੈ ਤੇ ਉਸ ਦੀ ਮਰਜ਼ੀ ਦਾ ਕੁਝ ਨਾ ਕੁਝ ਪ੍ਰਗਟਾਵ ਉਸ ਵਿਚ ਹੁੰਦਾ ਹੈ ਅਤੇ ਅੰਤ ਵਿਚ ਜਦੋਂ ਉਹ ਪੂਰਣ ਹੋ ਜਾਂਦਾ ਹੈ ਤਾਂ ਰੱਬ ਦੀ ਇੱਛਾ ਦਾ ਪੂਰਣ ਪ੍ਰਗਟਾਵ ਕਰਦਾ ਹੈ।

ਰੱਬ ਨਾਲ ਇਕ ਹੋਣ ਲਈ ਸਾਨੂੰ ਸੰਤਾਂ ਮਹਾਤਮਾਵਾਂ ਦੇ ਪੂਰਣਿਆਂ ਤੇ ਚਲਣਾ ਪੈਂਦਾ ਹੈ। ਔਖੀਆਂ ਘੜੀਆਂ, ਹਨੇਰੀਆਂ ਰਾਤਾਂ ਤੇ ਸਬਰ ਦੀਆਂ ਪ੍ਰੀਖਿਆਵਾਂ ਵਿਚੋਂ ਲੰਘਣ ਲਈ ਸਾਨੂੰ ਅੰਦਰਲੇ

ਰਾਹ ਤੇ ਚਲਣਾ ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :-

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨਾ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਇਐ ॥

ਗੁਰੂ ਨਾਨਕ ਜੀ ਹਿੰਦੂਆਂ ਅਤੇ ਮੁਸਲਮਾਨਾਂ, ਦੋਹਾਂ ਦੇ ਦਿਖਾਵਾ-ਮਾਤ੍ਰ ਰਸਮਾਂ-ਰਿਵਾਜਾਂ ਦੇ ਆਲੋਚਕ ਸਨ। ਉਹ ਗੰਗਾ ਸਨਾਨ ਕਰਨ ਗਏ ਜੋ ਕਿ ਸ਼ਰਧਾਲੂ ਹਿੰਦੂਆਂ ਵਿਚ ਪ੍ਰਚਲਿਤ ਹੈ। ਜਦੋਂ ਕਿ ਹਿੰਦੂ ਆਪਣੇ ਮ੍ਰਿਤ ਪੂਰਵਜਾਂ ਨੂੰ ਭੇਟ ਦੇ ਰੂਪ ਵਿਚ ਚੜ੍ਹਦੇ ਸੂਰਜ ਵੱਲ ਪਾਣੀ ਸੁੱਟ ਰਹੇ ਸਨ, ਗੁਰੂ ਨਾਨਕ ਜੀ ਨੇ ਉਲਟੇ ਪਾਸੇ ਪਾਣੀ ਸੁੱਟਣਾ ਸ਼ੁਰੂ ਕਰ ਦਿੱਤਾ। ਪੁੱਛਣ ਤੇ ਉਨ੍ਹਾਂ ਨੇ ਕਿਹਾ, "ਮੈਂ ਪੰਜਾਬ ਵਿਚ ਆਪਣੇ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ। ਜੇ ਤੁਸੀਂ ਸੁਰਗ ਵਿਚ ਆਪਣੇ ਪਿੱਤਰਾਂ ਨੂੰ ਪਾਣੀ ਪੁਚਾ ਸਕਦੇ ਹੋ ਤਾਂ ਇਹ ਧਰਤੀ ਤੇ ਹੀ ਕਿਸੇ ਜਗਾਹ ਭੇਜਣਾ ਮੁਸ਼ਕਿਲ ਨਹੀਂ ਹੋਵੇਗਾ।" ਇਕ ਹੋਰ ਅਵਸਰ ਤੇ ਉਹ ਮੱਕੇ ਵੱਲ ਪੈਰ ਕਰਕੇ ਸੌਂ ਗਏ। ਇਕ ਭਰੇ ਪੀਤੇ ਮੁੱਲਾਂ ਨੇ ਉਨ੍ਹਾਂ ਦਾ ਧਿਆਨ ਇਸ ਵਲ ਦਿਵਾਇਆ। ਗੁਰੂ ਨਾਨਕ ਨੇ ਜਵਾਬ ਵਿਚ ਕਿਹਾ, "ਜੇ ਤੁਸੀਂ ਸਮਝਦੇ ਹੋ ਕਿ ਮੈਂ ਅੱਲਾ ਦੇ ਘਰ ਵੱਲ ਪੈਰ ਕਰਕੇ ਅਨਾਦਰ ਕਰ ਰਿਹਾ ਹਾਂ ਤਾਂ ਤੁਸੀਂ ਉਨ੍ਹਾਂ ਨੂੰ ਕਿਸੇ ਹੋਰ ਪਾਸੇ ਕਰ ਦਿਓ ਜਿਧਰ ਅੱਲਾ ਦਾ ਘਰ ਨਹੀਂ।" ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ, "ਮੂਰਤੀ ਪੂਜਾ, ਤੀਰਥ-ਯਾਤਰਾ ਤੇ ਜੰਗਲ-ਵਾਸ ਕਰਦਿਆਂ ਮਨ ਦੀ ਮੈਲ ਨਹੀਂ ਉਤਰ ਸਕਦੀ, ਮੁਕਤੀ ਲਈ ਸਿਰਫ ਸੱਚੇ ਦਿਲ ਨਾਲ ਉਸ ਦੀ ਭਗਤੀ ਕਰੋ।"

ਜਦੋਂ ਅਤੀਤ ਰੰਧਾਵਾ ਨੇ ਗੁਰੂ ਜੀ ਨੂੰ ਅਹਿੰਸਾ ਬਾਰੇ ਪੁੱਛਿਆ ਤਾਂ ਉਨ੍ਹਾਂ ਕਿਹਾ

1. ਕਿਸੇ ਦਾ ਬੁਰਾ ਨਾ ਚਿਤਵੋ। ਇਹ ਵਿਚਾਰਾਂ ਦੀ ਅਹਿੰਸਾ ਹੈ।
2. ਕਿਸੇ ਨਾਲ ਕੌੜਾ ਨਾ ਬੋਲੋ। ਇਹ ਵਚਨਾਂ ਦੀ ਅਹਿੰਸਾ ਹੈ।
3. ਕਿਸੇ ਦੇ ਕੰਮ ਵਿਚ ਵਿਘਨ ਨਾ ਪਾਓ। ਇਹ ਕਰਮ ਦੀ ਅਹਿੰਸਾ ਹੈ।
4. ਜੇ ਕੋਈ ਤੁਹਾਡੀ ਨਿੰਦਾ ਕਰਦਾ ਹੈ ਉਸ ਨੂੰ ਬਖਸ਼ ਦਿਓ।
5. ਸਰੀਰਕ, ਮਾਨਸਿਕ ਅਤੇ ਅਧਿਆਤਮਕ ਸਹਿਨਸ਼ੀਲਤਾ ਦਾ ਅਭਿਆਸ ਕਰੋ।
6. ਆਪਣੀ ਜਾਨ ਤੇ ਖੇਡ ਕੇ ਵੀ ਦੁਖੀਆਂ ਦੀ ਮਦਦ ਕਰੋ।

ਇਕ ਵੱਖਰੇ ਆਪੇ ਤੇ ਇਸ ਦੀ ਪੂਰਣਤਾ ਤੇ ਯਕੀਨ ਕਰਨਾ ਮੁੱਖ ਪਾਪ ਹੈ। ਆਪਾ ਖ਼ਤਮ ਕਰਨਾ ਹੀ ਸਭ ਧਰਮਾਂ ਦਿਆਂ ਪੈਗੰਬਰਾਂ ਦਾ ਉਪਦੇਸ਼ ਹੈ। ਈਸਾ ਨੇ ਕਿਹਾ ਹੈ, "ਜੇ ਕਿਸੇ ਨੇ ਮੇਰਾ ਅਨੁਸਰਣ ਕਰਨਾ ਹੈ ਤਾਂ ਉਹ ਆਪੇ ਨੂੰ ਪਿੱਛੇ ਰੱਖੇ।" ਮੀਸਟਰ ਏਕਹਾਰਟ ਨੇ ਐਲਾਨ ਕੀਤਾ ਸੀ ਕਿ ਰੱਬ ਦਾ ਦਰਬਾਰ ਮ੍ਰਿਤਕਾਂ ਨੂੰ ਛੱਡ ਕੇ ਕਿਸੇ ਲਈ ਪੂਰੀ ਤਰ੍ਹਾਂ ਨਹੀਂ ਹੈ। ਹਉਮੈ ਦੀ ਜੇਲ੍ਹ ਤੋਂ ਆਜ਼ਾਦ ਹੋਣਾ ਹੀ ਸਾਡਾ ਆਸ਼ਾ ਹੋਣਾ ਚਾਹੀਦਾ ਹੈ। ਨਾ ਕਿ ਸਰੀਰ ਤੋਂ ਜੋ ਕਿ ਰੱਬ ਦਾ ਪੂਜਾ ਸਥਾਨ ਹੈ। ਜਦ ਤਕ ਅਸੀਂ ਅੰਤ ਤੇ ਨਹੀਂ ਪਹੁੰਚਦੇ ਸਾਨੂੰ ਹੋਰਨਾਂ ਦੇਹ ਰੂਪਾਂ ਵਿਚੋਂ ਲੰਘਣਾ ਪਵੇਗਾ। ਕੋਈ ਵੀ ਅਸਫਲਤਾ ਅੰਤਿਮ ਨਹੀਂ। ਅੰਤ ਵਿਚ ਸਭ ਦੀ ਜਾਗ੍ਰਤੀ ਨਿਸ਼ਚਿਤ ਹੈ।

ਗੁਰੂ ਨਾਨਕ ਤੇ ਉਸ ਦੇ ਅਨੁਯਾਈ ਕਰਮ ਤੇ ਪੁਨਰ ਜਨਮ ਦੇ ਸਿੱਧਾਂਤ ਨੂੰ ਮੰਨਦੇ ਹਨ। ਅਸੀਂ ਵੱਖੋ ਵੱਖ ਸੁਭਾ ਲੈ ਕੇ ਪੈਦਾ ਹੁੰਦੇ ਹਾਂ। ਕਈ ਲਾਲਚੀ ਤੇ ਕਬਜ਼ਾ ਕਰਨ ਵਾਲੇ ਹੁੰਦੇ ਹਨ ਅਤੇ ਕਈ ਚਿੜਚਿੜੇ ਤੇ ਕ੍ਰੋਧਸ਼ੀਲ। ਅਸੀਂ ਆਪਣੇ ਪਿਛਲਿਆਂ ਕਰਮਾਂ ਦੀ ਛਾਪ ਲੈ ਕੇ ਹੀ ਸੰਸਾਰ ਵਿਚ ਆਉਂਦੇ ਹਾਂ। ਹਾਲਾਤ ਇਨ੍ਹਾਂ ਗੁਣਾਂ ਨੂੰ ਉਤੇਜਿਤ ਵੀ ਕਰਦੇ ਹਨ। ਅਸੀਂ ਆਪਣੀਆਂ ਕੋਸ਼ਿਸ਼ਾਂ ਨਾਲ ਭੈੜੀਆਂ ਪ੍ਰਵਿਰਤੀਆਂ ਨੂੰ ਕਮਜ਼ੋਰ ਅਤੇ ਚੰਗੀਆਂ ਨੂੰ ਮਜ਼ਬੂਤ ਕਰ ਸਕਦੇ ਹਾਂ। ਸੱਚੀ ਖੁਸ਼ੀ ਨਾਸ਼ਵਾਨ ਪਦਾਰਥਾਂ ਤੋਂ ਪ੍ਰਾਪਤ ਨਹੀਂ ਹੋ ਸਕਦੀ। ਇਹ ਤਾਂ ਸਿਰਫ ਅਨੰਤ ਨਾਲ ਇੱਕ-ਮਿੱਕ ਹੋਣ ਨਾਲ ਹੀ ਮਿਲ ਸਕਦੀ ਹੈ। ਅਸੀਂ ਸੰਸਕਾਰਾਂ ਦੀ ਪ੍ਰੀਵਰਤਨਸ਼ੀਲ ਦੁਨੀਆਂ, ਜਨਮ-ਮਰਣ ਦੇ ਗੇੜ ਵਿਚ ਫਸ

ਜਾਂਦੇ ਹਾਂ ਕਿਉਂਕਿ ਅਸੀਂ ਭੌਤਿਕ ਜੀਵ ਅਤੇ ਚੌਗਿਰਦੇ ਨਾਲ ਆਪਣੇ ਆਪ ਨੂੰ ਇਕ ਕਰ ਲੈਂਦੇ ਹਾਂ। ਅਰਾਧਨਾ ਨਾਲ ਹਾਸਲ ਹੋਣ ਵਾਲੀ ਰੱਬ ਨਾਲ ਇਕਮਿਕਤਾ ਰਾਹੀਂ ਹੀ ਅਸੀਂ ਮਾਇਆ ਦੇ ਚਲਦੇ ਗੇੜ ਤੋਂ ਮੁਕਤ ਹੋ ਸਕਦੇ ਹਾਂ। ਸਾਨੂੰ ਰੱਬ ਨੂੰ ਜੀਵਨ ਦੇ ਪੱਥ-ਪ੍ਰਦਰਸ਼ਕ ਨਿਯਮ ਦੇ ਰੂਪ ਵਿਚ ਮੰਨਣਾ ਚਾਹੀਦਾ ਹੈ। ਸੰਸਾਰ ਨੂੰ ਤਿਆਗਣਾ ਅਤੇ ਸਾਧੂ ਹੋ ਜਾਣਾ ਜ਼ਰੂਰੀ ਨਹੀਂ। ਰੱਬ ਹਰ ਜਗ੍ਹਾ ਹੈ—ਠੀਕ ਉਸੇ ਤਰ੍ਹਾਂ ਖੇਤ ਅਤੇ ਕਾਰਖਾਨੇ ਵਿਚ ਜਿਵੇਂ ਮਠ ਅਤੇ ਕੋਠੜੀ ਵਿਚ।

ਸਿੱਖ ਵੀ ਪਹਿਲੋਂ ਹੋਣ ਵਾਲੇ ਕੁਝ ਵੈਸ਼ਨਵ ਭਗਤਾਂ ਦੀ ਤਰ੍ਹਾਂ ਜਾਤ-ਪਾਤ ਦੀ ਨਿੰਦਾ ਕਰਦੇ ਹਨ। ਰਾਮਾ ਨੰਦ ਨੇ ਕਿਹਾ ਹੈ :

"ਜਾਤੀ ਪਾਤੀ ਪੂਛੈ ਨਾਂਹਿ ਕੋਇ।
ਹਰਿ ਕੋ ਭਜੇ ਸੋ ਹਰਿ ਕਾ ਹੋਇ॥"

ਕੋਈ ਜਾਤ ਜਾਂ ਮਤ ਨਾ ਪੁੱਛੇ। ਜੇ ਕੋਈ ਰੱਬ ਦੀ ਉਪਾਸਨਾ ਕਰਦਾ ਹੈ ਤਾਂ ਉਹ ਰੱਬ ਦਾ ਹੀ ਹੈ। ਕਿਉਂਕਿ ਰੱਬ ਸਭ ਪ੍ਰਾਣੀਆਂ ਵਿਚ ਨਿਵਾਸ ਕਰਦਾ ਹੈ, ਕਿਸੇ ਨੂੰ ਵੀ ਘਿਰਣਾ ਨਹੀਂ ਕਰਨੀ ਚਾਹੀਦੀ। ਅਸੀਂ ਸੱਚੇ ਦਿਲ ਨਾਲ ਆਤਮ-ਸਮਰਪਣ ਕਰਕੇ ਰੱਬ ਨਾਲ ਇਕ ਹੋ ਕੇ ਸੰਸਾਰ ਵਿਚ ਆਪਣਾ ਜੀਵਨ ਰੱਬ ਦੇ ਕਾਰਿੰਦੇ ਦੇ ਤੌਰ ਤੇ ਬਿਤਾਉਂਦੇ ਹਾਂ।

ਮੁਕਤੀ ਦਾ ਭਾਵ ਇਸ ਸਥਾਨ ਤੇ ਕਾਲ ਦੇ ਸੰਸਾਰ ਤੋਂ ਨੱਸਣਾ ਨਹੀਂ, ਸਗੋਂ ਜਿੱਥੇ ਵੀ ਹੋਈਏ ਉੱਥੇ ਹੀ ਗਿਆਨ ਪ੍ਰਾਪਤੀ ਹੈ। ਇਸ ਸੰਸਾਰ ਵਿਚ ਇਹ ਜਾਣਦਿਆਂ ਹੋਇਆਂ ਰਹਿਣਾ ਹੈ ਕਿ ਰੱਬੋਂ ਪ੍ਰੇਰਿਤ ਹੈ। ਇਕ ਅਕਾਲ ਹਸਤੀ ਦਾ ਅਨੁਭਵ ਕਰਨ ਲਈ ਸਾਨੂੰ ਦੁਨੀਆਂ ਤੋਂ ਦੂਰ ਨਸਣ ਦੀ ਲੋੜ ਨਹੀਂ। ਜਿਹੜੇ ਮਾਇਆ ਦੇ ਗੇੜ ਵਿਚ ਬੱਧੇ ਹੋਏ ਨਹੀਂ ਉਨ੍ਹਾਂ ਲਈ ਇਸ ਪ੍ਰਿਥਵੀ ਦਾ ਜੀਵਨ ਅਨੰਤ ਦੇ ਆਨੰਦ ਵਲ ਕੇਂਦ੍ਰਿਤ ਹੈ। ਉਨ੍ਹਾਂ ਦਾ ਜੀਵਨ ਪ੍ਰਫੁੱਲਤਾ ਹੈ ਅਤੇ ਜਿੱਥੇ ਪ੍ਰਫੁੱਲਤਾ ਹੈ ਉੱਥੇ ਸਿਰਜਣਾ ਹੈ। ਉਨ੍ਹਾਂ ਲਈ ਇਸ ਪ੍ਰਿਥਵੀ ਤੇ ਇਸ ਸੰਸਾਰ ਨੂੰ ਛੱਡ ਕੇ ਹੋਰ ਕੋਈ ਦੇਸ਼ ਨਹੀਂ। ਉਹ ਸਾਰੀ ਮਾਨਵਤਾ ਨੂੰ ਹੀ ਆਪਣਾ ਪਿਆਰ ਤੇ ਵਫ਼ਾਦਾਰੀ ਦਿੰਦੇ ਹਨ। ਰੱਬ ਸਰਵ ਵਿਆਪੀ ਹੈ। ਉਹ ਇਸ ਕੌਮ ਜਾਂ ਉਸ ਰਾਸ਼ਟਰ ਦਾ ਹੀ ਰੱਬ ਨਹੀਂ। ਉਹ ਸਾਰਿਆਂ ਪ੍ਰਾਣੀਆਂ ਦਾ ਰੱਬ ਹੈ। ਉਹ ਸਭ ਉਸ ਦੀਆਂ ਨਜ਼ਰਾਂ ਵਿਚ ਬਰਾਬਰ ਹਨ ਅਤੇ ਸਿੱਧੇ ਉਸ ਤਕ ਪਹੁੰਚ ਸਕਦੇ ਹਨ। ਇਸ ਲਈ ਸਾਨੂੰ ਚਾਹੀਦਾ ਹੈ ਕਿ ਦੂਜਿਆਂ ਧਰਮਾਂ ਅਤੇ ਹੋਰਨਾਂ ਲੋਕਾਂ ਲਈ ਸਤਿਕਾਰ ਰਖੀਏ।

ਗੁਰੂ ਨਾਨਕ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕੱਠਿਆਂ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਦਾ ਜੀਵਨ ਅਤੇ ਉਪਦੇਸ਼, ਦੋਹਾਂ ਜਾਤਾਂ ਦੀ ਇਕਸੁਰਤਾ ਦਾ ਪ੍ਰਤੀਕ ਹੈ। ਇਕ ਲੋਕ-ਪ੍ਰਿਯ ਸ਼ਲੋਕ ਵਿਚ ਉਨ੍ਹਾਂ ਨੂੰ ਹਿੰਦੂਆਂ ਦਾ ਗੁਰੂ ਤੇ ਮੁਸਲਮਾਨਾਂ ਦਾ ਪੀਰ ਕਿਹਾ ਗਿਆ ਹੈ :-

ਗੁਰੂ ਨਾਨਕ ਸ਼ਾਹ ਫ਼ਕੀਰ
ਹਿੰਦੂ ਕਾ ਗੁਰੂ, ਮੁਸਲਮਾਨ ਕਾ ਪੀਰ।

# ਗੁਰੂ ਨਾਨਕ ਜੀ ਦੀ ਇਤਿਹਾਸਕ ਮਹਾਨਤਾ

ਪ੍ਰਿ. ਸੀਤਾ ਰਾਮ ਕੋਹਲੀ

ਗੁਰੂ ਨਾਨਕ ਦੇਵ ਜੀ ਦਾ ਜੀਵਨ ਸਾਡੇ ਦੇਸ਼ ਦੇ ਇਤਿਹਾਸ ਵਿਚ ਇਕ ਉਚੇਰੀ ਅਹਿਮੀਅਤ ਰੱਖਦਾ ਹੈ। ਸੋਲ੍ਹਵੀਂ ਸਦੀ ਤੋਂ ਲੈ ਕੇ ਲਗਾਤਾਰ ਚਾਰ ਸੌ ਵਰ੍ਹਿਆਂ ਦੇ ਲੰਮੇ ਸਮੇਂ ਵਿਚ ਜਿਹੜੀਆਂ ਜਿਹੜੀਆਂ ਤਬਦੀਲੀਆਂ ਜਾਂ ਇਨਕਲਾਬ ਹੋਂਦ ਵਿਚ ਆਏ, ਉਨ੍ਹਾਂ ਸਭਨਾਂ ਵਿਚ ਹੀ ਗੁਰੂ ਨਾਨਕ ਸਾਹਿਬ ਦਾ ਹੱਥ ਕੰਮ ਕਰਦਾ ਮਲੂਮ ਹੁੰਦਾ ਹੈ, ਭਾਵੇਂ ਇਹ ਸਿੱਧਿਆਂ ਜਾਂ ਹੋਰ ਤਰੀਕੇ ਨਾਲ। ਹਿੰਦੂ ਜਾਤੀ ਦੇ ਧਾਰਮਕ ਅਤੇ ਸਮਾਜਕ ਜੀਵਨ ਵਿਚ ਜੋ ਅਹਿਮ ਇਨਕਲਾਬ ਗੁਰੂ ਜੀ ਨੇ ਲਿਆਂਦਾ ਉਹ ਇਨਾ ਪਰਤੱਖ ਹੈ ਕਿ ਸਾਨੂੰ ਬਿਆਨ ਕਰਨ ਦੀ ਲੋੜ ਨਹੀਂ ਪੈਂਦੀ। ਪੰਜਾਬ ਦਾ ਬੱਚਾ ਬੱਚਾ ਇਸ ਤੋਂ ਜਾਣੂ ਹੈ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਰਚ ਕੇ ਪੰਜਾਬੀ ਸਾਹਿਤ ਦੀ ਜੋ ਇੰਨੀ ਡੂੰਘੀ ਅਤੇ ਪੱਕੀ ਨੀਂਹ ਰੱਖੀ ਉਹ ਗੁਰੂ ਨਾਨਕ ਦੇਵ ਜੀ ਦੀ ਹੀ ਅਗਵਾਈ ਅਤੇ Inspiration ਦਾ ਸਿੱਟਾ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਚਾਰ ਵਰਣਾਂ ਨੂੰ ਮਿਲਾ ਕੇ ਇਕ ਵਰਣ ਕਾਇਮ ਕਰ ਦੇਣਾ ਹਿੰਦੂ ਸਮਾਜ ਵਿਚ ਇਕ ਬੜੀ ਸਿੱਟਾ-ਭਰਪੂਰ ਸਮਾਜਕ ਤਬਦੀਲੀ ਸੀ ਜਿਸ ਦਾ ਅਸਰ, ਅੱਜ ਤੱਕ ਕਾਇਮ ਚਲਿਆ ਆ ਰਿਹਾ ਹੈ। ਇਸੇ ਤਰ੍ਹਾਂ ਸਿੱਖ ਮਿਸਲਾਂ ਦੇ ਸਰਦਾਰਾਂ ਨੇ ਜਦ ਅਠਾਰ੍ਹਵੀਂ ਸਦੀ ਵਿਚ ਪੰਜਾਬ ਵਿਚ ਮੁਗ਼ਲ ਰਾਜ ਖੇਰੂੰ ਖੇਰੂੰ ਕਰਕੇ ਖਾਲਸਾ ਰਾਜ ਦੀ ਨੀਂਹ ਰੱਖੀ, ਉਸ ਵੇਲੇ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਨਾਂ ਦਾ ਹੀ ਸਿੱਕਾ ਜਾਰੀ ਕੀਤਾ। ਇਸ ਤੋਂ ਪਿੱਛੋਂ ਜਦ ਮਹਾਰਾਜਾ ਰਣਜੀਤ ਸਿੰਘ ਨੇ ਇਕ ਵਿਸ਼ਾਲ ਰਾਜ ਸਥਾਪਤ ਕੀਤਾ ਤਾਂ ਉਸ ਨੇ ਵੀ ਨਾਨਕ-ਸ਼ਾਹੀ ਸਿੱਕਾ ਚਲਾਇਆ ਅਤੇ ਆਪਣੀ ਸਰਕਾਰ ਦਾ ਨਾਂ 'ਸਰਕਾਰ ਖਾਲਸਾ' ਤਜਵੀਜ਼ਿਆ। ਭਾਵ ਇਹ ਕਿ ਭਾਵੇਂ ਰਾਜ ਦਾ ਜੋੜ ਤੋੜ ਹੋਵੇ ਜਾਂ ਸਮਾਜਕ ਇਨਕਲਾਬ ਹੋਵੇ ਜਾਂ ਪੰਜਾਬੀ ਸਾਹਿਤ ਦਾ ਮੁੱਢ ਹੋਵੇ, ਸਾਨੂੰ ਇਸ ਵਿਚ ਗੁਰੂ ਨਾਨਕ ਦੇਵ ਜੀ ਦੀ ਹੀ ਸਪਿਰਟ ਕੰਮ ਕਰਦੀ ਦਿਖਾਈ ਪੈਂਦੀ ਹੈ। ਦੂਜੇ ਸ਼ਬਦਾਂ ਵਿਚ ਇਉਂ ਆਖਿਆ ਜਾ ਸਕਦਾ ਹੈ ਕਿ ਆਪਣੇ ਜੀਵਨ ਉਪਰੰਤ ਪੰਜਾਬ ਦੇ ਲੜੀਵਾਰ ਇਤਿਹਾਸ ਨੂੰ ਗੁਰੂ ਸਾਹਿਬ ਇਕ ਵੱਡੇ ਥੰਮ ਦੀ ਤਰ੍ਹਾਂ ਸਹਾਰਾ ਦੇ ਰਹੇ ਹਨ।

ਧਿਆਨ ਵਿਚ ਰਖਣ-ਯੋਗ ਇਕ ਗੱਲ ਹੋਰ ਹੈ ਕਿ ਜਦ ਤੋਂ ਪੰਜਾਬ ਅਤੇ ਫੇਰ ਹਿੰਦੁਸਤਾਨ ਨੇ ਆਪਣੀ ਰਾਜਨੀਤਿਕ ਸੁਤੰਤਰਤਾ ਖੋ ਲਈ, ਅਤੇ ਸਾਰਾ ਦੇਸ਼ ਤੁਰਕਾਂ ਦੀ ਹਕੂਮਤ ਹੇਠ ਆ ਗਿਆ ਤਦ ਤੋਂ ਲੈ ਕੇ ਚਾਰ ਸੌ ਵਰ੍ਹਿਆਂ ਦੇ ਲੰਮੇ ਸਮੇਂ ਵਿਚ ਕਿਸੇ ਵੀ ਅਜਿਹੇ ਹਿੰਦੂ ਮਹਾਂਪੁਰਸ਼ ਦਾ ਨਾਂ ਇਤਿਹਾਸ ਵਿਚ ਨਹੀਂ ਆਉਂਦਾ, ਜਿਸ ਨੂੰ ਪੰਜਾਬ ਦੀ ਸਾਰੀ ਹਿੰਦੂ ਜਨਤਾ ਨੇ ਆਪਣਾ ਸਾਂਝਾ ਆਗੂ ਪਰਵਾਨ ਕੀਤਾ ਹੋਵੇ ਅਤੇ ਜਿਸ ਵਲ ਸਭ ਲੋਕ ਆਕਰਖਤ ਹੋਏ ਹੋਣ। ਗੁਰੂ ਨਾਨਕ ਦੇਵ ਜੀ ਹੀ ਅਜਿਹੇ ਪਹਿਲੇ ਆਗੂ ਹੋਏ, ਜਿਨ੍ਹਾਂ ਵਲ ਸਭ ਦੀ ਰੁਚੀ ਹੋਈ। ਉਪਰੋਕਤ ਦੋਵੇਂ ਗੱਲਾਂ ਨੂੰ ਧਿਆਨ ਵਿਚ ਰਖਦਿਆਂ ਇਹ ਜ਼ਰੂਰੀ ਪਰਤੀਤ ਹੁੰਦਾ ਹੈ ਕਿ ਆਪ ਜੀ ਦੀ ਸਿੱਖਿਆ ਪੂਰਨ ਤੌਰ ਤੇ ਸਮਝਣ ਅਤੇ ਆਪ ਜੀ ਦੇ ਮਹਾਨ ਕੰਮ ਦੀ ਪੂਰਤੀ ਦਾ ਅਨੁਮਾਨ ਲਾਉਣ ਲਈ ਇਹ ਪਤਾ ਹੋਣਾ ਚਾਹੀਦਾ ਹੈ ਕਿ ਜਿਸ ਜ਼ਮਾਨੇ ਵਿਚ ਆਪ ਜੀ ਨੇ ਜਨਮ ਲਿਆ, ਜਿਨ੍ਹਾਂ ਹਾਲਤਾਂ ਵਿਚ ਆਪ ਜੀ ਨੇ ਬਾਲਪਣ ਅਤੇ ਜੁਆਨੀ ਦੀ ਉਮਰ ਵਿਚ ਤਰਬੀਅਤ ਪਾਈ, ਉਹ ਹਾਲਤਾਂ ਕੀ ਸਨ ਅਤੇ ਕਿਹੋ ਜਿਹੀਆਂ ਸਨ ਕਿਉਂਕਿ ਹਰੇਕ ਰਾਹਬਰ, ਹਰੇਕ ਆਗੂ ਅਤੇ ਹਰੇਕ ਮਹਾਂਪੁਰਸ਼ ਜ਼ਮਾਨੇ ਦੀਆਂ ਲੋੜਾਂ ਮੁਤਾਬਕ ਹੀ ਆਪਣੇ ਜੀਵਨ ਦਾ ਮਿਸ਼ਨ ਕਾਇਮ ਕਰਦਾ ਹੈ।

ਆਪ ਜੀ 1469 ਈ. (ਚੌਦਾਂ ਸੌ ਉਣੱਤਰ) ਵਿਚ ਪੈਦਾ ਹੋਏ। ਉਸ ਵੇਲੇ ਤਕ ਸਾਰੇ ਉੱਤਰੀ ਹਿੰਦੁਸਤਾਨ ਵਿਚ ਸਗੋਂ ਦੱਖਣ ਵਿਚ ਵੀ ਇਸਲਾਮੀ ਹਕੂਮਤ ਕਾਇਮ ਹੋ ਚੁੱਕੀ ਸੀ। ਪੰਜਾਬ ਦੀ ਹਾਲਤ ਸਭ ਤੋਂ ਭੈੜੀ ਸੀ। ਇਸ ਦਾ ਇਕ ਕਾਰਣ ਤਾਂ ਇਹ ਸੀ ਕਿ ਇਹ ਪ੍ਰਾਂਤ ਸਭ ਤੋਂ ਪਹਿਲਾਂ ਮੁਸਲਮਾਨਾਂ ਦੇ ਅਸਰ ਹੇਠ ਆਇਆ ਸੀ। ਦੂਜੇ ਇਹ ਕਿ ਦਿੱਲੀ ਅਤੇ ਕਾਬਲ ਵਿਚਕਾਰ ਹੋਣ ਕਰਕੇ ਇਥੇ ਇਸਲਾਮੀ ਹਕੂਮਤ ਦੀ ਗਰਿਫਤ ਬਹੁਤ ਪੀਢੀ ਸੀ। ਇਸਲਾਮੀ ਧਰਮ ਦੂਜੇ ਧਰਮਾਂ ਨਾਲੋਂ ਵਧੇਰੇ (Prylytizing) ਹੈ ਯਾਨੀ ਦੂਜੇ ਧਰਮਾਂ ਦੇ ਲੋਕਾਂ ਨੂੰ ਆਪਣੇ ਦਾਇਰੇ ਵਿਚ ਲਿਆਉਣ ਲਈ ਹਰੇਕ ਯੋਗ ਅਤੇ ਅਯੋਗ ਢੰਗ ਨਾਲ ਯਤਨ ਕਰਦਾ ਰਹਿੰਦਾ ਹੈ। ਇਹ ਕੁਝ ਹੁੰਦਿਆਂ ਪੰਜਾਬ ਵਿਚ ਹਿੰਦੂ ਮਤ ਵਿਚ ਸੁਧਾਰ ਕਰਨਾ ਇਕ ਅਸੰਭਵ ਗੱਲ ਦਿਖਾਈ ਦਿੰਦੀ ਸੀ। ਪਰ ਪਰਮਾਤਮਾ ਨੂੰ ਜਦ ਕਿਸੇ ਕੌਮ ਦਾ ਨਵੇਂ ਸਿਰਿਓਂ ਉਭਾਰਨਾ ਮਨਜ਼ੂਰ ਹੋਵੇ ਤਾਂ ਇਸ ਦੇ ਲਈ ਵਸੀਲੇ ਵੀ ਬਣ ਜਾਇਆ ਕਰਦੇ ਹਨ। ਚੁਨਾਂਚਿ ਹਿੰਦੁਸਤਾਨ ਵਿਚ ਵੀ ਉਨ੍ਹੀਂ ਦਿਨੀਂ ਇਹੋ ਜੇਹੀਆਂ ਹਾਲਤਾਂ ਹੋਂਦ ਵਿਚ ਆ ਰਹੀਆਂ ਸਨ। ਹਿੰਦੂ ਕੌਮ ਵਿਚ ਜਾਗ੍ਰਤੀ ਦੀ ਲਹਿਰ ਉਭਾਰ ਵਿਚ ਆਉਣ ਲਗ ਪਈ ਸੀ ਅਤੇ ਇਨ੍ਹਾਂ ਲੋਕਾਂ ਨੇ ਇਸਲਾਮ ਦੀ ਵਧਦੀ ਹੋਈ ਰਾਜਸੀ ਤਾਕਤ ਵਿਚ ਠਲ੍ਹ ਪਾਉਣ ਲਈ ਆਪਣਾ ਪੂਰਾ ਜ਼ੋਰ ਲਾਉਣਾ ਆਰੰਭ ਦਿੱਤਾ ਹੋਇਆ ਸੀ। ਦੱਖਣੀ ਹਿੰਦੁਸਤਾਨ ਵਿਚ ਦੋ ਮਨਚਲੇ ਸਹਿਜ਼ਾਦਿਆਂ ਨੇ ਸੰਨ 1336 ਵਿਚ ਰਿਆਸਤ ਵਿਜਯਨਗਰ ਦੀ ਨੀਂਹ ਰੱਖੀ ਅਤੇ ਹੁੰਦਿਆਂ ਹੁੰਦਿਆਂ ਇਹ ਰਿਆਸਤ ਬੜੀ ਸ਼ਕਤੀਵਾਨ ਬਣ ਗਈ ਅਤੇ ਇਸਲਾਮੀ ਹੜ੍ਹ ਨੂੰ ਰੋਕਣ ਵਿਚ ਸਫਲ ਰਹੀ। ਇਸੇ ਤਰ੍ਹਾਂ ਦਿੱਲੀ ਦੇ ਲਾਗੇ ਹੀ ਯਾਨੀ ਰਾਜਸਥਾਨ ਵਿਚ ਵੀ ਰਾਣਾ ਸਾਂਗਾ ਦੀ ਅਗਵਾਈ ਹੇਠ ਹਿੰਦੂ ਰਾਜਸੀ ਤਾਕਤ ਨੂੰ ਸੁਰਜੀਤ ਕਰਨ ਲਈ ਸਿਰਤੋੜ ਯਤਨ ਹੋ ਰਿਹਾ ਸੀ। ਰਾਣਾ ਸਾਂਗਾ ਨੇ ਵੱਡੇ ਛੋਟੇ ਸਭ ਰਾਜਪੂਤ ਰਾਜਿਆਂ ਨੂੰ ਇਕ ਝੰਡੇ ਹੇਠ ਇਕੱਤਰ ਹੋ ਕੇ ਇਸਲਾਮ ਦੀ ਰਾਜਸੀ ਤਾਕਤ ਨਾਲ ਟੱਕਰ ਲੈਣ ਦਾ ਸੱਦਾ ਦਿੱਤਾ। ਚੁਨਾਂਚਿ ਅੱਸੀ ਹਜ਼ਾਰ ਦੇ ਲਗਭਗ ਰਾਜਪੂਤ ਜੋਧੇ ਮੇਵਾੜ ਦੇ ਭਗਵੇ ਝੰਡੇ ਹੇਠ ਆ ਇਕੱਤਰ ਹੋਏ। ਦਿੱਲੀ ਦੀ ਪਹਿਲੀ ਇਸਲਾਮੀ ਰਿਆਸਤ ਦੀ ਅਰਥੀ ਤਾਂ ਪਾਣੀਪਤ ਦੇ ਮੈਦਾਨ ਵਿਚ ਸੰਨ 1526 ਵਿਚ ਹੀ ਕੱਢੀ ਜਾ ਚੁੱਕੀ ਸੀ ਪਰ ਉਸ ਦੀ ਥਾਂ ਹੁਣ ਜ਼ਹੀਰ-ਉ-ਦੀਨ ਬਾਬਰ ਦੂਜੀ ਇਸਲਾਮੀ ਰਿਆਸਤ ਸਥਾਪਤ ਕਰਨ ਪਿੱਛੇ ਲੱਗਾ ਹੋਇਆ ਸੀ। ਇਸ ਲਈ ਦੇਸ ਭਗਤ ਰਾਣਾ ਸੰਗਰਾਮ ਸਿੰਘ ਅੱਗੇ ਹੁਣ ਇਹ ਪ੍ਰਸ਼ਨ ਸੀ ਕਿ ਵਿਜਯਨਗਰ ਦੀ ਤਰ੍ਹਾਂ ਉੱਤਰੀ ਹਿੰਦ ਵਿਚ ਵੀ ਹਿੰਦੂ ਰਾਜਸੀ ਤਾਕਤ ਨੂੰ ਕਿਉਂ ਨਾ ਸੁਰਜੀਤ ਕੀਤਾ ਜਾਵੇ। ਗੱਲ ਕੀ ਬਾਬਰ ਨਾਲ ਇਕ ਬੜਾ ਲਹੂ-ਡੋਲ੍ਹਵਾਂ ਯੁੱਧ ਹੋਇਆ ਭਾਵੇਂ ਰਾਣਾ ਅੰਤ ਵਿਚ ਮੈਦਾਨ ਛਡਣ ਤੇ ਮਜ਼ਬੂਰ ਹੋ ਗਿਆ ਪਰ ਹਿੰਦੂ ਕੌਮ ਨੇ ਆਪਣੇ ਇਰਾਦੇ ਨੂੰ ਬਿਲਕੁਲ ਹੀ ਛੱਡ ਨਹੀਂ ਦਿੱਤਾ। ਕੁਝ ਚਿਰ ਤਾਂ ਸ਼ੇਰ ਸ਼ਾਹ ਦੇ ਮੁਕਾਬਲੇ ਤੇ ਡੱਟੇ ਰਹੇ ਅਤੇ ਉਸ ਤੋਂ ਪਿਛੋਂ ਉਸ ਦੇ ਜਾਨਸ਼ੀਨਾਂ ਉੱਤੇ ਹੇਮੂੰ ਨਾਮੀ ਹਿੰਦੂ ਵਜ਼ੀਰ ਨੇ ਐਨਾ ਜ਼ੋਰ ਪਾਇਆ ਕਿ ਇਸ ਨੇ ਆਪਣੇ ਲਈ ਵਿਕ੍ਰਮਾਜੀਤ ਦਾ ਲਕਬ ਇਖ਼ਤਿਆਰ ਕਰ ਲਿਆ ਅਤੇ ਮੁਗਲ ਸ਼ਹਿਨਸ਼ਾਹ ਹਮਾਯੂੰ ਦੇ ਮਰਨ ਤੇ ਦਿੱਲੀ ਅਤੇ ਆਗਰਾ ਦੋਹਾਂ ਤੇ ਕਬਜ਼ਾ ਕਰਕੇ ਆਪਣੇ ਨਾਂ ਦਾ ਸਿੱਕਾ ਵੀ ਜਾਰੀ ਕਰ ਦਿੱਤਾ। ਜੇ ਲੜਾਈ ਦੇ ਮੈਦਾਨ ਵਿਚ ਮੰਦੇ ਭਾਗੀਂ ਵੈਰੀ ਦਾ ਇਕ ਤੀਰ ਹੇਮੂੰ ਦੀ ਅੱਖ ਵਿਚ ਨਾ ਆਨ ਲੱਗਦਾ ਅਤੇ ਉਹ ਬੇਹੋਸ਼ੀ ਦੀ ਹਾਲਤ ਵਿਚ ਹਾਥੀ ਦੀ ਹੌਦੇ ਵਿਚੋਂ ਨਿਕਲ ਕੇ ਜ਼ਮੀਨ ਤੇ ਨਾ ਡਿਗਦਾ ਤਾਂ ਵਧੇਰੇ ਸੰਭਵ ਸੀ ਕਿ ਅਕਬਰ ਨੂੰ ਹਿੰਦੁਸਤਾਨ ਦਾ ਤਖ਼ਤ ਨਸੀਬ ਨਾ ਹੁੰਦਾ ਅਤੇ ਦੂਜੀ ਇਸਲਾਮੀ ਹਕੂਮਤ ਇਥੇ ਕਾਇਮ ਨਾ ਹੁੰਦੀ।

ਜਿਸ ਤਰ੍ਹਾਂ ਫੌਜੀ ਮੁਹਾਜ਼ ਉੱਤੇ ਰਾਣਾ ਸਾਂਗਾ, ਰਾਣਾ ਮੇਦਨੀ ਰਾਉ ਅਤੇ ਚੌਧਰੀ ਹੇਮੂੰ ਇਸਲਾਮ ਦੇ ਟਾਕਰੇ ਤੇ ਡੱਟੇ ਹੋਏ ਸਨ, ਇਸੇ ਤਰ੍ਹਾਂ ਗੌਰਮਿੰਟ ਦੇ ਨਿਤ ਦੇ ਕਾਰ-ਵਿਹਾਰ ਅਤੇ ਪ੍ਰਬੰਧ ਵਿਚ ਹਿੱਸਾ ਲੈਣ ਲਈ ਵੀ ਹਿੰਦੂ ਲੋਕ ਆਪਣੇ ਆਪ ਨੂੰ ਤਿਆਰ ਕਰ ਰਹੇ ਸਨ ਅਤੇ ਮੁਸਲਮਾਨ ਹਾਕਮਾਂ ਅਤੇ ਮੁਦੱਬਰਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਸਰਕਾਰੀ ਕੰਮ ਕਰਨ ਲਈ ਆਪਣੇ ਆਪ ਨੂੰ ਪੇਸ਼ ਕਰ ਰਹੇ ਸਨ। ਜਿਹੜਾ ਰੁਤਬਾ, ਮਨਸਬ ਅਤੇ ਸ਼ੁਹਰਤ ਦਿੱਲੀ ਦਰਬਾਰ ਵਿਚ ਆਪਣੀ ਯੋਗਤਾ ਅਤੇ ਦਿਆਨਤਦਾਰੀ

ਕਰਕੇ ਰਾਜਾ ਟੋਡਰ ਮਲ, ਦੀਵਾਨ ਬੀਰਬਲ ਅਤੇ ਰਾਜਾ ਮਾਨ ਸਿੰਘ ਨੂੰ ਪ੍ਰਾਪਤ ਹੋਈ, ਉਹ ਕਿਸੇ ਤੋਂ ਲੁਕੀ ਛੁਪੀ ਨਹੀਂ।

ਠੀਕ ਇਸੇ ਤਰ੍ਹਾਂ ਧਾਰਮਕ, ਰੂਹਾਨੀ, ਮਜ਼੍ਹਬੀ ਅਤੇ ਸਮਾਜਕ ਮੁਹਾਜ਼ ਉੱਤੇ ਵੀ ਹਿੰਦੂ ਨੇਤਾ ਆਪਣੇ ਧਰਮ ਨੂੰ ਇਸਲਾਮੀ ਹਮਲਿਆਂ ਤੋਂ ਬਚਾਉਣ ਲਈ ਕੰਮ ਕਰ ਰਹੇ ਸਨ। ਚੇਤੰਨ ਪ੍ਰਭੂ, ਭਗਤ ਕਬੀਰ ਸੁਆਮੀ ਰਾਮਾ ਨੰਦ, ਨਾਮ ਦੇਵ ਅਤੇ ਗੁਰੂ ਨਾਨਕ ਦੇਵ ਜੀ ਸਾਨੂੰ ਇਸੇ ਤੀਜੇ ਮੁਹਾਜ਼ ਉੱਤੇ ਕੰਮ ਕਰਦੇ ਦ੍ਰਿਸ਼ਟੀ ਆਉਂਦੇ ਹਨ। ਉਸ ਵੇਲੇ ਹਿੰਦੂ ਧਰਮ ਦੀ ਹਾਲਤ ਸਚਮੁਚ ਹੀ ਕਥਨ ਤੋਂ ਬਾਹਰੀ ਹੋ ਰਹੀ ਸੀ। ਲੋਕ, ਧਰਮ ਦੇ ਰੂਹਾਨੀ ਭਾਵ ਨੂੰ ਭੁਲ ਬੈਠੇ ਸਨ ਅਤੇ ਬਾਹਰੀ ਚਿੰਨ੍ਹਾਂ ਯਾਨੀ ਜ਼ਾਹਰੀ ਨਿਸ਼ਾਨਾਂ ਨੂੰ ਹੀ ਪੂਰਾ ਕਰਨ ਵਿਚ ਧਰਮ ਦੀ ਪਾਲਣਾ ਸਮਝਦੇ ਸਨ, ਜਿਵੇਂ ਤੀਰਥ ਯਾਤਰਾ ਕਰਨੀ, ਨਦੀ-ਇਸ਼ਨਾਨ ਕਰ ਲੈਣਾ ਹੀ ਧਰਮ ਸਮਝਿਆ ਜਾਂਦਾ ਸੀ।

ਇਸ ਦੇ ਉਲਟ ਸੱਚਾਈ, ਖ਼ੁਦਾ ਤਰਸੀ, ਪਵਿੱਤਰਤਾ ਅਤੇ ਉੱਚਾ ਇਖ਼ਲਾਕ ਰੱਖਣਾ, ਰੂਹਾਨੀ ਅਤੇ ਧਾਰਮਕ ਜੀਵਨ ਦੇ ਪਹਿਲੂ ਜਾਂ ਜ਼ਰੂਰੀ ਅੰਗ ਧਾਰਨ ਨਹੀਂ ਕੀਤੇ ਜਾਂਦੇ ਸਨ। ਇਹੋ ਜੇਹੀਆਂ ਕੁਝ ਹੋਰ ਊਣਤਾਈਆਂ ਵੀ ਵੇਦਕ ਧਰਮ ਵਿਚ ਦਾਖ਼ਲ ਹੋ ਗਈਆਂ ਸਨ ਜਿਨ੍ਹਾਂ ਕਰਕੇ ਹਿੰਦੂ ਧਰਮ ਨੂੰ ਸਹਿਜੇ ਹੀ ਇਸਲਾਮੀ ਧਰਮ ਦੇ ਹਮਲਿਆਂ ਦਾ ਨਿਸ਼ਾਨਾ ਬਣਾਇਆ ਜਾ ਰਿਹਾ ਸੀ। ਉਹ ਊਣਤਾਈਆਂ ਸਨ—ਪਰਮਾਤਮਾ ਅਤੇ ਦੂਸਰੇ ਦੇਵੀ ਦੇਵਤਿਆਂ ਦੇ ਬੁੱਤ ਬਣਾ ਕੇ ਉਨ੍ਹਾਂ ਦੀ ਪੂਜਾ ਕਰਨਾ, ਅਵਤਾਰਾਂ ਅਤੇ ਦੇਵੀ ਦੇਵਤਿਆਂ ਨੂੰ ਵੀ ਪਰਮਾਤਮਾ ਦੇ ਬਰਾਬਰ ਦਰਜਾ ਦੇਣਾ ਸਗੋਂ ਇਥੋਂ ਤਕ ਵੀ ਕਿ ਹਿੰਦੂ ਕੌਮ 'ਰੱਬ ਇਕ ਹੈ' ਨੂੰ ਭੁਲ ਬੈਠੀ ਸੀ ਅਤੇ ਇਸ ਦੀ ਥਾਂ ਹੋਰ ਅਣਗਿਣਤ ਦੇਵਤਿਆਂ—ਬ੍ਰਹਿਮਾ, ਵਿਸ਼ਨੂੰ, ਮਹੇਸ਼ ਆਦਿ ਦੀ ਪੂਜਾ ਕਰਨ ਲੱਗ ਪਈ ਸੀ।

ਮੁਸਲਮਾਨ ਸ਼ਿਰਕ ਦੇ ਵੈਰੀ ਸਨ। ਉਨ੍ਹਾਂ ਦੇ ਅਕੀਦੇ ਅਨੁਸਾਰ ਸਿਵਾਇ ਇਕ ਖ਼ੁਦਾ ਦੇ ਕਿਸੇ ਹੋਰ ਦੀ ਪੂਜਾ ਜਾਇਜ਼ ਨਹੀਂ ਸੀ। ਉਹ ਬੁਤਾਂ ਨੂੰ ਪੂਜਣਾ ਕੁਫ਼ਰ ਸਮਝਦੇ ਸਨ ਅਤੇ ਇਨ੍ਹਾਂ ਨੂੰ ਤੋੜਨਾ, ਕਾਫ਼ਰਾਂ ਨੂੰ ਮਾਰਨਾ ਅਤੇ ਉਨ੍ਹਾਂ ਦੇ ਮੰਦਰਾਂ ਨੂੰ ਢਾਉਣਾ ਆਪਣਾ ਪਵਿੱਤਰ ਧਾਰਮਕ ਫ਼ਰਜ਼ ਖ਼ਿਆਲ ਕਰਦੇ ਸਨ। ਅਜਿਹੀ ਖਿਚੋਤਾਣ ਸਮੇਂ ਗੁਰੂ ਨਾਨਕ ਦੇਵ ਜੀ ਵਰਗੇ ਸਮਝਦਾਰ ਅਤੇ ਮਾਮਲੇ ਦੀ ਤਹਿ ਤਕ ਪਹੁੰਚਣ ਵਾਲੇ ਮਹਾਤਮਾ ਨੇ ਪ੍ਰੇਮ-ਭਾਵ ਦਾ ਪਰਚਾਰ ਕੀਤਾ ਜਿਸ ਨਾਲ ਪਹਿਲਾਂ ਦੋਹਾਂ ਕੌਮਾਂ (ਹਿੰਦੂ ਅਤੇ ਮੁਸਲਮਾਨ) ਵਿਚਕਾਰ ਨਫ਼ਰਤ ਦੀ ਜੋ ਕੰਧ ਬਣੀ ਹੋਈ ਸੀ, ਉਹ ਕੁਝ ਨੀਵੀਂ ਹੋਵੇ ਅਤੇ ਦੂਜੇ ਕਮਜ਼ੋਰੀਆਂ ਵੀ ਦੂਰ ਹੋ ਜਾਣ ਅਤੇ ਨਾਲ ਦੇ ਨਾਲ ਉਹ ਕਾਰਣ ਜਿਨ੍ਹਾਂ ਕਰਕੇ ਮੁਸਲਮਾਨ ਇਨ੍ਹਾਂ ਨੂੰ ਕਾਫ਼ਰ ਸਮਝਦੇ ਸਨ ਅਤੇ ਇਨ੍ਹਾਂ ਉੱਤੇ ਜ਼ੁਲਮ ਜਾਇਜ਼ ਸਮਝਦੇ ਸਨ ਆਪਣੇ ਆਪ ਮਿਟ ਜਾਣ। ਇਸ ਤਰ੍ਹਾਂ ਇਸਲਾਮੀ ਨਫ਼ਰਤ ਅਤੇ ਵਿਰੋਧ ਦੀ ਜੜ ਕੱਟੀ ਜਾਵੇਗੀ। ਚੁਨਾਂਚਿ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਤੇ ਵਿਚਾਰ ਕਰਨ ਨਾਲ ਸਾਡਾ ਮਤਲਬ ਸਪਸ਼ਟ ਹੋ ਜਾਂਦਾ ਹੈ : ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ। ਇਸ ਪਉੜੀ ਵਿਚ ਪੰਜ ਚਾਰ ਸ਼ਬਦ ਖ਼ਾਸ ਧਿਆਨ ਦੇਣ ਯੋਗ ਹਨ, ਜਿਵੇਂ ੧ਓ ਨਿਰਵੈਰ, ਅਜੂਨੀ। ਇਸ ਪਉੜੀ ਵਿਚ ਗੁਰੂ ਨਾਨਕ ਜੀ ਨੇ ਸਭ ਤੋਂ ਪਹਿਲਾ ਸ਼ਬਦ 'ਇਕ' ਵਰਤਿਆ ਹੈ। ਇਹ ਹਿੰਦੂਆਂ ਦੇ ਬਹੁਤ ਸਾਰੇ ਦੇਵੀ ਦੇਵਤਿਆਂ ਦੀ ਥਾਂ 'ਪਰਮੇਸ਼ਰ ਦੀ ਏਕਤਾ' ਦਰਸਾਉਣ ਲਈ ਹੈ ਅਤੇ ਇਸ ਭਾਵ ਨਾਲੀ ਵੀ ਰਖਿਆ ਗਿਆ ਜਾਪਦਾ ਹੈ ਕਿ ਸਭ ਤੋਂ ਪਹਿਲਾਂ ਰੱਬ ਦੀ ਇਕ ਜ਼ਾਤ ਵਲ ਹੀ ਧਿਆਨ ਖਿਚਿਆ ਜਾਵੇ। ਦੂਸਰਾ ਸ਼ਬਦ 'ਓਅੰਕਾਰ' ਹੈ। ਇਹ ਹਿੰਦੂ ਸ਼ਾਸਤਰਾਂ ਵਿਚ ਪਰਮੇਸ਼ਰ ਦਾ ਸਭ ਤੋਂ ਉੱਤਮ ਨਾਂ ਕਿਹਾ ਗਿਆ ਹੈ। ਇਹ ਸ਼ਬਦ ਨਾ ਕਿਸੇ ਦੇਵੀ ਦੇਵਤਾ ਲਈ ਵਰਤਿਆ ਜਾਂਦਾ ਹੈ ਤੇ ਨਾ ਕਦੀ ਇਕ ਰੱਬ ਤੋਂ ਸਿਵਾ ਕਿਸੇ ਹੋਰ ਅਰਥਾਂ ਵਿਚ ਆਇਆ ਹੈ। ਇਹ ਪਰਮੇਸ਼ਰ ਦੇ ਬਹੁਤ ਸਾਰੇ ਗੁਣਾਂ ਨੂੰ ਪਰਗਟ ਕਰਦਾ ਹੈ। ਤੀਸਰਾ ਸ਼ਬਦ 'ਅਜੂਨੀ' ਧਿਆਨ ਦੇਣ ਯੋਗ ਹੈ, ਇਸ ਦੇ ਅਰਥ ਹਨ—ਬਾਰ ਬਾਰ ਜਨਮ ਜਾਂ ਆਵਾਗੌਣ ਵਿਚ ਨਾ ਆਉਣ ਵਾਲਾ। ਸਾਡੇ ਖ਼ਿਆਲ ਵਿਚ ਇਹ ਸ਼ਬਦ ਹਿੰਦੂ ਅਵਤਾਰਾਂ ਦੇ ਮਸਲੇ ਦੇ ਸੰਬੰਧ ਵਿਚ ਜਾਣ ਬੁਝ ਕੇ ਵਰਤਿਆ ਗਿਆ ਹੈ। ਇਸੇ

ਤਰ੍ਹਾਂ ਸਬਦ 'ਨਿਰਵੈਰ' ਯਾਨੀ ਵੈਰ ਵਿਰੋਧ ਤੋਂ ਖਾਲੀ ਮੁਸਲਮਾਨਾਂ ਦੇ ਕੱਹਾਰ ਅਤੇ ਜੱਬਾਰ ਖੁਦਾ ਦੇ ਮੁਕਾਬਲੇ ਵਿਚ ਵਰਤਿਆ ਗਿਆ ਪਰਤੀਤ ਹੁੰਦਾ ਹੈ।

ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਹਿੰਦੂਆਂ ਨੂੰ ਉਪਦੇਸ਼ਿਆ ਕਿ ਈਸ਼ਵਰ ਲਾਸ਼ਰੀਕ ਅਤੇ ਅਕਾਲ ਹੈ, ਉਸ ਦੀ ਕੋਈ ਮੂਰਤੀ ਨਹੀਂ ਬਣਾਈ ਜਾ ਸਕਦੀ ਅਤੇ ਉਹ ਜਨਮ ਮਰਨ ਤੋਂ ਬਾਹਰ ਹੈ। ਉਨ੍ਹਾਂ ਨੂੰ ਸਮਝਾਇਆ ਕਿ ਉਨ੍ਹਾਂ ਦੇ ਪੁਰਾਣੇ ਵੱਡੇ ਵਡੇਰੇ ਵੀ ਇਸੇ ਤਰ੍ਹਾਂ ਮੰਨਦੇ ਸਨ। ਤੀਰਥ ਇਸ਼ਨਾਨਾਂ ਆਦਿ, ਜਿਨ੍ਹਾਂ ਨੂੰ ਧਾਰਮਿਕ ਅਤੇ ਆਤਮਿਕ ਲਿਹਾਜ਼ ਨਾਲ ਇਸ ਜ਼ਮਾਨੇ ਦੇ ਹਿੰਦੂ ਲੋਕ ਬੜੀ ਮਹੱਤਤਾ ਦਿੰਦੇ ਸਨ ਅਤੇ ਇਕ ਤਰੀਕੇ ਨਾਲ ਬ੍ਰਾਹਮਣ-ਪ੍ਰਸਤੀ ਅਤੇ ਬੁੱਤ-ਪ੍ਰਸਤੀ ਦੇ ਰਿਵਾਜ਼ ਹੌਂਸਲਾ ਅਫ਼ਜ਼ਾਈ ਹਾਸਲ ਕਰਦੇ ਸਨ, ਦੇ ਖਿਆਲਾਂ ਨੂੰ ਧਰਮ ਤੋਂ ਅੱਡ ਕਰ ਦਿੱਤਾ ਅਤੇ ਉਨ੍ਹਾਂ ਨੂੰ ਕੇਵਲ ਸਰੀਰ ਦੀ ਸਫ਼ਾਈ ਦਾ ਹੀ ਸਾਧਨ ਮੰਨਿਆ। ਦੂਜੇ ਪਾਸੇ ਹਿੰਦੂ ਛੂਤ-ਛਾਤ ਦੇ ਕਾਰਨ ਬਹੁਤ ਕਰਕੇ ਆਪਣਾ ਧਰਮ ਖੋ ਬੈਠੇ ਸਨ। ਗੁਰੂ ਨਾਨਕ ਦੇਵ ਜੀ ਨੇ ਛੂਤ-ਛਾਤ ਦੇ ਖਿਆਲਾਂ ਨੂੰ ਵੀ ਧਰਮ ਤੋਂ ਵੱਖਰਾ ਕਰ ਦਿੱਤਾ ਅਤੇ ਇਸੇ ਤਰ੍ਹਾਂ ਕਈ ਹੋਰ ਬੀਮਾਰੀਆਂ ਨੂੰ ਵੀ ਜੋ ਹਿੰਦੂ ਕੌਮ ਦੇ ਧਾਰਮਿਕ ਸਰੀਰ ਨਾਲ ਚਿੰਬੜ ਗਈਆਂ ਸਨ, ਦੂਰ ਕਰਨ ਦਾ ਯਤਨ ਕੀਤਾ ਤਾਂਕਿ ਇਸਲਾਮ ਦੇ ਟਾਕਰੇ ਤੇ ਹਿੰਦੂਆਂ ਨੂੰ ਆਪਣੇ ਧਰਮ ਉੱਤੇ ਕਾਇਮ ਰਹਿਣ ਲਈ ਨਵੇਂ ਸਹਾਰੇ ਮਿਲ ਜਾਣ।

ਜਿਸ ਕੰਮ ਦਾ ਬੀੜਾ ਆਪ ਨੇ ਚੁਕਿਆ ਉਹ ਬੜਾ ਔਖਾ ਅਤੇ ਕਠਿਨ ਸੀ। ਸਦੀਆਂ ਤੋਂ ਜੋ ਵਿਸ਼ਵਾਸ ਠੀਕ ਜਾਂ ਗਲਤ ਹਿੰਦੂ ਧਰਮ ਵਿਚ ਦਾਖ਼ਲ ਹੋ ਚੁੱਕੇ ਸਨ, ਉਨ੍ਹਾਂ ਨੂੰ ਕੱਢਣਾ ਕੁਝ ਅਸੰਭਵ ਜੇਹਾ ਪਰਤੀਤ ਹੁੰਦਾ ਸੀ। ਫੇਰ ਵੀ ਜੇ ਹਿੰਦੂ ਧਰਮ ਨੂੰ ਕਾਇਮ ਰੱਖਣਾ ਜ਼ਰੂਰੀ ਸੀ ਤਾਂ ਇਨ੍ਹਾਂ ਵਹਿਮਾਂ ਅਤੇ ਕਬਾਹਤਾਂ ਨੂੰ ਦੂਰ ਕੀਤੇ ਬਿਨਾਂ ਬਣ ਵੀ ਕੁਝ ਨਹੀਂ ਸਕਦਾ ਸੀ ਕਿਉਂਕਿ ਇਸਲਾਮ ਰਾਜਸੀ ਬਲ ਤੋਂ ਇਲਾਵਾ ਸਿੱਧੇ ਸਾਦੇ ਅਤੇ ਵਧੇਰੇ ਪੱਕੇ ਧਾਰਮਿਕ ਅਤੇ ਆਤਮਿਕ ਅਸੂਲ, ਜਿਵੇਂ ਇਕ ਅਕਾਲ ਪਰਮਾਤਮਾ ਦੀ ਪੂਜਾ ਲੈ ਕੇ ਸਾਹਮਣੇ ਡਟਿਆ ਹੋਇਆ ਸੀ। ਗੁਰੂ ਨਾਨਕ ਦੇਵ ਜੀ ਨੂੰ ਛੱਡ ਕੇ ਸ਼ਾਇਦ ਸੁਆਮੀ ਸ਼ੰਕਰ ਆਚਾਰੀਆ ਦੀ ਹੀ ਇਕ ਅਜਿਹੀ ਉਦਾਹਰਣ ਹੈ ਜਿਨ੍ਹਾਂ ਨੇ ਇਸ ਤਰ੍ਹਾਂ ਦਾ ਜ਼ਰੂਰੀ ਅਹਿਮ ਕੰਮ ਆਪਣੇ ਸਿਰ ਲਿਆ ਅਤੇ ਉਸ ਨੂੰ ਸਫ਼ਲਤਾ ਸਹਿਤ ਨਿਭਾਇਆ ਪਰ ਅਸੀਂ ਇਹ ਕਹੇ ਬਿਨਾਂ ਨਹੀਂ ਰਹਿ ਸਕਦੇ ਕਿ ਜੋ ਸਹੂਲਤਾਂ ਸੁਆਮੀ ਸ਼ੰਕਰ ਆਚਾਰੀਆ ਨੂੰ ਹਾਸਲ ਸਨ, ਉਹ ਗੁਰੂ ਨਾਨਕ ਦੇਵ ਜੀ ਨੂੰ ਨਹੀਂ ਸਨ। ਪਹਿਲੀ ਗੱਲ ਇਹ ਕਿ ਸ਼ੰਕਰ ਆਚਾਰੀਆ ਜੀ ਆਪ ਬ੍ਰਾਹਮਣ ਸਨ ਅਤੇ ਉਨ੍ਹਾਂ ਨੂੰ ਬ੍ਰਾਹਮਣਾਂ ਦੀ ਪੂਰੀ ਪੂਰੀ ਸਹਾਇਤਾ ਮਿਲ ਰਹੀ ਸੀ। ਚਾਰੇ ਵਰਣਾਂ ਵਿਚ ਬ੍ਰਾਹਮਣ ਹੀ ਸਭ ਤੋਂ ਉੱਚਾ ਵਰਣ ਮੰਨਿਆ ਜਾਂਦਾ ਸੀ। ਇਸ ਤੋਂ ਇਲਾਵਾ ਸ਼ੰਕਰ ਆਚਾਰੀਆ ਦੇ ਬੁੱਧ ਮਤ ਦੇ ਵਿਰੁੱਧ ਦੇ ਜਹਾਦ ਵਿਚ ਰਾਜਪੂਤ ਰਾਜੇ ਵੀ ਸਹਾਇਤਾ ਦੇ ਰਹੇ ਸਨ ਪਰ ਗੁਰੂ ਨਾਨਕ ਦੇਵ ਜੀ ਨੂੰ ਨਾ ਤਾਂ ਬ੍ਰਾਹਮਣ ਫਿਰਕੇ ਦੀ ਸਹਾਇਤਾ ਸੀ ਅਤੇ ਨਾ ਉਸ ਵੇਲੇ ਪੰਜਾਬ ਵਿਚ ਕੋਈ ਹਿੰਦੂ ਰਾਜਾ ਬਾਕੀ ਰਹਿ ਗਿਆ ਸੀ ਜਿਸ ਦੀ ਸਹਾਇਤਾ ਉੱਤੇ ਭਰੋਸਾ ਕੀਤਾ ਜਾ ਸਕਦਾ। ਇਸ ਤੋਂ ਛੁੱਟ ਗੁਰੂ ਨਾਨਕ ਦੇਵ ਜੀ ਨੂੰ ਖਾਸ ਔਕੜ ਇਹ ਸੀ ਕਿ ਉਹ ਹਿੰਦੂ ਹੋਣ ਦੇ ਲਿਹਾਜ਼ ਨਾਲ ਇਕ ਮਹਿਕੂਮ ਕੌਮ ਵਿਚੋਂ ਸਨ ਅਤੇ ਇਤਫ਼ਾਕ ਨਾਲ ਵਕਤ ਦਾ ਹਾਕਮ ਵੀ ਇਬਰਾਹੀਮ ਲੋਧੀ ਵਰਗਾ ਕੱਟੜ ਅਤੇ ਜ਼ਾਲਮ ਬਾਦਸ਼ਾਹ ਸੀ ਪਰ ਗੁਰੂ ਨਾਨਕ ਦੇਵ ਜੀ ਦੇ ਮਨ ਵਿਚ ਕਿਸੇ ਪ੍ਰਕਾਰ ਦਾ ਭੈ ਨਹੀਂ ਸੀ ਆਇਆ ਅਤੇ ਉਹ ਬੇ-ਖਟਕੇ ਖੁਲ੍ਹੇ ਤੌਰ ਤੇ ਨਿਰਭੈਤ ਨਲ ਅਤੇ ਜ਼ੋਰ ਨਲ ਅਪਣੇ ਵਿਚਰ ਦਾ ਪ੍ਰਚਾਰ ਕਰਦੇ ਗਏ। ਅੰਤ ਉਨ੍ਹਾਂ ਨੂੰ ਸਫ਼ਲਤ ਪ੍ਰਾਪਤ ਹੋਈ ਅਤੇ ਸਿੱਖ ਧਰਮ ਦਾ ਜੋ ਪੌਦਾ ਆਪ ਜੀ ਨੇ ਲਾਇਆ ਅਤੇ ਜਿਸ ਨੂੰ ਵਾਰੀ ਵਾਰੀ ਉਨ੍ਹਾਂ ਦੀਆਂ ਹੋਰ ਨੌਂ ਗੱਦੀਆਂ ਨੇ ਬੜੀ ਮਿਹਨਤ ਨਲ ਪਾਲਿਆ, ਬਹੁਤ ਫਲਿਆ ਫੁਲਿਆ ਅਤੇ ਅਜ ਤਕ ਫਲ ਦੇ ਰਿਹਾ ਹੈ। ਅਸੀਂ ਜਿੰਨਾ ਵੀ ਗੁਰੂ ਨਾਨਕ ਦੇਵ ਜੀ ਦਾ ਧੰਨਵਾਦ ਕਰੀਏ, ਥੋੜ੍ਹਾ ਹੈ।

# ਮੱਧਕਾਲੀਨ ਧਰਮ-ਸਾਧਨਾ ਤੇ ਗੁਰੂ ਨਾਨਕ

ਜੈ ਰਾਮ ਮਿਸ਼ਰਾ

ਭਾਰਤੀ ਧਰਮ-ਸੰਸਥਾਪਕਾਂ ਤੇ ਸਮਾਜ-ਸੁਧਾਰਕਾਂ ਵਿਚ ਗੁਰੂ ਨਾਨਕ ਦੇਵ ਜੀ ਦਾ ਗੌਰਵਸ਼ਾਲੀ ਸਥਾਨ ਹੈ। ਮੱਧ-ਯੁਗ ਦੇ ਸੰਤ ਕਵੀਆਂ ਵਿਚ ਉਨ੍ਹਾਂ ਦੀ ਵਿਸ਼ਿਸ਼ਟ ਤੇ ਨਿਰਾਲੀ ਧਰਮ-ਪਰੰਪਰਾ ਹੈ। ਉਹ ਉਸ ਧਰਮ ਦੇ ਸੰਸਥਾਪਕ ਹਨ, ਜਿਸ ਦੇ ਆਂਤਰਿਕ ਰੂਪ ਵਿਚ ਵਿਵੇਕ, ਬੈਰਾਗ, ਭਗਤੀ, ਗਿਆਨ ਜੋਗ, ਅਤੇ ਆਤਮ-ਸਮਰਪਣ ਦੀ ਭਾਵਨਾ ਦਾ ਸੰਚਾਰ ਹੈ ਅਤੇ ਬਾਹਰੀ ਰੂਪ ਵਿਚ ਸਦਾਚਾਰ, ਸੰਜਮ, ਏਕਤਾ ਅਤੇ ਭ੍ਰਾਤਰੀ ਭਾਵ ਆਦਿ ਪ੍ਰੋਏ ਹੋਏ ਹਨ। ਉਹ ਮੱਧ-ਕਾਲ ਦੇ ਮੌਲਿਕ ਚਿੰਤਕ, ਇਨਕਲਾਬੀ ਸੁਧਾਰਕ, ਲਾਸਾਨੀ ਜੁਗ-ਨਿਰਮਾਤਾ, ਮਹਾਨ ਦੇਸ਼-ਭਗਤ, ਦੀਨ-ਦੁਖੀਆਂ ਦੇ ਪਰਮ-ਹਿਤੂ ਅਤੇ ਦੂਰ-ਦਰਸ਼ੀ ਰਾਸ਼ਟਰ-ਕਲਿਆਣਕਾਰੀ ਸਨ।

ਇਸ ਹਥਲੇ ਲੇਖ ਵਿਚ ਮੈਂ ਮੱਧਕਾਲੀਨ ਧਰਮ-ਸਾਧਨਾ (ਪਰਮਾਤਮਾ ਨੂੰ ਪ੍ਰਾਪਤ ਕਰਨ ਵਾਲੇ ਵਿਭਿੰਨ ਸਾਧਨ ਮਾਰਗਾਂ) ਦੀ ਗੁਰੂ ਨਾਨਕ ਦੇਵ ਦੇ ਰਾਹੀਂ ਕੀਤੀ ਵਿਆਖਿਆ ਦੇ ਵਿਸ਼ੇ ਨੂੰ ਚੁਣਿਆ ਹੈ, ਜੋ ਦਿੱਵ-ਜੋਤੀ ਪਰਮਾਤਮਾ ਨੇ ਸਾਡੇ ਅੰਦਰ ਰੱਖੀ ਹੈ ਉਸ ਨੂੰ ਹੀ ਪ੍ਰਤੱਖ ਕਰਨਾ, ਉਸ ਦੇ ਨਾਲ ਮਿਲ ਜੁਲ ਕੇ ਇਕ ਹੋ ਜਾਣਾ ਹੀ ਮਨੁੱਖੀ ਜੀਵਨ ਦਾ ਅੰਤਿਮ ਲਕਸ਼ ਹੈ। ਕਹਿਣ ਤੋਂ ਮਤਲਬ ਇਹ ਕਿ ਜਿਸ ਨਿਰੰਕਾਰ ਤੋਂ ਅਸੀਂ ਪੈਦਾ ਹੋਏ ਹਾਂ ਅਤੇ ਜੋ ਹਮੇਸ਼ਾ ਸਾਡੇ ਵਿਚ ਰਮਿਆ ਹੋਇਆ ਹੈ, ਪਰ ਅਗਿਆਨ ਅਤੇ ਮੋਹ ਕਰਕੇ ਜਿਸ ਨੂੰ ਅਸੀਂ ਸਮਝ ਨਹੀਂ ਸਕਦੇ, ਸਾਧਨਾ ਦੇ ਪ੍ਰਤਿਫਲ ਕਰਕੇ ਉਸ ਨਾਲ ਅਭੇਦ ਹੋ ਜਾਣਾ ਹੀ ਪਰਮਾਤਮਾ—ਪ੍ਰਾਪਤੀ ਦਾ ਮਾਰਗ ਹੈ। ਮਾਨੁੱਖ ਦੀ ਮਾਨਸਿਕ-ਅਵਸਥਾ, ਸੰਸਕਾਰ, ਯੋਗਤਾ ਤੇ ਉਣ ਆਦਿ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਹੀ ਉਸ ਦੇ ਸਾਖਿਆਤ ਦਰਸ਼ਨ ਦੇ ਵਿਭਿੰਨ ਮਾਰਗ ਨਿਕਾਲੇ ਗਏ। ਮੋਟੇ ਰੂਪ ਵਿਚ ਚਾਰ—ਪ੍ਰਧਾਨ ਮਾਰਗ ਹਨ :

1. ਕਰਮ-ਮਾਰਗ
2. ਜੋਗ-ਮਾਰਗ
3. ਗਿਆਨ-ਮਾਰਗ
4. ਭਗਤੀ-ਮਾਰਗ

**ਕਰਮ-ਮਾਰਗ**

ਕਰਮ ਸੰਸਕ੍ਰਿਤ ਦੀ 'ਕ੍ਰਿ' ਧਾਤੂ ਤੋਂ ਨਿਕਲਿਆ ਹੈ ਜਿਸ ਦਾ ਅਰਥ ਕਰਨਾ ਹੁੰਦਾ ਹੈ। ਵਿਅਕਤੀਗਤ ਤੇ ਸਮਸ਼ਟੀਗਤ ਸਾਰੀਆਂ ਕਿਰਿਆਵਾਂ ਕਰਮ ਦੇ ਅੰਤਰਗਤ ਰੱਖੀਆਂ ਜਾ ਸਕਦੀਆਂ ਹਨ। ਵਿਅਕਤੀਗਤ ਕਰਮ ਦੀਆਂ ਤਿੰਨ ਕਿਸਮਾਂ ਹਨ—ਸਰੀਰਕ ਕਰਮ, ਮਾਨਸਿਕ ਕਰਮ ਤੇ ਅਧਿਆਤਮਕ ਕਰਮ। ਮਾਨੁੱਖ ਦੇ ਸਰੀਰ ਦੇ ਸਾਰੇ ਕਰਮ—ਹਸਣਾ, ਬੋਲਣਾ, ਉਠਣਾ, ਬੈਠਣਾ, ਦੇਖਣਾ, ਸੁਣਨਾ, ਖਾਣਾ-ਪੀਣਾ, ਸਾਹ ਲੈਣਾ ਆਦਿ ਸਰੀਰਕ ਕਰਮ ਦੇ ਵਰਗ ਅੰਦਰ ਆਉਂਦੇ ਹਨ। ਮਾਨੁੱਖ ਦਾ ਸੋਚਣਾ, ਸਿਮਰਨ ਕਰਨਾ, ਕਲਪਨਾ ਕਰਨਾ, ਵਾਦ-ਵਿਵਾਦ ਕਰਨਾ ਮਾਨਸਿਕ ਕਰਮ ਹਨ। ਸਭ ਜੜ੍ਹ-ਚੇਤਨ ਵਸਤੂਆਂ ਅੰਦਰ ਇਕ ਅਬਿਨਾਸ਼ੀ ਸੱਤਾ ਅਰਥਾਤ ਸਤ-ਚਿਤ-ਆਨੰਦ ਬ੍ਰਹਮ

ਦੀ ਅਨੁਭੂਤੀ-ਅਨੁਸਾਰ ਕੀਤੇ ਗਏ ਕਰਮ ਅਧਿਆਤਮਕ ਕਰਮ ਹਨ। ਸਮੁਚੀ-ਮਾਨਵ-ਜਾਤੀ ਦੇ ਮਹਾਨ-ਪੁਰਖਾਂ ਦੀ ਕੀਤੀ ਹੋਈ ਸਾਧਨਾ ਅਧਿਆਤਮਕ ਕਰਮ ਦੇ ਅੰਤਰਗਤ ਰੱਖੀ ਜਾ ਸਕਦੀ ਹੈ, ਗਿਆਨ ਜੋਗ, ਭਗਤੀ ਜੋਗ, ਹੱਠ ਜੋਗ, ਰਾਜ ਜੋਗ, ਪਰੇਮ-ਜੋਗ, ਮੰਤਰ ਜੋਗ, ਲੈ ਜੋਗ, ਕਰਮ ਜੋਗ ਆਦਿ ਸਭ ਅਧਿਆਤਮਕ ਕਰਮ ਵਿਚ ਸ਼ਾਮਿਲ ਹਨ।

ਸ੍ਰਿਸ਼ਟੀ ਦਾ ਸਮੂਹਕ ਕਰਮ ਸਮਸ਼ਟੀਗਤ ਕਰਮ ਦੀ ਮਿਸਾਲ ਹੈ। ਗ੍ਰਹਿ, ਨਛੱਤਰ, ਚੰਦ੍ਰਮਾ, ਸੂਰਜ ਆਦਿ ਦਾ ਨਿਕਲਣਾ ਅਸਤ ਹੋਣਾ, ਬ੍ਰਹਮ, ਵਿਸ਼ਨੂੰ, ਮਹੇਸ਼ ਦਾ ਉਤਪੰਨ, ਸਥਿਤ ਤੇ ਲੈ ਹੋਣਾ, ਹਵਾ ਦਾ ਚੱਲਣਾ, ਅੱਗ ਦਾ ਜਲਣਾ, ਸੂਰਜ ਦਾ ਤਪਣਾ ਆਦਿ ਸਭ ਇਸ ਵਰਗ ਦੇ ਕਰਮ ਹਨ।

ਗੁਰੂ ਨਾਨਕ ਅਨੁਸਾਰ ਨਿਰਗੁਣ ਬ੍ਰਹਮ ਅਰਥਾਤ 'ਅਛੂਰ-ਬ੍ਰਹਮ' ਤੋਂ ਹੀ ਕਰਮਾਂ ਦੀ ਉਤਪਤੀ ਹੋਈ ਹੈ :-

ਸੁੰਨਹੁ ਉਪਜੇ ਦਸ ਅਵਤਾਰਾ ਸ੍ਰਿਸਟਿ ਉਪਾਇ ਕੀਆ ਪਾਸਾਰਾ ॥
ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥

(ਮਾਰੂ ਸੋਹਿਲੇ)

ਮਾਨੁੱਖ ਦੇ ਸੰਸਕਾਰਾਂ ਅਤੇ ਦੇਹ ਦੇ ਸੰਜੋਗ ਤੋਂ ਕਰਮਾਂ ਦੇ ਅਭਿਆਸ ਦੀ ਲੜੀ ਚਲਦੀ ਰਹਿੰਦੀ ਹੈ :-

ਦੇਹ ਸੰਜੋਗੀ ਕਰਮ ਅਭਿਆਸਾ ॥ (ਮਾਰੂ ਸੋਹਿਲੇ)

ਸ੍ਰੀ ਮਦਭਗਵਦ ਗੀਤਾ ਵਿਚ ਵੀ ਕਰਮਾਂ ਦੀ ਉਤਪਤੀ ਬ੍ਰਹਮ ਤੋਂ ਹੀ ਮੰਨੀ ਗਈ ਹੈ :-

कर्म ब्रह्मोदभवं विद्धि

ਗੁਰੂ ਨਾਨਕ ਦੇਵ ਨੇ ਸ਼ਮਸ਼ਟੀਗਤ ਕਰਮ ਦਾ ਬਹੁਤ ਹੀ ਸੁੰਦਰ ਨਿਰੂਪਣ ਕੀਤਾ ਹੈ, ਉਨ੍ਹਾਂ ਅਨੁਸਾਰ ਸ੍ਰਿਸ਼ਟੀ ਦੇ ਸਭ ਕਰਮ ਪਰਮਾਤਮਾ ਦੇ 'ਭੈ' ਅਰਥਾਤ ਉਸ ਦੁਆਰਾ ਸਥਾਪਿਤ ਮਰਿਆਦਾ ਦੇ ਅੰਦਰ ਹੁੰਦੇ ਰਹਿੰਦੇ ਹਨ :-

ਭੈ ਵਿਚਿ ਪਵਣੁ ਵਹੈ ਸਦਵਾਉ ॥
... ... ... ...
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥

(ਆਸਾ ਦੀ ਵਾਰ)

ਮਾਨੁੱਖ ਵਿਅਕਤੀਗਤ ਕਰਮ ਕਰਨ ਦਾ ਹੀ ਅਧਿਕਾਰੀ ਹੈ ਅਤੇ ਉਹ ਕਰਮ ਪੂਰਬ-ਜਨਮ ਦੇ ਸੰਸਕਾਰਾਂ ਦੇ ਨਤੀਜੇ ਹਨ। ਗੁਰੂ ਨਾਨਕ ਦੇਵ ਨੇ ਭਲੇ ਅਤੇ ਬੁਰੇ ਦੋ ਪ੍ਰਕਾਰ ਦੇ ਕਰਮਾਂ ਨੂੰ ਮੰਨਿਆ ਹੈ :- "ਕਰਮ ਕਾਗਜ਼ ਹੈ ਅਤੇ ਮਨ ਦਵਾਤ ਹੈ, ਇਨ੍ਹਾਂ ਦੇ ਸੰਜੋਗ ਤੋਂ ਬੁਰੀ ਅਤੇ ਭਲੀ ਦੋ ਪ੍ਰਕਾਰ ਦੀਆਂ ਲਿਖਤਾਂ ਲਿਖੀਆਂ ਗਈਆਂ ਹਨ, ਆਪਣੇ ਆਪਣੇ ਪਹਿਲੇ ਜਨਮਾਂ ਦੇ ਕੀਤੇ ਹੋਏ ਕਰਮਾਂ ਦੇ ਅਧੀਨ ਅਸੀਂ ਚਲਦੇ ਜਾਂਦੇ ਹਾਂ....."

ਕਰਣੀ ਕਾਗਦੁ ਮਨੁ ਮਸਵਾਣੀ
ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ
ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥

(ਮਾਰੂ ਸ਼ਬਦ ੩)

ਗੁਰੂ ਨਾਨਕ ਦੇਵ ਜੀ ਨੇ ਥਾਂ ਪ੍ਰਥਾ ਸੰਕੇਤ ਕੀਤਾ ਹੈ ਕਿ ਮਾਨੁੱਖ ਕਰਮ ਕਰਨ ਵਿਚ ਆਜ਼ਾਦ ਹੈ ਲੇਕਿਨ ਫਲ ਭੋਗਣ ਵਿਚ ਗ਼ੁਲਾਮ। ਉਨ੍ਹਾਂ ਦੇ ਵਿਚਾਰ ਅਨੁਸਾਰ ਜਦੋਂ ਮਾਨੁੱਖ ਕੀਤੇ ਹੋਏ ਸ਼ੁਭ

ਕਰਮਾਂ ਦਾ ਸੁੱਖ ਅਤੇ ਅਸ਼ੁਭ ਕਰਮਾਂ ਦਾ ਦੁੱਖ ਭੋਗਦਾ ਹੈ ਤਾਂ ਉਸ ਨੂੰ ਕਿਸੇ ਤੇ ਦੋਸ਼ ਨਹੀਂ ਲਾਉਣਾ ਚਾਹੀਦਾ ਕਿਉਂਕਿ ਕਰਮ ਕਰਨ ਵਾਲਾ ਉਹ ਹੀ ਹੈ :-

ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥
ਸੋ ਜਾਣੈ ਜਿਨਿ ਦਾਤੈ ਦੀਏ ॥
ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ॥
ਸਹੁ ਆਪਣਾ ਕੀਆ ਕਰਾਰਾ ਹੇ ॥ (ਮਾਰੂ ਸੋਹਿਲੇ)

ਇਹ ਭਾਵਨਾ ਕਿ ਕਰਮ ਕਿਸੇ ਚੇਤਨ ਸ਼ਕਤੀ ਦੇ ਸਹਿਯੋਗ ਤੋਂ ਬਿਨਾ ਫੁਲ ਦਿੰਦੇ ਹੈਨ, ਬਿਲਕੁਲ ਗ਼ਲਤ ਹੈ। ਗੁਰੂ ਨਾਨਕ ਅਨੁਸਾਰ ਸਾਰੇ ਕਰਮ ਧਰਮ ਪਰਮਾਤਮਾ ਦੇ ਹੱਥ ਹਨ :-

ਕਰਮੁ ਧਰਮੁ ਸਚ ਹਾਥਿ ਤੁਮਾਰੈ
ਬੇਪਰਵਾਹ ਅਖੁਟ ਭੰਡਾਰੈ ॥

ਕਰਮ ਦੋ ਪ੍ਰਕਾਰ ਦੇ ਹਨ :-

(1) ਬੰਧਨ ਵਾਲੇ ਕਰਮ
(2) ਮੁਕਤੀ ਵਾਲੇ ਕਰਮ

ਬੰਧਨ ਵਾਲੇ ਕਰਮ ਉਹ ਹਨ ਜਿਹੜੇ ਅਹੰਕਾਰ ਦੀ ਭਾਵਨਾ ਨਾਲ ਕੀਤੇ ਜਾਂਦੇ ਹਨ ਅਤੇ ਮੁਕਤੀ ਵਾਲੇ ਉਹ ਜਿਹੜੇ ਨਿਸ਼ਕਾਮ ਭਾਵਨਾ ਨਾਲ ਪਰਮਾਤਮਾ ਦੀ ਪ੍ਰਾਪਤੀ ਲਈ ਕੀਤੇ ਜਾਣ।

ਬੰਧਨ ਵਾਲੇ ਕਰਮਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :-

(1) ਕਰਮ ਕਾਂਡ-ਯੁਕਤ।
(2) ਹਉਮੈ-ਯੁਕਤ।
(3) ਤ੍ਰੈਗੁਣੀ ਕਰਮ।

ਗੁਰੂ ਨਾਨਕ ਨੇ ਕਰਮ-ਕਾਂਡ ਯੁਕਤ ਕਰਮਾਂ ਨੂੰ ਤ੍ਰਿਸਕਾਰਿਆ ਹੈ :-

ਵਾਚਹਿ ਪੁਸਤਕ ਵੇਦ ਪੁਰਾਨਾ
... ... ... ...
ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਿਉ ਗੁਰ ਸਬਦ ਮਹਾ ਰਸੁ ਪਾਇਆ ॥
(ਮਾਰੂ ਸੋਹਿਲੇ ੨੨)

ਅਹੰ ਭਾਵ ਵਿਚ ਫਸ ਕੇ ਅਹੰਕਾਰ ਯੁਕਤ ਕਰਮ ਕੀਤੇ ਜਾਂਦੇ ਹਨ। ਅਹੰਕਾਰੀ ਵਿਅਕਤੀ ਹਮੇਸ਼ਾ ਇਹ ਹੀ ਸੋਚਦਾ ਹੈ ਕਿ 'ਮੈਂ ਅਮੁਕ ਕਰਮ ਕੀਤਾ ਹੈ ਅਤੇ ਅਮੁਕ ਹੀ ਕਰੂੰਗਾ' ਆਦਿ। ਅਜਿਹੇ ਅਹੰਕਾਰੀ ਪੰਡਿਤਾਂ ਨੂੰ ਗੁਰੂ ਜੀ ਨੇ ਚੇਤਾਵਨੀ ਦਿੱਤੀ ਹੈ', ਕਰਮ-ਕਾਂਡੀ ਪੰਡਤ ਹਉਮੈ ਦੀ ਭਾਵਨਾ ਤੋਂ ਪ੍ਰੇਰਿਤ ਹੋ ਕੇ ਸ਼ਾਸਤਰਾਂ ਤੇ ਵੇਦਾਂ ਦਾ ਉਚਾਰਣ ਕਰਦੇ ਹਨ ਇਹ ਹੀ ਕਾਰਣ ਹੈ ਕਿ ਅੰਦਰ ਦੀ ਮੈਲ ਦੀ ਨਵਿਰਤੀ ਇਨ੍ਹਾਂ ਕਰਮਾਂ ਨਾਲ ਨਹੀਂ ਹੁੰਦੀ।

ਸੁਣਿ ਪੰਡਿਤ ਕਰਮਾਕਾਰੀ।
... ... ... ...
ਪਾਖੰਡਿ ਮੈਲੁ ਨਾ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥
(ਸੋਰਠਿ ਅਸਟਪਦੀ ੨)

ਸਾਰਾ ਸੰਸਾਰ ਮੋਹ-ਮਾਇਆ ਦੇ ਵੱਸ ਵਿਚ ਹੈ ਇਸ ਕਰਕੇ ਸਾਰੇ ਪ੍ਰਾਣੀ ਮੋਹ-ਮਾਇਆ ਦੇ ਚੱਕਰ ਵਿਚ ਫਸ ਕੇ ਤ੍ਰੈਗੁਣੀ-ਕਰਮ ਹੀ ਕਰਦੇ ਹਨ। ਗੁਰੂ ਨਾਨਕ ਦੇਵ ਜੀ ਦਾ ਕਥਨ ਹੈ ਕਿ 'ਤਿਨ ਗੁਣਾਂ ਨੂੰ ਪਿਆਰ ਕਰਨ ਵਾਲਾ ਬਾਰ ਬਾਰ ਜੰਮਦਾ ਮਰਦਾ ਹੈ' :-

ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ।

(ਗਉੜੀ ਸ਼ਬਦ ੧੨)

ਗੁਰੂ ਨਾਨਕ ਅਨੁਸਾਰ ਮੁਕਤੀ-ਯੁਕਤ ਕਰਮਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :-

1. ਹਰਿ ਕੀਰਤ ਕਰਮ ।
2. ਅਧਿਆਤਮ ਕਰਮ ।
3. ਹੁਕਮ-ਰਜਾਈ ਕਰਮ ।

ਹਰੀ-ਕੀਰਤ ਕਰਮ ਨੂੰ ਸਮਝਣ ਲਈ ਕਿਰਤ ਕਰਮ ਨੂੰ ਸਮਝਣਾ ਜ਼ਿਆਦਾ ਜ਼ਰੂਰੀ ਹੈ । ਕਿਰਤ ਕਰਮ ਉਹ ਅੱਛੇ ਤੇ ਬੁਰੇ ਕਰਮ ਹਨ, ਜਿਹੜੇ ਜੀਵ-ਆਤਮਾ ਨੇ ਪਿਛਲੇ ਜਨਮਾਂ ਵਿਚ ਕੀਤੇ ਹਨ । ਕਿਰਤ ਕਰਮ ਭੋਗਣੇ ਹੀ ਪੈਂਦੇ ਹਨ ਮਿਟਦੇ ਨਹੀਂ ਕਰਮਾਂ ਦੇ ਭੋਗ ਲਈ ਕਰਮਾਂ ਦੀ ਕਿਰਤ ਭਾਗ ਵਿਚ ਲਿਖ ਦਿੱਤੀ ਜਾਂਦੀ ਹੈ ।*

ਆਵੈ ਜਾਈ ਭਵਾਈਐ ਪਈਐ ਕਿਰਤਿ ਕਮਾਇ ॥
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥

(ਸ੍ਰੀ ਰਾਗ)

ਕਿਰਤ ਕਰਮ ਨੂੰ ਖਤਮ ਕਰਨ ਲਈ ਹਰੀ-ਕੀਰਤ ਕਰਮ ਹੀ ਸਮਰੱਥ ਹਨ । ਪਰਮਾਤਮਾ ਦੇ ਨਾਮ ਦਾ ਗੁਣਗਾਣ ਕਰਨ ਨਾਲ ਕਿਰਤ-ਕਰਮ ਦੀ ਮੈਲ ਧੋਤੀ ਜਾਂਦੀ ਹੈ । ਗੁਰੂ ਨਾਨਕ ਹਰੀ-ਕੀਰਤ ਕਰਮ ਦੀ ਪ੍ਰਸੰਸਾ ਕਰਦੇ ਲਿਖਦੇ ਹਨ :-

ਜਿਸ ਕੈ ਅੰਤਰਿ ਸਾਚੁ ਵਸਾਵੈ ॥
ਜੋਗ ਜੁਗਤਿ ਕੀ ਕੀਮਤਿ ਪਾਵੈ ॥
ਰਵਿ ਸਸਿ ਏਕੋ ਗ੍ਰਿਹਿ ਉਦਿ ਆਨੈ ॥
ਕਰਣੀ ਕੀਰਤਿ ਕਰਮ ਸਮਾਨੈ ॥

ਅਧਿਆਤਮਕ ਕਰਮ ਉਹ ਹਨ ਜਿਹੜੇ ਜੀਵ ਆਤਮਾ ਅਤੇ ਪਰਮਾਤਮਾ ਦੇ ਬੋਧ ਅਤੇ ਉਸ ਨਾਲ ਏਕਤਾ ਦਾ ਸੰਬੰਧ ਸਥਾਪਿਤ ਕਰਦੇ ਹਨ । ਗੁਰੂ ਨਾਨਕ ਨੇ ਅਧਿਆਤਮਕ ਕਰਮਾਂ ਦੇ ਅੰਤਰਗਤ ਗਉੜੀ ਰਾਗ ਵਿਚ ਇਹ ਸਾਧਨ ਦੱਸੇ ਹਨ—ਪੰਜ ਇੰਦਰੀਆਂ ਦਾ ਨਿਯੰਤਰਣ, ਸੱਚਾਈ ਧਾਰਣ ਕਰਨਾ, ਪਰਮਾਤਮਾ ਦੀ ਅਖੰਡ ਜੋਤੀ ਨੂੰ ਸਭ ਥਾਂ ਦੇਖਣਾ, ਗੁਰੂ ਦੇ ਸ਼ਬਦ ਤੇ ਚੱਲਣਾ, ਪਰਮਾਤਮਾ ਦਾ ਭੈ ਮੰਨਣਾ, ਆਤਮ-ਚਿੰਤਨ ਵਿਚ ਮਗਨ ਰਹਿਣਾ, ਗੁਰੂ ਦੀ ਕਿਰਪਾ ਤੇ ਵਿਸ਼ਵਾਸ਼ ਕਰਨਾ.......

ਅਧਿਆਤਮ ਕਰਮ ਕਰੇ ਤਾ ਸਾਚਾ ॥
... ... ... ...
ਕਹੁ ਨਾਨਕ ਅਪਰੰਪਰ ਮਾਨੁ । (ਗਉੜੀ)

ਹੁਕਮ-ਰਜਾਈ ਕਰਮ ਉਹ ਹਨ ਜੋ ਪਰਮਾਤਮਾ ਦੀ ਪਰੇਰਣਾ, ਆਗਿਆ, ਮਰਜ਼ੀ ਅਰਥਾਤ ਇੱਛਾ ਨਾਲ ਹੁੰਦੇ ਹਨ । ਇਹ ਕਰਮ ਗੁਰੂ ਦੀ ਕਿਰਪਾ ਅਰਥਾਤ ਪਰਮਾਤਮਾ ਦੀ ਪਰੇਰਣਾ ਨਾਲ ਹੀ ਹੋ ਸਕਦੇ ਹਨ ਸ਼ੁਧ ਅੰਤਹਿਕਰਣ ਵਿਚ ਜਦ ਪਰਮਾਤਮਾ ਦੀ ਅੰਤਰ-ਧੁਨੀ ਸੁਣਦੀ ਹੈ ਤਦ ਹੀ ਅਜਿਹੇ ਕਰਮਾਂ ਦਾ ਹੋਣਾ ਸੰਭਵ ਹੁੰਦਾ ਹੈ :-

— ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ (ਜਪੁਜੀ)

* ਗੁਰਮਤਿ ਅਧਿਆਤਮਕ ਕਰਮ ਫਿਲਾਸਫੀ—ਰਣਧੀਰ ਸਿੰਘ ।

— ਤਾ ਕਉ ਬਿਘਨ ਨ ਲਾਗਈ ਚਾਲੈ ਹੁਕਮ ਰਜਾਈ ॥ (ਆਸਾ ਅਸਟਪਦੀ)

— ਹੁਕਮ ਰਜਾਈ ਜੋ ਚਲੈ ਸੋ ਪਵੈ ਖਜਾਨੈ ॥

**ਜੋਗ-ਮਾਰਗ**

ਜੋਗ ਭਾਰਤਵਰਸ਼ ਦਾ ਸਭ ਤੋਂ ਪ੍ਰਾਚੀਨ ਅਤੇ ਮਹੱਤਵਪੂਰਣ ਸਾਧਨ ਹੈ। ਸ਼ੁਕਲ, ਯਜੁਰਵੇਦ, ਉਪਨਿਸ਼ਦਾਂ, ਸ੍ਰੀਮਦ ਭਾਗਵਦਗੀਤਾ, ਯੋਗਵਾਸ਼ਿਸ਼ਟ ਆਦਿ ਪ੍ਰਾਚੀਨ ਗ੍ਰੰਥਾਂ ਵਿਚ ਜੋਗ ਦਾ ਸਪਸ਼ਟ ਉੱਲੇਖ ਮਿਲਦਾ ਹੈ। ਪਾਤੰਜਲ ਜੋਗ ਦਰਸ਼ਨ ਤਾਂ ਜੋਗ ਦਾ ਗ੍ਰੰਥ ਹੈ ਹੀ ਇਸ ਵਿਚ ਹੱਠ-ਜੋਗ ਦੇ ਅਸ਼ਟਾਂਗ ਸਾਧਨਾ ਦੀ ਵਿਸਤਾਰ ਸਹਿੱਤ ਚਰਚਾ ਕੀਤੀ ਗਈ ਹੈ।

ਗੁਰੂ ਨਾਨਕ ਦੇਵ ਦੀ ਬਾਣੀ ਵਿਚ ਹੱਠ-ਜੋਗ ਦੀ ਸ਼ਬਦਾਵਲੀ ਬਹੁਤ ਮਾਤਰਾ ਵਿਚ ਪਾਈ ਜਾਂਦੀ ਹੈ।

'ਦਸ-ਦੁਆਰਿ', 'ਉਲਟਿਓ-ਕਮਲ', 'ਅੰਮ੍ਰਿਤ-ਧਾਰ', 'ਗਗਨਿ', 'ਅੰਮ੍ਰਿਤ-ਰਸ', 'ਅਲਿਪਤ-ਗੁਫ਼ਾ', 'ਅਨਹਦ-ਸ਼ਬਦ', 'ਸੁੰਨ-ਸਮਾਧਿ', 'ਸੁੰਨ-ਮੰਡਲ', 'ਸਹਿਜ-ਗੁਫ਼ਾ' ਆਦਿ ਸ਼ਬਦ ਥਾਂ ਥਾਂ ਤੇ ਮਿਲਦੇ ਹਨ।

ਉਦਾਹਰਣ :

— ਉਲਟਿਓ ਕਮਲੁ ਬ੍ਰਹਮੁ ਬੀਚਾਰਿ।
ਅੰਮ੍ਰਿਤ ਧਾਰ ਗਗਨਿ ਦਸ ਦੁਆਰਿ॥ (ਗਉੜੀ)

— ਅਨ ਦਿਨੁ ਜਾਗਿ ਰਹੇ ਲਿਵ ਲਾਈ।
... ... ... ...
ਤਜਿ ਤਉ ਲੋਭਾ ਏਕੋ ਜਾਤਾ। (ਰਾਮਕਲੀ)

— ਅਨਹਦ ਅਨਹਦੁ ਵਾਜੈ ਰੁਣ-ਝੁਣ ਕਾਰੇ ਰਾਮ।
... ... ... ...
ਨਾਨਕ ਨਾਮ ਰਤੈ ਵੈਰਾਗੀ ਅਨਹਦ ਰੁਣ ਝੁਣ ਕਾਰੇ ॥

ਇਸ ਥਾਂ ਤੇ ਇਹ ਸਪਸ਼ਟ ਕਰ ਦੇਣਾ ਜ਼ਰੂਰੀ ਪ੍ਰਤੀਤ ਹੁੰਦਾ ਹੈ ਕਿ ਜੋਗ ਸੰਬੰਧੀ ਗੁਰੂ ਨਾਨਕ ਦੇਵ ਜੀ ਦੀ ਅਪਾਰ ਸ਼ਰਧਾ ਹੈ ਪਰ ਉਨ੍ਹਾਂ ਨੂੰ ਹੱਠ-ਜੋਗ ਦੀਆਂ ਸਾਰੀਆਂ ਕਿਰਿਆਵਾਂ ਸਵੀਕਾਰ ਨਹੀਂ। ਬਿਨ ਭਗਤੀ ਦੇ ਹੱਠ-ਜੋਗ ਸਿਰਫ਼ ਕਸਰਤ ਤੋਂ ਵੱਧ ਹੋਰ ਕੁਝ ਨਹੀਂ :

ਚਾੜਸਿ ਪਵਨੁ ਸਿੰਘਾਸਨੁ ਭੀਜੈ ॥
ਨਿਉਲੀ ਕਰਮ ਖਟੁ ਕਰਮ ਕਰੀਜੈ ॥
ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ ॥

ਗੁਰੂ ਨਾਨਕ ਦੇਵ ਨੇ ਥਾਂ ਥਾਂ ਜੋਗੀਆਂ ਦੇ ਭੇਸ ਵਿਚ ਫਿਰ ਰਹਿਆਂ ਦਾ ਤੀਬਰ ਵਿਰੋਧ ਕੀਤਾ ਹੈ। ਉਨ੍ਹਾਂ ਨੇ ਕੁਝ ਰੂਪਕਾਂ ਰਾਹੀਂ ਵਾਸਤਵਿਕ ਜੋਗ ਸੰਬੰਧੀ ਆਪਣੇ ਉੱਦਾਤ ਵਿਚਾਰ ਪ੍ਰਗਟ ਕੀਤੇ ਹਨ :-

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ
ਧਿਆਨ ਕੀ ਕਰਹਿ ਬਿਭੂਤਿ ॥ (ਜਪੁਜੀ)

'ਸ਼ੂਨਯ' ਸ਼ਬਦ ਦਾ ਜੋਗ ਵਿਚ ਬਹੁਤ ਜ਼ਿਆਦਾ ਮਹੱਤਵ ਹੈ। ਗੁਰੂ ਨਾਨਕ ਦੇਵ ਜੀ ਨੇ ਵੀ ਇਸ ਸ਼ਬਦ ਨੂੰ ਸ੍ਰਿਸ਼ਟੀ ਦੀ ਉਤਪਤੀ ਦਾ ਮੂਲ-ਕਾਰਨ ਸਵੀਕਾਰ ਕੀਤਾ ਹੈ। ਇਸ ਵਿਚ ਮਨ ਨੂੰ ਕੇਂਦਰਿਤ ਕਰਨਾ ਉਨ੍ਹਾਂ ਅਨੁਸਾਰ ਸਭ ਤੋਂ ਵੱਡਾ ਜੋਗ ਹੈ। ਪਰ ਗੁਰੂ ਨਾਨਕ ਦਾ 'ਸ਼ੂਨਯ' 'ਕੁਝ ਨਹੀਂ' ਵਾਲਾ ਸ਼ੂਨਯ ਨਹੀਂ ਹੈ ਸਗੋਂ ਸਰਬੱਤ ਨਿਰੰਕਾਰ ਜੋਤੀ ਦੇ ਰੂਪ ਵਿਚ ਸਭ ਦੇ ਅੰਤਰ-ਵਿਆਪੀ ਅਵਸਥਾ ਹੈ।

ਗੁਰੂ ਨਾਨਕ ਦੇਵ ਜੀ ਨੇ ਦਸਮ-ਦੁਆਰ ਦਾ ਵੀ ਥਾਂ ਥਾਂ ਜ਼ਿਕਰ ਕੀਤਾ ਹੈ। ਸਾਡੇ ਅੰਤਹਿਕਰਣ ਵਿਚ ਜਿਥੇ ਨਿਰੰਕਾਰ ਜੋਤੀ ਦਾ ਨਿਵਾਸ ਹੈ ਉਹੀ ਦਸਮ-ਦੁਆਰ ਹੈ। ਪਰ ਦਸਮ-ਦੁਆਰ ਸੰਬੰਧੀ ਦੋ ਗੱਲਾਂ ਜ਼ਿਕਰ ਜੋਗ ਹਨ। ਪਹਿਲੀ ਤਾਂ ਇਹ ਕਿ ਹੱਠ ਜੋਗ ਦੇ ਅਨੁਸਾਰ ਤਾਂ ਜੋਗੀ ਦਸਮ-ਦੁਆਰ ਵਿਚ ਪਹੁੰਚਣ ਤੋਂ ਪਹਿਲਾਂ ਹੀ ਅਨਾਹਤ-ਸ਼ਬਦ ਸੁਣਦਾ ਹੈ ਪਰ ਗੁਰੂ ਨਾਨਕ ਦੇਵ ਅਨੁਸਾਰ ਅਨਾਹਤ-ਸ਼ਬਦ ਦਾ ਰਸ ਦਸਮ-ਦੁਆਰ ਤੇ ਪਹੁੰਚਣ ਤੇ ਹੁੰਦਾ ਹੈ। ਦੂਸਰੀ ਗੱਲ ਇਹ ਕਿ ਉਨ੍ਹਾਂ ਅਨੁਸਾਰ ਦਸਮ ਦੁਆਰ ਨਾਮ ਜਪਣ ਨਾਲ ਖੁਲ੍ਹਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸਹਿਜ ਜੋਗ ਸੰਬੰਧੀ ਆਪਣੀ ਪ੍ਰਵਾਨਗੀ ਦਿੱਤੀ ਹੈ ਤੇ ਸਹਜ ਸ਼ਬਦ ਦਾ ਪ੍ਰਯੋਗ ਵੀ ਬਹੁਤ ਥਾਂ ਕੀਤਾ ਹੈ।

### ਗਿਆਨ ਮਾਰਗ

ਗਿਆਨ ਦਾ ਸ਼ਾਬਦਿਕ ਅਰਥ ਕਿਸੇ ਪ੍ਰਕਾਰ ਦਾ ਗਿਆਨ ਹੁੰਦਾ ਹੈ ਪਰ ਵੇਦਾਂਤ ਸ਼ਾਸਤਰ ਵਿਚ ਗਿਆਨ ਦਾ ਅਰਥ ਬ੍ਰਹਮ ਗਿਆਨ ਹੈ। ਦੂਸਰਾ ਗਿਆਨ 'ਮੌਖਿਕ ਗਿਆਨ' ਜਾਂ 'ਚੁੰਝ ਗਿਆਨ' ਮਾਤਰ ਹੈ। ਅਦ੍ਵੈਤ ਬ੍ਰਹਮ ਦਾ ਅਨੁਭਵ ਹੀ ਬ੍ਰਹਮ ਗਿਆਨ ਹੈ। ਬਿਨਾਂ ਬ੍ਰਹਮ ਦੇ ਸਾਖਿਆਤ ਰੂਪ ਤੋਂ ਸਾਰੇ ਜੀਵ ਅਗਿਆਨ ਵਿਚ ਭਟਕਦੇ ਰਹਿੰਦੇ ਹਨ ਤੇ ਇਹ ਨਹੀਂ ਸਮਝਦੇ ਕਿ ਪਰਮਾਤਮਾ ਸਭ ਵਿਚ ਰਮ ਰਿਹਾ ਹੈ :-

ਗਿਆਨ ਵਿਹੂਣੀ ਭਵੈ ਸਬਾਈ ॥
ਸਾਚਾ ਰਵਿ ਰਹਿਆ ਲਿਵ ਲਾਈ ॥

ਜਿਸ ਨੇ ਬ੍ਰਹਮ ਦੇ ਅਦਵੈਤ ਭਾਵ ਦਾ ਅਨੁਭਵ ਕਰ ਲਿਆ ਉਸ ਦੇ ਸਾਰੇ ਕਰਮ ਨਿਰਾਰਥਿਕ ਸਿੱਧ ਹੋ ਜਾਂਦੇ ਹਨ।

ਜੇ ਜਾਣਸਿ ਬ੍ਰਹਮੰ ਕਰਮੰ ॥
ਸਭਿ ਫੋਕਟ ਨਿਸਚਉ ਕਰਮੰ ॥

ਬ੍ਰਹਮ ਗਿਆਨ ਵਿਚ ਅਦਵੈਤ ਭਾਵ ਦਾ ਅਨੁਭਵ ਜ਼ਰੂਰੀ ਹੈ ਬ੍ਰਹਮ ਗਿਆਨੀ ਉਹ ਹੀ ਹੈ ਜੋ ਸਰਬ-ਮੱਤ ਬ੍ਰਹਮ ਦੇ ਦਰਸ਼ਨ ਕਰਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਥਾਂ ਪਰ ਥਾਂ ਇਹ ਭਾਵਨਾ ਪੂਰਣ ਰੂਪ ਵਿਚ ਮਿਲਦੀ ਹੈ :-

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥
ਗੁਰਪ੍ਰਸਾਦਿ ਦੁਰਮਤਿ ਖੋਈ ਜਹ ਦੇਖਾ ਤਹ ਏਕੋ ਸੋਈ।

ਸ਼ੇਰ ਸਿੰਘ ਨੇ ਆਪਣੀ ਪੁਸਤਕ 'ਫਿਲਾਸਫੀ ਆਫ ਸਿੱਖਿਇਜ਼ਮ' ਵਿਚ ਗੁਰੂ ਨਾਨਕ ਦੀਆਂ ਰਚਨਾਵਾਂ ਵਿਚ ਅਦਵੈਤ-ਵਾਦ ਨਹੀਂ ਸਵੀਕਾਰ ਕੀਤਾ ਅਤੇ ਇਸ ਲਈ ਉਨ੍ਹਾਂ ਨੇ ਹੇਠ ਲਿਖੀਆਂ ਦਲੀਲਾਂ ਦਿੱਤੀਆਂ ਹਨ :-

1. ਉਨ੍ਹਾਂ ਨੇ ਜੀਵ ਤੇ ਬ੍ਰਹਮ ਦੀ ਏਕਤਾ ਨਹੀਂ ਸਵੀਕਾਰ ਕੀਤੀ।
2. ਬ੍ਰਹਮ ਤੇ ਸ੍ਰਿਸ਼ਟੀ ਵਿਚ ਵੀ ਏਕਤਾ ਨਹੀਂ ਮੰਨੀ।
3. ਸੋਹੰ (ਮੈਂ ਹੀ ਉਹ ਹਾਂ) ਆਦਿ ਅਦਵੈਤ ਸ਼ਬਦਾਵਲੀ ਇਸ ਵਿਚ ਨਹੀਂ।
4. ਸ਼ੰਕਰ ਦੇ ਅਦਵੈਤ-ਵਾਦ ਵਿਚ ਭਗਤੀ ਲਈ ਕੋਈ ਸਥਾਨ ਨਹੀਂ।

ਪਰ ਅਸੀਂ ਸ਼ੇਰ ਸਿੰਘ ਦੀਆਂ ਚਾਰੇ ਦਲੀਲਾਂ ਨਾਲ ਸਹਿਮਤ ਨਹੀਂ ਹਾਂ। ਗੁਰੂ ਨਾਨਕ ਦੇਵ ਜੀ ਨੇ ਥਾਂ-ਥਾਂ ਤੇ ਜੀਵ ਬ੍ਰਹਮ ਦੀ ਏਕਤਾ ਨੂੰ ਸਵੀਕਾਰ ਕੀਤਾ ਹੈ। ਉਦਾਹਰਣ :-

— ਸਾਗਰ ਮੈ ਬੂੰਦ ਬੂੰਦ ਮੈ ਸਾਗਰ। (ਰਾਮਕਲੀ)

— ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ। (ਭੈਰਉ)

ਏਨਾ ਹੀ ਨਹੀਂ ਉਨ੍ਹਾਂ ਨੇ ਆਤਮਾ ਪਰਮਾਤਮਾ ਦੀ ਏਕਤਾ ਦੇ ਅਨੁਭਵ ਦੇ ਸਾਧਨ ਤੇ ਵੀ ਜ਼ੋਰ ਦਿੱਤਾ ਹੈ :-

ਆਤਮਾ ਪਰਮਾਤਮਾ ਏਕੋ ਕਰੈ ॥
ਅੰਤਰਿ ਕੀ ਦੁਬਿਧਾ ਅੰਤਰਿ ਮਰੈ ॥ (ਧਨਾਸਰੀ)

ਗੁਰੂ ਨਾਨਕ ਦੇਵ ਨੇ ਬ੍ਰਹਮ ਤੇ ਸ੍ਰਿਸ਼ਟੀ ਦੀ ਏਕਤਾ ਵੀ ਸਥਾਪਿਤ ਕੀਤੀ ਹੈ :-

ਆਪੀਨੈ੍ ਆਪੁ ਸਾਜਿਓ ॥
ਆਪੀਨੈ੍ ਰਚਿਓ ਨਾਉ ॥ (ਆਸਾ ਦੀ ਵਾਰ)

ਗੁਰੂ ਨਾਨਕ ਦੇਵ ਜੀ ਬਾਣੀ ਵਿਚ ਸੋਹੰ ਦੀ ਸ਼ਬਦਾਵਲੀ ਵੀ ਮਿਲਦੀ ਹੈ।

ਤਤੁ ਨਿਰੰਜਨ ਜੋਤਿ ਸਬਾਈ
ਸੋਹੰ ਭੇਦੁ ਨ ਕੋਈ ਜੀਉ ॥ (ਸੋਰਠਿ)

ਸ਼ੇਰ ਸਿੰਘ ਦੀ ਚੌਥੀ ਦਲੀਲ ਕਿ ਸ਼ੰਕਰਾਚਾਰੀਆ ਵਿਚ ਭਗਤੀ ਨਹੀਂ ਪਾਈ ਜਾਂਦੀ, ਵੀ ਗ਼ਲਤ ਹੈ। ਉਨ੍ਹਾਂ ਨੇ 'ਚਰਪਟਪੰਚਰਿਕਾ' ਵਿਚ ਭਗਤੀ ਭਾਵ ਉੱਪਰ ਬਹੁਤ ਬਲ ਦਿੱਤਾ :-

ਭਜ ਗੋਬਿੰਦੰ ਭਜ ਗੋਬਿੰਦੰ ਭਜ ਮੂੜਮਤੇ।

ਗੁਰੂ ਨਾਨਕ ਦੀ ਬਾਣੀ ਵਿਚ ਗਿਆਨ ਪ੍ਰਾਪਤੀ ਦੇ ਇਹ ਸਾਧਨ :

**1. ਵਿਵੇਕ :** ਨਾਨਕ ਬਾਣੀ ਵਿਚ ਕੋਈ ਹੀ ਐਸਾ ਹੋਵੇਗਾ ਜਿਸ ਵਿਚ ਵਿਵੇਕ ਸੰਬੰਧੀ ਵਿਚਾਰ ਨਾ ਹੋਣ। ਇਸੇ ਵਿਵੇਕ ਤੋਂ ਹੀ ਸਾਧਕ ਗਿਆਨ ਮਾਰਗ ਵਿਚ ਅੱਗੇ ਵੱਧਦਾ ਹੈ।

**2. ਵੈਰਾਗ :** ਸੰਸਾਰਕ ਵਿਸ਼ਿਆਂ ਤੋਂ ਵੈਰਾਗ ਦੀ ਭਾਵਨਾ ਵੀ ਗਿਆਨ ਪ੍ਰਾਪਤੀ ਦਾ ਸਾਧਨ ਹੈ। ਧਨ ਸੰਪਤੀ ਐਸ਼ਵਰਜ ਨਾਮ ਪ੍ਰਸੰਸਾ ਸਭਨਾਂ ਤੋਂ ਗੁਰੂ ਨਾਨਕ ਦੇਵ ਨੇ ਵੈਰਾਗ ਦੀ ਭਾਵਨਾ ਪ੍ਰਗਟ ਕੀਤੀ ਹੈ।

**3. ਸ਼ਰਧਾ :** ਗੁਰੂ ਨਾਨਕ ਬਾਣੀ ਵਿਚ ਸ਼ਰਧਾ, ਵਿਸ਼ਵਾਸ ਤੇ ਭਗਤੀ ਦੀ ਜਿਹੜੀ ਤ੍ਰਿਵੇਣੀ ਦਾ ਪ੍ਰਵਾਹ ਚਲਿਆ ਹੈ ਬਹੁਤ ਹੀ ਘੱਟ ਗ੍ਰੰਥਾਂ ਵਿਚ ਦਿਖਾਈ ਦਿੰਦਾ ਹੈ। ਇਸ ਸ਼ਰਧਾ ਦੇ ਸਹਾਰੇ ਹੀ ਸਾਧਕ ਆਪਣੀ ਮੰਜ਼ਿਲ ਤੇ ਅੱਗੇ ਵਧਦਾ ਹੈ।

**4. ਸ੍ਰਵਣ :** ਗਿਆਨ ਪ੍ਰਾਪਤੀ ਲਈ ਸ੍ਰਵਣ ਬਹੁਤ ਮਹੱਤਵਪੂਰਨ ਸਾਧਨ ਹੈ। ਜਪੁਜੀ ਦਾ ਅੱਠਵੀਂ, ਨੌਵੀਂ ਤੇ ਦਸਵੀਂ ਪੌੜੀ ਵਿਚ ਸ੍ਰਵਣ ਦੇ ਮਹੱਤਵ ਦਾ ਵਰਣਨ ਕੀਤਾ ਗਿਆ ਹੈ।

**5. ਮਨਨ ਜਾਂ ਨਿਧਿਆਸਨ :** ਸ੍ਰਵਣ ਤੋਂ ਅਗਲੀ ਸਥਿਤੀ ਮਨਨ ਦੀ ਹੈ। ਦੂਈ ਰਹਿਤ ਬ੍ਰਹਮ ਦਾ ਚਿੰਤਨ ਹੀ ਮਨਨ ਹੈ ਤੇ ਉਸ ਵਿਚ ਵਿਰਤੀ ਲਾਉਣਾ ਨਿਧਿਆਸਨ ਹੈ, ਗੁਰੂ ਨਾਨਕ ਦੇਵ ਜੀ ਨੇ ਭਾਵੇਂ ਇਸ ਦਾ ਵੱਖਰਾ ਨਾਮ ਨਹੀਂ ਦਿੱਤਾ, ਪਰ ਮਨਨ ਦੀ ਅਵਸਥਾ ਹੀ ਨਿਧਿਆਸਨ ਦਾ ਰੂਪ ਧਾਰ ਲੈਂਦੀ ਹੈ। ਜਪੁਜੀ ਵਿਚ 12ਵੀਂ, 13ਵੀਂ, 14ਵੀਂ, 15ਵੀਂ ਪੌੜੀ ਵਿਚ ਇਨ੍ਹਾਂ ਦਾ ਵਰਣਨ ਹੈ।

**6. ਅਹੰਕਾਰ ਤਿਆਗ :** (ਇਸ ਦਾ ਵਿਸਤਾਰ ਪੂਰਵਕ ਜ਼ਿਕਰ ਕਰਮ ਮਾਰਗ ਵਿਚ ਕੀਤਾ ਜਾ ਚੁੱਕਾ ਹੈ।)

**7. ਪਰਮਾਤਮਾ ਦੀ ਕ੍ਰਿਪਾ :** ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੀ ਕ੍ਰਿਪਾ ਸਰਵ ਸ੍ਰੇਸ਼ਟ ਸਾਧਨ ਮੰਨਿਆ ਹੈ। ਮੂਲ ਮੰਤਰ ਵਿਚ ਹੀ ਇਸ ਦੀ ਮਹੱਤਤਾ 'ਗੁਰਪ੍ਰਸਾਦਿ' ਸ਼ਬਦ ਵਿਚ ਦਰਸਾਈ ਗਈ ਹੈ। ਗੁਰੂ ਨਾਨਕ ਦੇਵ ਜੀ ਨੇ ਹੋਰ ਵੀ ਬਹੁਤ ਥਾਵਾਂ ਤੇ ਇਸ ਦਾ ਜ਼ਿਕਰ ਕੀਤਾ ਹੈ।

ਗੁਰ ਪ੍ਰਸਾਦਿ ਦੁਰਮਤਿ ਖੋਈ ।
ਜਹ ਦੇਖਾ ਤਹ ਏਕੋ ਸੋਈ ।

ਗਿਆਨ ਪ੍ਰਾਪਤੀ ਪਰਮਾਤਮਾ ਦੀ ਅਸੀਮ ਕ੍ਰਿਪਾ ਨਾਲ ਹੀ ਸੰਭਵ ਹੈ ।

ਗਿਆਨੁ ਨ ਗਲਈ ਢੂਢੀਐ ਕਥਨਾ ਕਰੜਾ ਸਾਰੁ ॥
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ । (ਆਸਾ ਦੀ ਵਾਰ)

ਗਿਆਨ ਪ੍ਰਾਪਤੀ ਤੋਂ ਬਾਅਦ ਸਾਧਕ ਪਰਮਾਤਮਾ ਦਾ ਰੂਪ ਹੀ ਹੋ ਜਾਂਦਾ ਹੈ ।

ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥ (ਆਸਾ)

ਗੁਰੂ ਨਾਨਕ ਦੇਵ ਨੇ ਤਿਆਗ ਤੇ ਬਲ ਨਹੀਂ ਦਿੱਤਾ ਸਗੋਂ ਗ੍ਰਹਿਸਤੀ ਧਰਮ ਨੂੰ ਸਰਵ ਸ੍ਰੇਸ਼ਟ ਮੰਨਿਆ ਹੈ ।

## ਭਗਤੀ-ਮਾਰਗ

ਭਗਤੀ ਦਾ ਸਿੱਧਾਂਤ ਬਹੁਤ ਹੀ ਪ੍ਰਾਚੀਨ ਹੈ । ਉਪਨਿਸ਼ਦਾਂ, ਸ੍ਰੀਮਦਭਗਵਤਗੀਤਾ, ਸ੍ਰੀਮਦਭਾਗਵਤ, ਨਾਰਦਭਕਤੀ, ਸੂਤ੍ਰ ਆਦਿ ਗ੍ਰੰਥਾਂ ਵਿਚ ਭਗਤੀ ਦੀ ਵਿਆਖਿਆ ਕੀਤੀ ਗਈ ਹੈ । ਮੋਟੇ ਰੂਪ ਵਿਚ ਭਗਤੀ ਦੇ ਦੋ ਪ੍ਰਧਾਨ ਭੇਦ ਹਨ :

1. ਵਿਧੀ ਭਗਤੀ
2. ਪ੍ਰੇਮਾ ਭਗਤੀ

ਵਿਧੀ ਭਗਤੀ ਅਨੇਕ ਪ੍ਰਕਾਰ ਦੀਆਂ ਰੀਤੀਆਂ ਨਾਲ ਕੀਤੀ ਜਾਂਦੀ ਹੈ ਤੇ ਉਸ ਦਾ ਉਦੇਸ਼ ਪ੍ਰੇਮਾ ਭਗਤੀ ਨੂੰ ਪ੍ਰੇਰਿਤ ਕਰਨਾ ਹੈ ।

ਗੁਰੂ ਨਾਨਕ ਦੇ ਦੱਸੇ ਹੋਏ ਸਾਰੇ ਮਾਰਗ ਭਗਤੀ ਦੀ ਧਾਰਾ ਨਾਲ ਸਿੰਜੇ ਹੋਏ ਹਨ । ਬਿਨਾ ਪਰਮਾਤਮਾ ਦੀ ਪਰੇਮਾ ਭਗਤੀ ਤੋਂ ਕਰਮ ਪਾਖੰਡ ਤੇ ਆਡੰਬਰ ਹਨ, ਗਿਆਨ, ਢੂੰਡ ਗਿਆਨ ਮਾਤਰ ਹੈ ਤੇ ਜੋਗ ਕਸਰਤ ਮਾਤਰ ਹੈ ।

ਗੁਰੂ ਨਾਨਕ ਦੇਵ ਜੀ ਨੇ ਥਾਂ-ਥਾਂ ਤੇ ਵਿਧੀ ਭਗਤੀ ਦਾ ਖੰਡਨ ਕੀਤਾ ਹੈ । ਓਲਕ, ਮਾਲਾ ਆਦਿ ਦੀ ਨਿਰਾਰਥਕਤਾ ਦੱਸੀ ਹੈ :-

ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥

(ਆਸਾ ਦੀ ਵਾਰ)

ਪ੍ਰੇਮਾ ਭਗਤੀ ਵਿਚ ਮਿਲਨ ਦਾ ਅਨੰਦ ਤੇ ਤੜਪਨ ਦੋਨੋਂ ਹੀ ਮਹੱਤਵਪੂਰਣ ਹਨ । ਗੁਰੂ ਨਾਨਕ ਦੇਵ ਜੀ ਨੇ ਬਿਰਹ ਦੀ ਤੜਪਣ ਦਾ ਵਰਣਨ ਕੀਤਾ ਹੈ :-

ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥

(ਤੁਖਾਰੀ ਬਾਰਾ ਮਾਹ)

ਉਨ੍ਹਾਂ ਨੇ ਇਕ ਸਥਾਨ ਤੇ ਕਿਹਾ ਹੈ :

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨਾ ਜਾਣਈ ਕਰਕ ਕਲੇਜੇ ਮਾਹਿ ॥ (ਮਲਾਰ ਕੀ ਵਾਰ)

ਗੁਰੂ ਨਾਨਕ ਦੀ ਪ੍ਰੇਮਾ ਭਗਤੀ ਅਨੇਕ ਮਾਧਿਅਮਾਂ ਰਾਹੀਂ ਪ੍ਰਗਟ ਹੋਈ ਹੈ :-

1. ਆਪਣੇ ਆਪ ਨੂੰ ਪੁੱਤਰ ਤੇ ਪਰਮਾਤਮਾ ਨੂੰ ਪਿਤਾ ਸਮਝ ਕੇ ਉਪਾਸ਼ਨਾ ਕਰਨੀ ।
2. ਸੁਆਮੀ ਸੇਵਕ ਦੀ ਭਾਵਨਾ ।
3. ਪਰਮਾਤਮਾ ਨੂੰ ਆਪਣਾ ਸੁਹਿਰਦ ਸਮਝਣਾ ।

4. ਆਪਣੇ ਆਪ ਨੂੰ ਭਿਖਾਰੀ ਤੇ ਪਰਮਾਤਮਾ ਨੂੰ ਦਾਤਾ ਸਮਝਣਾ।
5. ਆਪਣੇ ਨੂੰ ਪਤਨੀ ਤੇ ਪਰਮਾਤਮਾ ਨੂੰ ਪਤੀ ਸਮਝਣਾ।

ਪਰਮਾਤਮਾ ਦੀ ਵਿਸਮ੍ਰਤੀ ਭਿਆਨਕ ਰੋਗ ਹੈ।

ਇਕੁ ਤਿਲਕੁ ਪਿਆਰਾ ਵੀਸਰੈ ਰੋਗੁ ਬੜਾ ਮਨ ਮਾਹਿ। (ਸ੍ਰੀ ਰਾਗ)

ਹੇਠ ਲਿਖੇ ਵਿਸ਼ੇਸ਼ ਉਪਕਰਣਾਂ ਤੇ ਗੁਰੂ ਨਾਨਕ ਦੀ ਦ੍ਰਿਸ਼ਟੀ ਜ਼ਿਆਦਾ ਗਈ ਹੈ :-

1. ਸਤਿਗੁਰੂ ਦੀ ਪ੍ਰਾਪਤੀ, ਕਿਰਪਾ ਤੇ ਉਪਦੇਸ਼।
2. ਨਾਮ।
3. ਸਾਧ ਸੰਗਤ।
4. ਪਰਮਾਤਮਾ ਦਾ ਭੈ ਤੇ ਹੁਕਮ।
5. ਵਿਸ਼ਵਾਸ।
6. ਆਤਮ ਸਮਰਪਣ।
7. ਪਰਮਾਤਮਾ ਦਾ ਸਿਮਰਣ।
8. ਪਰਮਾਤਮਾ ਦੀ ਕਿਰਪਾ।

ਪ੍ਰੇਮਾ ਭਗਤੀ ਦੇ ਇਨ੍ਹਾਂ ਉਪਕਰਣਾਂ ਦੇ ਆਧਾਰ ਤੇ ਪਰਮਾਤਮਾ ਨਾਲ ਸੰਜੋਗ ਪ੍ਰਾਪਤ ਹੁੰਦਾ ਹੈ।

# ਗੁਰੂ ਨਾਨਕ ਦੇਵ ਦੇ ਭਾਰਤੀ ਧਾਰਮਿਕ ਪਰੰਪਰਾ ਨਾਲ ਸੰਬੰਧਾਂ ਉਪਰ ਵਿਚਾਰ

**ਗੁਰਬਚਨ ਸਿੰਘ ਤਾਲਿਬ**

ਭਾਰਤ ਦੀ ਪੁਰਾਤਨ ਅਤੇ ਯੁਗਾਂ ਤੋਂ ਸਥਾਪਿਤ ਧਾਰਮਿਕ ਅਤੇ ਅਧਿਆਤਮਕ ਪਰੰਪਰਾ ਵਿਚ ਗੁਰੂ ਨਾਨਕ ਦੇਵ ਦਾ ਸਥਾਨ ਸਮਝਣ ਅਤੇ ਉਸ ਨੂੰ ਬੋਧਿਕ ਢੰਗ ਨਾਲ ਨਿਯਤ ਕਰਨ ਦੀ ਤੀਬਰ ਲੋੜ ਹੈ, ਕਿਉਂ ਜੋ ਉਨ੍ਹਾਂ ਦੀ ਸਿੱਖਿਆ ਦੇ ਇਸ ਪੱਖ ਨੂੰ ਉਜਾਗਰ ਨਹੀਂ ਕੀਤਾ ਗਿਆ : ਇਸ ਅਵੇਸਲੇਪਣ ਵਿਚ ਕੁਝ ਊਣਤਾਈ ਤਾਂ ਉਹਨਾਂ ਦੇ ਅਨੁਯਾਈ ਸਿੱਖਾਂ ਵੱਲੋਂ ਰਹੀ ਹੈ, ਅਤੇ ਕੁਝ ਸਮੁੱਚੇ ਵਿਸ਼ਾਲ ਹਿੰਦੂਤਵ ਵੱਲੋਂ ਜਿਸ ਵਿਚ ਗੁਰੂ ਨਾਨਕ ਦੇਵ ਮਹੱਤਵ ਅਤੇ ਹਿੰਦੂਤਵ ਨੂੰ ਪਵਿੱਤਰ ਅਤੇ ਨਿਰਮਲ ਕਰਨ ਅਤੇ ਇੰਵ ਅਧੋਗਤੀ ਤੋਂ ਬਚਾਉਣ ਵਿਚ ਉਹਨਾਂ ਦੇ ਉਪਕਾਰ ਨੂੰ ਪਰਖਿਆ ਨਹੀਂ ਗਿਆ। ਸਿੱਖਾਂ ਵਿਚਕਾਰ ਦਾਰਸ਼ਨਿਕ ਪੱਖ ਦੀ ਵਿਆਖਿਆ ਦੀ ਘਾਟ ਰਹੀ ਹੈ, ਅਤੇ ਵਿਸ਼ੇਸ਼ ਕਰਕੇ ਆਧੁਨਿਕ ਯੁਗ ਵਿਚ, ਕੁਝ ਸਿੰਘ ਸਭਾ ਅੰਦੋਲਨ ਦੇ ਵੇਗ ਦੇ ਕਾਰਨ ਅਤੇ ਕੁਝ ਪਿਛਲੇਰੇ ਰਾਸ਼ਟਰਵਾਦੀ ਅਤੇ 'ਪ੍ਰਗਤੀਸ਼ੀਲ' ਅੰਦੋਲਨਾਂ ਦੇ ਵੇਗ ਕਾਰਨ ਦਾਰਸ਼ਨਿਕ ਪੱਖ ਨੂੰ ਧਿਆਨ ਤੋਂ ਪਿੱਛੇ ਸੁਟ ਦਿੱਤਾ ਗਿਆ। ਭਾਵੇਂ ਇਤਿਹਾਸਕ ਪੱਖ ਤੋਂ ਕੁਝ ਵਿਦਵਾਨਾਂ ਨੇ ਗੁਰੂ ਨਾਨਕ ਦੇਵ ਦੇ ਸੁਧਾਰਕ ਕਰਮ ਅਤੇ ਉਹਨਾਂ ਦੇ ਪ੍ਰਚਾਰਾਂ ਤੋਂ ਉਪਜੀ ਕ੍ਰਾਂਤੀ ਨੂੰ ਛੋਹਿਆ ਹੈ, ਪਰ ਇਨ੍ਹਾਂ ਕਹਿ ਦੇਣਾ ਉਹਨਾਂ ਦੇ ਮਹੱਤਵ ਨੂੰ ਦ੍ਰਿਸ਼ਟਾਉਣ ਹਿਤ ਕਾਫ਼ੀ ਨਹੀਂ। ਇਸ ਤੋਂ ਤਾਂ ਇੰਵ ਪ੍ਰਤੀਤ ਹੋਵੇਗਾ ਜਿਵੇਂ ਗੁਰੂ ਨਾਨਕ ਦੇਵ ਸੁਧਾਰਵਾਦੀ ਰਾਸ਼ਟਰਵਾਦੀ ਨੇਤਾ ਹੋਏ ਹੋਣ, ਅਤੇ ਇਸ ਤੋਂ ਉਪਰੰਤ ਉਹਨਾਂ ਦਾ ਹੋਰ ਕੋਈ ਰੋਲ ਨਾ ਹੋਵੇ। ਫੇਰ, ਸਾਡੇ ਦੇਸ਼-ਪ੍ਰੇਮ ਦੀ ਇਹ ਵਿਸ਼ੇਸ਼ਤਾ ਇਹ ਹੈ ਕਿ ਹਿੰਦੂਤਵ ਦੇ ਹਿਤ ਅਤੇ ਉਸ ਨੂੰ ਅਧੋਗਤੀ ਤੋਂ ਬਚਾਉਣ ਦੇ ਅੰਦੋਲਨਾਂ ਨੂੰ ਦਬੀ ਜ਼ਬਾਨ ਨਾਲ ਹੀ ਵਰਤਿਆ ਜਾਂਦਾ ਹੈ ਅਤੇ ਇਸਲਾਮ ਦਾ ਕੇਵਲ ਪ੍ਰਕਾਸ਼ਮਾਨ ਪੱਖ, ਵਾਸਤਵੀ ਜਾਂ ਕਲਪਿਤ ਹੀ, ਪੇਸ਼ ਕੀਤਾ ਜਾਂਦਾ ਹੈ। ਇਸ ਦ੍ਰਿਸ਼ਟੀਕੋਣ ਦੀ ਪ੍ਰਬਲਤਾ ਦਾ ਵੀ ਇਹ ਅਸਰ ਹੈ ਕਿ ਗੁਰੂ ਨਾਨਕ ਦੇਵ ਦਾ ਇਹ ਪੱਖ ਕਿ ਉਹਨਾਂ ਹਿੰਦੂ-ਮੁਸਲਮਾਨਾਂ ਵਿਚਕਾਰ ਪ੍ਰੇਮ ਦਾ ਪ੍ਰਚਾਰ ਅਤੇ ਪ੍ਰਸਾਰ ਕੀਤਾ, ਇਹ ਤਾਂ ਕੁਝ ਉਪਭਾਵੁਕ ਜਿਹੇ ਢੰਗ ਨਾਲ ਵਰਣਿਆ ਜਾਂਦਾ ਹੈ, ਪਰ ਉਹਨਾਂ ਦਾ ਹਿੰਦੂਤਵ ਪ੍ਰਤੀ ਹਿਤ ਅਤੇ ਉਸ ਨੂੰ ਨਸ਼ਟ ਹੋਣ ਤੋਂ ਬਚਾਉਣ ਦਾ ਅੰਦੋਲਨ ਜਾਂ ਤਾਂ ਸਮਝਿਆ ਹੀ ਨਹੀਂ ਜਾਂਦਾ, ਜਾਂ ਉਸ ਨੂੰ ਨਿਮਨ-ਪ੍ਰਗਟ ਢੰਗ ਨਾਲ ਦਰਸਾਇਆ ਜਾਂਦਾ ਹੈ। ਇਹ ਅਤੇ ਹੋਰ ਅਜਿਹੇ ਕਾਰਨ ਅਤੇ ਦੋਸ਼ ਗੁਰੂ ਨਾਨਕ ਦੇਵ ਦੀ ਮਹੱਤਤਾ, ਉਹਨਾਂ ਦੀ ਘਾਲ ਕਮਾਈ ਅਤੇ ਇਤਿਹਾਸ ਵਿਚ ਉਹਨਾਂ ਦੇ ਸਥਾਨ ਨੂੰ ਛੁਪਾ ਲੈਂਦੇ ਹਨ, ਅਤੇ ਊਣਾ, ਸੱਖਣਾ ਅਤੇ ਅਵਾਸਤਵਿਕ ਜਿਹਾ ਚਿਤਰ ਉਹਨਾਂ ਦੇ ਵਿਅਕਤਿਤਵ ਅਤੇ ਮਹਾਨ ਸਿੱਖਿਆ ਅਤੇ ਉਪਕਾਰ ਨੂੰ ਖਾਕੇ ਜਿਹੇ ਦੇ ਧੁੰਦਲੇ ਰੂਪ ਵਿਚ ਦਰਸਾਇਆ ਜਾਂਦਾ ਹੈ।

ਗੁਰੂ ਨਾਨਕ ਦੇਵ ਪ੍ਰਤੱਖ ਰੂਪ ਨਾਲ ਭਾਰਤੀ ਅਧਿਆਤਮਿਕ ਅਤੇ ਧਾਰਮਿਕ ਪਰੰਪਰਾ ਨਾਲ ਸੰਬੰਧਿਤ ਹਨ ਅਤੇ ਉਹਨਾਂ ਦਾ ਗਿਆਨ, ਦਰਸ਼ਨ ਅਤੇ ਸਿੱਖਿਆ ਇਸੇ ਪਰੰਪਰਾ ਨੂੰ ਸੰਪੂਰਣ ਅਤੇ ਨਿਰਮਲ ਰੂਪ ਦੇਣ ਹਿਤ ਪ੍ਰਚਾਰੇ ਅਤੇ ਨਿਰਮਾਏ ਗਏ। ਗੁਰੂ ਨਾਨਕ ਦੇਵ ਦੀ ਸਿੱਖਿਆ ਦੀ ਮੂਲ ਸ਼ਕਤੀ ਅਤੇ ਰੂਪ ਨਿਕਾਸ ਵੀ ਇਸੇ ਪਰੰਪਰਾ ਦਿਆਂ ਪਵਿੱਤਰਤਮ ਗੁਣਾਂ ਨਾਲ ਸੰਬੰਧਿਤ ਹੈ। ਭਾਰਤੀ ਧਾਰਮਿਕ ਪਰੰਪਰਾ ਦਿਆਂ ਆਦਰਸ਼ਾਂ ਨੂੰ ਇਕ ਪਾਸੇ ਤਾਂ ਗੁਰੂ ਨਾਨਕ ਦੇਵ ਨੇ ਪ੍ਰਫੁੱਲਤ ਅਤੇ ਵਿਗਸਿਤ

ਕੀਤਾ, ਅਤੇ ਦੂਜੇ ਪਾਸੇ ਇਸੇ ਕਰਮ ਦਾ ਹੋਰ ਪੱਖ ਇਹ ਹੈ ਕਿ ਪਰਖ ਨਿਰਖ ਵਿਵੇਕ ਦੀ ਸ਼ਕਤੀ ਰਾਹੀਂ, ਇਸ ਪਰੰਪਰਾ ਵਿਚ ਜੋ ਜੁਗਾਂ ਤੋਂ ਓਪਰੇ ਸੁਭਾਵ ਅਤੇ ਪ੍ਰਭਾਵ ਸੰਮਿਲਤ ਹੋ ਕੇ ਇਸ ਨੂੰ ਆਤਮ ਵਿਰੋਧੀ ਬਣਾ ਰਹੇ ਸਨ, ਉਹਨਾਂ ਸੁਭਾਵਾਂ ਅਤੇ ਪ੍ਰਭਾਵਾਂ ਨੂੰ ਨਿਖਿਧ ਕੀਤਾ ਜਾਂ ਉਹਨਾਂ ਨੂੰ ਨਵਿਆਂ ਪ੍ਰਸੰਗਾਂ ਵਿਚ ਸਮੋ ਕੇ ਉਹਨਾਂ ਨੂੰ ਅਧਿਆਤਮਿਕ ਪੱਖ ਤੋਂ ਸਾਰਥਕ ਅਤੇ ਮਾਨਵ-ਹਿਤੈਸ਼ੀ ਰੂਪ ਦਿੱਤਾ। ਭਾਰਤੀ ਪਰੰਪਰਾ ਆਪਣੇ ਵਧੇਰੇ ਅਧਿਆਤਮਿਕ ਪੱਖਾਂ ਵਿਚ ਵੀ ਆਦਿਕਾਲੀ ਭਰਮਾਂ ਨੂੰ ਆਪਣੇ ਤੋਂ ਜੁਦਾ ਕਰਨ ਦੇ ਸਮਰੱਥ ਨਹੀਂ ਹੋਈ। ਇਹ ਭਰਮ ਅਤੇ ਆਦਿਮ ਪੂਰਵਕਾਲੀਨ ਕੱਚੇ ਵਿਚਾਰ ਅਤੇ ਨਿਸਚੇ, ਗੁਰੂ ਨਾਨਕ ਦੇਵ ਨੇ ਸਮੁੱਚੇ ਢੰਗ ਨਾਲ ਨਿਖਿੱਧ ਕਰਕੇ ਬਾਹਰ ਸੁੱਟੇ ਅਤੇ ਉਹਨਾਂ ਦੀ ਸਿੱਖਿਆ ਵਿਚ ਕੇਵਲ ਅਧਿਆਤਮਿਕ ਦਾਰਸ਼ਨਿਕ ਤੱਤ ਹੀ ਕਾਇਮ ਰਿਹਾ, ਜਿਸ ਦਾ ਵਿਸਥਾਰ ਉਹਨਾਂ ਦੀ ਬਾਣੀ ਵਿਚ ਅਤੇ ਉਹਨਾਂ ਦੀ ਚਲਾਈ ਧਰਮ ਪ੍ਰਥਾ ਵਿਚ ਹੈ। ਇਸ ਸਿਧਾਂਤ ਨੂੰ ਵਧੇਰੇ ਸਪਸ਼ਟ ਕਰਨ ਹਿਤ ਇਹ ਕਹਿਣਾ ਚਾਹੀਏ ਕਿ ਗੁਰੂ ਨਾਨਕ ਦੇਵ ਨੇ ਸੰਮਿਲਿਤ ਅਧਿਆਤਮਿਕ ਅਤੇ ਨੈਤਿਕ ਜੀਵਨ ਦੇ ਪ੍ਰਬੰਧ ਨਿਰਮਤ ਕਰਨ ਲਈ ਭਾਰਤੀ ਧਾਰਮਿਕ ਪਰੰਪਰਾ ਨੂੰ ਸਜੀਵ ਬਣਾਇਆ, ਉਸ ਨੂੰ ਸਮਾਧਾਨ ਸ਼ਕਤੀ ਪ੍ਰਦਾਨ ਕੀਤੀ, ਤਾਂ ਜੋ ਉਸ ਦੇ ਕਾਰਜ ਦਾ ਖੇਤਰ ਵਿਸ਼ਾਲ ਹੋ ਕੇ ਸਰਵਮਾਨਵ-ਹਿਤੈਸ਼ੀ ਬਣ ਜਾਏ, ਅਤੇ ਸੀਮਤ ਕਲਿਆਣਕਾਰੀ ਅਮਲ ਤੋਂ ਉੱਪਰ ਉਠ ਕੇ ਉਹ ਉਸ ਵਿਸ਼ਾਲ ਮਾਨਵ ਸਮੂਹ ਦੇ ਕਲਿਆਣ ਅਤੇ 'ਸਰਵੋਦੇ' ਦੀ ਸ਼ਕਤੀ ਪ੍ਰਾਪਤ ਕਰੇ, ਜਿਸ ਦੀ ਕਲਪਨਾ ਪੁਰਾਤਨ ਕਾਲੀਨ ਧਾਰਮਿਕ ਰਿਸ਼ੀਆਂ ਨੂੰ ਨਹੀਂ ਸੀ। ਇਹ ਸੀਮਤ ਰੂਪ ਹੀ ਹਿੰਦੂਤਵ ਨੂੰ ਅੱਧੋਗਤੀ ਵੱਲ ਲੈ ਜਾ ਰਿਹਾ ਸੀ, ਅਤੇ ਉਸ ਦੇ ਨਾਲ ਹੀ ਸਮੁੱਚੀ ਜਨਤਾ ਨੂੰ। ਇਸ ਨੂੰ ਵਿਸ਼ਾਲ ਅਤੇ ਵਿਗਸਿਤ ਕਰਨ ਦਾ ਅਮਲ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਅਤੇ ਬਾਣੀ ਤੋਂ ਉਪਰੰਤ ਹੁੰਦਾ ਹੈ।

## ਭਾਰਤੀ ਪਰੰਪਰਾ ਦਾ ਨਿਰਮਲ ਕਰਨ

ਧਰਮ ਨੂੰ ਜੋ ਨਵਾਂ ਜੀਵਨ ਅਤੇ ਸਮਨਵੈ ਸਮਾਧਾਨ ਗੁਰੂ ਨਾਨਕ ਦੇਵ ਨੇ ਦਿੱਤਾ, ਉਸ ਦੀ ਕੁਝ ਵਿਆਖਿਆ ਕਰਨ ਦੀ ਲੋੜ ਹੈ। ਉਹਨਾਂ ਪੂਰਵ-ਵਰਤੀ ਅਧਿਆਤਮਿਕ ਭਾਵਾਂ ਅਤੇ ਆਦਰਸ਼ਾਂ ਨੂੰ ਨਿਰਮਲ ਅਤੇ ਸਵੱਛ ਰੂਪ ਦੇ ਕੇ ਇਹਨਾਂ ਨੂੰ ਮਾਨਵ ਹਿਤ ਪ੍ਰਤੀ ਝੁਕਾਉ ਦਿੱਤਾ ਅਤੇ ਇਸ ਦੇ ਨਾਲ ਅਤੇ ਇਸ ਸਥਿਤੀ ਦੇ ਸਾਧਨ ਵਜੋਂ ਜਾਤ-ਪਾਤ ਅਤੇ ਪਸਰੇ ਹੋਏ ਭਰਮਾਂ ਆਦਿ ਦਾ ਖੰਡਨ ਕੀਤਾ। ਸੰਕੀਰਣ ਰੀਤਾਂ ਅਤੇ ਪ੍ਰਭਾਵ ਜਿਵੇਂ ਸੰਸਕ੍ਰਿਤ ਨੂੰ ਇਕਮਾਤਰ ਦੇਵ ਭਾਸ਼ਾ ਮੰਨਣਾ ਅਤੇ ਬ੍ਰਹਮਣ ਦੀ ਪੁਜਾਰੀ ਪਦ ਦੀ ਇਜਾਰਾਦਾਰੀ ਆਦਿ, ਇਹਨਾਂ ਨੂੰ ਨਿਖਿਧ ਕੀਤਾ। ਧਰਮ ਨੂੰ ਨੈਤਿਕ ਭਾਵ ਨਾਲ ਭਰਪੂਰ ਕੀਤਾ ਅਤੇ ਇਸ ਨਵੇਂ ਦ੍ਰਿਸ਼ਟੀਕੋਣ ਤੋਂ ਨੈਤਿਕ ਜੀਵਨ ਉਪਰ ਹੀ ਧਾਰਮਿਕ ਜੀਵਨ ਨੂੰ ਨਿਰਧਾਰਿਤ ਕਲਪਿਆ ਗਿਆ। ਪੁਰਾਤਨ ਧਾਰਮਿਕ ਪਰੰਪਰਾ ਵਿਚ ਧਾਰਮਿਕ ਜੀਵਨ ਜਾਤੀ ਦੇ ਘੇਰੇ ਅੰਦਰ ਦੀ ਰਹੁਰੀਤ ਤਕ ਸੀਮਤ ਮਿਥਿਆ ਗਿਆ ਸੀ। ਗੁਰੂ ਨਾਨਕ ਦੇਵ ਨੇ ਸਰਵਮਾਨਵ ਮਾਤਰ ਹਿਤ ਨੂੰ ਧਰਮ ਦਾ ਅਵੱਸ਼ਕ ਅੰਗ ਨਿਸ਼ਚਿਤ ਕੀਤਾ। ਇਸੇ ਕਾਰਨ ਗੁਰੂ ਨਾਨਕ ਦੇਵ ਦੀ ਧਾਰਮਿਕ ਜੀਵਨ ਪ੍ਰਤੀ ਪ੍ਰੇਰਨਾ ਮੁਸਲਮਾਨਾਂ ਉਪਰ ਓਨੀ ਹੀ ਲਾਗੂ ਸੀ ਜਿੰਨੀ ਹਿੰਦੂ ਸਮਾਜ ਉਪਰ ਅਤੇ ਇਸ ਹਿੰਦੂਤਵ ਦੇ ਵਿਸ਼ਾਲ ਘੇਰੇ ਵਿਚ ਉਹ ਸਭ ਸ਼ਾਮਿਲ ਕੀਤੇ ਗਏ ਜਿਨ੍ਹਾਂ ਨੂੰ ਸ਼ੂਦਰ ਅਤੇ ਚੰਡਾਲ ਕਹਿ ਕੇ ਦੁਰਕਾਰਿਆ ਗਿਆ ਸੀ। ਮੁਸਲਮਾਨਾਂ ਦੀ ਬਹੁਗਿਣਤੀ ਹਿੰਦੂ ਜਾਤੀਆਂ ਵਿਚੋਂ ਨਵਾਂ ਮਤ ਧਾਰਨ ਕਰਕੇ ਬਣੀ ਸੀ। ਇਹ ਕਿਰਤੀ ਲੋਕ ਸਨ। ਇਹਨਾਂ ਦੇ ਹਿਤ ਸਾਮਰਾਜਵਾਦੀ ਤੁਰਕਾਂ ਪਠਾਣਾਂ ਆਦਿ ਨਾਲ ਨਹੀਂ ਸਨ ਮਿਲਦੇ ਅਤੇ ਇਸਲਾਮ ਦਾ ਉਹ ਰੂਪ ਜੋ ਸ਼ਰੀਅਤ ਅਤੇ ਹਕੂਮਤ ਦੇ ਸੰਗਮ ਨਾਲ ਵਿਗਸਿਤ ਹੋਇਆ ਸੀ, ਉਸਦੀ ਸਾਧਾਰਨ ਭਾਰਤੀ ਮੁਸਲਮਾਨ ਨੂੰ ਖਿਚ ਨਹੀਂ ਸੀ। ਸਾਮੰਤੀ ਪ੍ਰਬੰਧ ਵੀ ਜਾਂ ਤਾਂ ਵਿਦੇਸ਼ਾਂ ਤੋਂ ਆਏ ਮੁਸਲਮਾਨਾਂ ਦੇ ਹਿਤ ਵਿਚ ਸੀ ਜਾਂ

ਉਹਨਾਂ ਦੇ ਜੋ ਹਿੰਦੂ-ਆਣੀ ਉੱਚ-ਜਾਤੀਆਂ ਤੋਂ ਇਸਲਾਮ ਦੇ ਦਾਇਰੇ ਵਿਚ ਆਏ ਸਨ। ਗੁਰੂ ਨਾਨਕ ਦੇਵ ਦੀ ਧਾਰਮਿਕ ਅਤੇ ਨੈਤਿਕ ਪ੍ਰੇਰਨਾ ਦੇ ਪਾਤਰ ਵਿਸ਼ੇਸ਼ ਕਰਕੇ ਇਹ ਉੱਚ-ਸ਼੍ਰੇਣੀਆਂ ਵਾਲੇ ਮੁਸਲਮਾਨ ਨਹੀਂ, ਬਲਕਿ ਸਾਧਾਰਨ ਕਿਰਤੀ ਸਨ ਅਤੇ ਉਹਨਾਂ ਦੇ ਹਿਤ ਅਤੇ ਨੈਤਿਕ ਜੀਵਨ ਹਿੰਦੂਆਂ ਅਤੇ ਹੋਰ ਗੈਰ ਮੁਸਲਮਾਨਾਂ ਨਾਲ ਬੱਝੇ ਸਨ।

ਪਰ ਇਥੇ ਇਕ ਭੇਦ ਸਪਸ਼ਟ ਕਰਨਾ ਅਵੱਸ਼ਕ ਹੈ। ਮੁਸਲਮਾਨਾਂ ਨੇ ਗੁਰੂ ਨਾਨਕ ਦੇਵ ਨੂੰ 'ਪੀਰ' ਅਤੇ 'ਵਲੀ' ਕਰਕੇ ਸਤਿਕਾਰਿਆ ਜ਼ਰੂਰ ਪਰ ਬਹੁਤ ਥੋੜ੍ਹੀ ਗਿਣਤੀ ਵਿਚ ਉਹਨਾਂ ਦੇ ਦਾਇਰੇ ਵਿਚ ਆਏ। ਉਹਨਾਂ ਦੀ ਨੈਤਿਕ ਅਤੇ ਅਧਿਆਤਮਿਕ ਸਿੱਖਿਆ ਦਾ ਨਾਂ ਉਪਰ ਅਸਰ ਹੋਇਆ, ਪਰ ਇਹ ਭਾਵਾਂ ਤਕ ਸੀਮਤ ਰਹੀ। ਹਿੰਦੂਆਂ ਵਿਚਕਾਰ, ਜਿਨ੍ਹਾਂ ਦੀ ਪਰੰਪਰਾ ਨਾਲ ਗੁਰੂ ਨਾਨਕ ਦੇਵ ਜਨਮ ਤੋਂ ਸੰਬੰਧਿਤ ਸਨ, ਉਹਨਾਂ ਨੂੰ 'ਗੁਰੂ' ਕਰਕੇ ਸਤਿਕਾਰਿਆ ਗਿਆ ਅਤੇ ਉਹਨਾਂ ਦੇ ਸਮੂਹ ਦੇ ਅਨੁਯਾਈ ਬਣੇ। ਪਰ ਇਸ ਦੇ ਨਾਲ ਹੀ ਇਕ ਵਿਰੋਧੀ ਭਾਵਨਾ ਵੀ ਉਤਪੰਨ ਹੋਈ। ਜਿਵੇਂ ਉਹਨਾਂ ਦੀਆਂ ਪੁਰਾਤਨਤਮ ਜੀਵਣੀਆਂ ਤੋਂ ਪਤੱਖ ਹੈ ਗੁਰੂ ਨਾਨਕ ਦੇਵ ਉੱਪਰ ਪਰੰਪਰਾਵਾਦੀ ਕੱਟਰਪੰਥੀ ਹਿੰਦੂਆਂ ਨੇ ਕਿੰਤੂ ਕੀਤਾ। ਉਹਨਾਂ ਦੇ ਸ਼ਬਦ ਦੁਆਰਾ ਜੋ ਜੜ੍ਹਵਾਦ ਅਤੇ ਪੁਰਾਤਨਵਾਦ, ਭਰਮਾਂ ਆਦਿ ਦੇ ਖੰਡਨ ਕੀਤੇ ਗਏ, ਉਹਨਾਂ ਨੂੰ ਮੁੱਖ ਰੱਖ ਕੇ ਉਹਨਾਂ ਨੂੰ ਹਿੰਦੂ ਧਰਮ ਦਾ ਵਿਰੋਧੀ ਮਿਥਿਆ ਗਿਆ ਅਤੇ ਜੋ ਨਵਜੀਵਨ ਉਹਨਾਂ ਨੇ ਹਿੰਦੂਤਵ ਨੂੰ ਪ੍ਰਦਾਨ ਕੀਤਾ, ਉਸ ਤੋਂ ਅੱਖਾਂ ਮੀਟ ਲਈਆਂ। ਨਿਰੋਲ ਰੂੜ੍ਹੀਵਾਦੀ ਦ੍ਰਿਸ਼ਟੀ ਨਾਲ ਉਹਨਾਂ ਦੀ ਸਿੱਖਿਆ ਨੂੰ ਤੱਕ ਕੇ ਉਸ ਦਾ ਵਿਰੋਧ ਕੀਤਾ। ਇਹ ਵਿਰੋਧ ਇਸ ਸਮੇਂ ਤੀਕ ਕਈ ਰੂਪਾਂ ਵਿਚ ਕਾਇਮ ਹੈ। ਸਾਧਾਰਨ ਹਿੰਦੂ ਦੀ ਨਜ਼ਰ ਵਿਚ ਗੁਰੂ ਨਾਨਕ ਦੀ ਸਿੱਖਿਆ ਹਿੰਦੂ ਧਰਮ ਕੇਂਦਰ ਤੋਂ ਪਰੇ, ਅਤੇ ਉਸ ਤੋਂ ਓਪਰੀ ਮਿਥੀ ਗਈ ਹੈ। ਇਹ ਭਾਵੇਂ ਭਰਮ ਅਤੇ ਭੁੱਲ ਹੈ, ਪਰ ਇਸ ਦਾ ਪ੍ਰਭਾਵ ਹੁਣ ਤੀਕ ਮਿਟਿਆ ਨਹੀਂ, ਅਤੇ ਪਿਛਲੇ ਸੌ ਕੁ ਵਰ੍ਹੇ ਤੋਂ ਸਿਆਸੀ ਅਤੇ ਹੋਰ ਕਾਰਨਾਂ ਕਰਕੇ ਇਸ ਦ੍ਰਿਸ਼ਟੀਕੋਣ ਦਾ ਵੇਗ ਵਧਦਾ ਗਿਆ ਹੈ। ਹਿੰਦੂਤਵ ਨੇ ਹੋਰ ਸੰਤ ਅਤੇ ਭਗਤ, ਭਾਵੇਂ ਉਹਨਾਂ ਨੇ ਪਰੰਪਰਾਵਾਦ ਉਪਰ ਕੁਛ ਕਟਾਖਸ਼ ਕੀਤੇ ਹਨ, ਆਪਣੇ ਅੰਦਰ ਹੀ ਸਮੋਈ ਰਖੇ ਹੋਏ ਹਨ। ਗੁਰੂ ਨਾਨਕ ਦੇਵ ਬਾਰੇ ਮਨਾਂ ਉਪਰ ਮੁਹਰ ਜਿਹੀ ਲੱਗ ਜਾਂਦੀ ਹੈ। ਇਸ ਦਾ ਕਾਰਨ ਇਹ ਨਹੀਂ ਕਿ ਗੁਰੂ ਨਾਨਕ ਦੇਵ ਨੇ ਹਿੰਦੂਤਵ ਨੂੰ ਢਾਹੁਣ ਦੀ ਕਿਸੇ ਯੋਜਨਾ ਦਾ ਪ੍ਰਚਾਰ ਕੀਤਾ, ਬਲਕਿ ਇਸ ਕਰਕੇ ਕਿ ਉਹਨਾਂ ਦਾ ਸਿੱਖਿਆ ਦੇ ਸਜੀਵ ਅਤੇ ਵਿਗਸਿਤ ਰੂਪ ਨੂੰ ਤੱਕਣ ਦੇ ਰਸਤੇ ਵਿਚ ਅੰਨ੍ਹਾ ਅਤੇ ਬਿਬੇਕਹੀਣ ਪਰੰਪਰਾਵਾਦ ਰੁਕਾਵਟ ਬਣਿਆ ਰਿਹਾ ਹੈ।

ਹਿੰਦੂਤਵ ਅਨੇਕਾਂ ਧਰਮਾਂ ਦਾ ਸਮੂਹ ਹੈ ਜਿਸਦੇ ਕੇਂਦਰੀ ਸੂਤਰ, ਧੁਰੇ ਅਤੇ ਆਧਾਰਨਿਯਮਾਂ ਨੂੰ ਨਿਸ਼ਚਿਤ ਕਰਨਾ ਅਤਿਅੰਤ ਕਠਿਨ ਕਾਰਜ ਹੈ। 'ਹਿੰਦੂ' ਸ਼ਬਦ ਮੁਸਲਮਾਨੀ ਪ੍ਰਭਾਵਾਂ ਤੋਂ ਆਇਆ ਹੈ ਅਤੇ ਧਰਮਾਂ ਦੇ ਉਸ ਬ੍ਰਿੰਦ, ਸਮੂਹ ਦਾ ਲਖਾਇਕ ਹੈ ਜੋ ਇਹਨਾਂ ਬਾਹਰ ਤੋਂ ਆਏ ਮੁਸਲਮਾਨਾਂ ਨੂੰ ਇਸ ਦੇਸ਼ ਵਿਚ ਪਸਰੇ ਅਤੇ ਆਪਣੇ ਮਤ ਦੇ ਵਿਰੋਧੀ ਪ੍ਰਤੀਤ ਹੋਵੇ। ਇਸ ਧਰਮ-ਬ੍ਰਿੰਦ ਵਿਚਕਾਰ ਇੰਨੇ ਪ੍ਰਸਪਰ ਅੰਤਰ ਅਤੇ ਵਿਰੋਧ ਫੈਲੇ ਹੋਏ ਹਨ ਕਿ ਕਿਸੇ ਵਿਸ਼ੇਸ਼ ਅਸੂਲ ਦੀ ਆਧਾਰ ਸ਼ਿਲਾ ਉੱਪਰ ਉਹਨਾਂ ਨੂੰ ਇਕੱਠਾ ਨਹੀਂ ਕੀਤਾ ਜਾ ਸਕਦਾ। ਈਸ਼ਵਰਵਾਦ, ਅਨੀਸ਼ਵਰਵਾਦ, ਵੇਦ-ਉਪਾਸਨਾ, ਵੇਦ-ਖੰਡਨ, ਮਾਸ ਆਹਾਰ ਅਤੇ ਸ਼ਾਕ-ਆਹਾਰ, ਦਾਹ-ਸੰਸਕਾਰ, ਧਰਤੀ ਵਿਚ ਗੱਡਣਾ, ਮੂਰਤੀ ਪੂਜਾ ਅਤੇ ਮੂਰਤੀ ਖੰਡਨ, ਗਊ ਰੱਖਿਆ ਅਤੇ ਇਸ ਦਾ ਵਿਰੋਧ ਇਤਿਆਦਿ ਇਹ ਸਾਰੇ ਕਰਮ ਹਿੰਦੂਤਵ ਵਿਚ ਸਮਾਏ ਹੋਏ ਹਨ। ਸੋ ਅੰਤ ਲੈ ਦੇ ਕੇ ਇਹ ਸੰਭਵਤਾ ਭੂਗੋਲਕ ਸ਼ਬਦ ਹੀ ਰਹਿ ਜਾਂਦਾ ਹੈ ਅਰਥਾਤ ਉਹ ਸਾਰੇ ਮਤ ਮਤਾਂਤਰ, ਰੀਤਾਂ, ਰਸਮਾਂ ਮਰਿਆਦਾ ਜੋ ਭਾਰਤ ਵਿਚ ਜਨਮੀਆਂ ਅਤੇ ਇਥੋਂ ਦਿਆਂ ਲੋਕਾਂ ਦੇ ਵੱਖੋ-ਵੱਖ ਸਮੂਹਾਂ ਦੇ ਅਕੀਦੇ ਦਾ ਆਧਾਰ ਬਣੀਆਂ ਅਤੇ ਬਣਦੀਆਂ ਰਹੀਆਂ ਹਨ। ਇਹ ਸਾਰੀ ਬਿਖਮ ਮਰਿਆਦਾ ਵਿਚ ਕੁਝ ਧਾਰਾਵਾਂ ਹੋਰਾਂ ਤੋਂ ਵਧੇਰੇ ਉੱਜਲ

ਅਤੇ ਪ੍ਰਬਲ ਹਨ, ਜਿਵੇਂ ਬ੍ਰਾਹਮਣਵਾਦ, ਜੈਨ ਮਾਰਗ, ਜੋਗ ਮਾਰਗ, ਤੰਤਰਵਾਦ ਇਤਿਆਦਿਕ। ਇਹਨਾਂ ਦੇ ਪ੍ਰਸਪਰ ਸੰਬੰਧ ਵੀ ਹਨ ਅਤੇ ਵਿਰੋਧ ਵੀ। ਦੇਵਮਾਲਾ ਵਿਚ ਇਕ ਪਰੰਪਰਾ ਦਾ ਦੂਜੀ ਨਾਲ ਸੰਬੰਧ ਵੀ ਹੈ, ਅਤੇ ਸਾਰੀ ਕਲਪਨਾ ਸਮੇਂ-ਸਮੇਂ ਸਿਰ ਇਸ ਪਰੰਪਰਾ ਨੂੰ ਸੰਯੁਕਤ ਕਰਨ ਅਤੇ ਇਸਦੇ ਵਿਚਿਤਰ ਅਰਥ ਨਿਰਧਾਰਿਤ ਕਰਨ ਵਿਚ ਲੱਗੀ ਰਹੀ ਜਾਪਦੀ ਹੈ। ਤਾਂ ਵੀ ਕੁਛ ਮੌਲਿਕ ਸਿਧਾਂਤ ਜਿਵੇਂ ਅਦੈਤਵਾਦ, ਆਵਾਗਵਣ, ਮੁਕਤੀਇੱਛਾ ਆਦਿਕ ਭਾਰਤ ਵਿਚ ਪ੍ਰਪੱਕ ਹੋ ਗਏ ਹਨ।

ਇਸ ਧਰਮ-ਬ੍ਰਿੰਦ ਦਾ ਜਿਸ ਵਿਚ ਜੜ੍ਹ ਪੂਜਾ ਅਤੇ ਨਿਰੋਲ ਭਰਮਵਾਦ ਤੋਂ ਉਚਤਮ ਅਨਾਦੀ ਅਨੰਤ ਪ੍ਰਭੂ ਦੀ ਕਲਪਨਾ ਅਤੇ ਨਿਰਾਕਾਰ ਬ੍ਰਹਮ ਤਕ ਮਾਨਵੀ ਦਰਸ਼ਨ ਅਤੇ ਸਮਾਧੀ ਨੇ ਪੁੱਜਣ ਦਾ ਯਤਨ ਕੀਤਾ ਹੈ, ਇਕ ਲੱਛਣ ਇਹ ਰਿਹਾ ਹੈ ਅਤੇ ਹੁਣ ਤੀਕ ਸਥਾਪਿਤ ਅਤੇ ਵਿਆਪਕ ਹੈ ਕਿ ਇਸ ਵਿਚ ਸਮੇਂ-ਸਮੇਂ ਨਵੇਂ ਸਿਧਾਂਤ ਤਾਂ ਉਠੇ ਪਰ ਉਹਨਾਂ ਦੁਆਰਾ ਪੁਰਾਤਨਵਾਦ ਨੂੰ ਨਿਖਿਧ ਕਰਕੇ ਤਿਆਗਿਆ ਨਹੀਂ ਗਿਆ। ਸੁਮਨਵੈ ਸਮਾਧਾਨ ਕੋਈ ਸਹੀ ਅਰਥਾਂ ਵਿਚ ਇਸ ਕਰਕੇ ਨਹੀਂ ਹੋਇਆ ਕਿ ਨਵੀਨ ਸਿਧਾਂਤਾਂ ਦੇ ਸੁਮੇਲ ਨਾਲ ਕੋਈ ਨਿਰੋਲ ਨਵੀਨ ਮਤ ਪ੍ਰਚਲਿਤ ਨਹੀਂ ਹੋਇਆ। ਬਲਕਿ ਜੇ ਇਕ ਪ੍ਰਤੀਕ ਨਾਲ ਇਸ ਸਥਿਤੀ ਨੂੰ ਪ੍ਰਗਟ ਕਰਨ ਦਾ ਯਤਨ ਕੀਤਾ ਜਾਵੇ ਤਾਂ ਇੰਵ ਪ੍ਰਤੀਤ ਹੁੰਦਾ ਹੈ ਕਿ ਪੁਰਾਤਨ ਪਰੰਪਰਾ ਉਪਰ ਨਵੀਨ ਸਿਧਾਂਤ ਦੀ ਤਹਿ ਬਿਠਾਲ ਦਿੱਤੀ ਗਈ ਹੈ। ਪੁਰਾਣੇ ਚੋਲੇ ਉਪਰ ਨਵਾਂ ਚੋਲਾ ਚੜ੍ਹਾਇਆ ਜਾਂਦਾ ਰਿਹਾ ਹੈ, ਸੋ ਪੁਰਾਣਾ ਅਤੇ ਨਵਾਂ-ਪੁਰਾਤਨ ਵਾਦ ਅਤੇ ਨਵ-ਸਿਧਾਂਤ ਸਭੇ ਉਸੇ ਤਰ੍ਹਾਂ ਕਾਇਮ ਹਨ ਅਤੇ ਜਿਥੇ ਜਨ-ਸਾਧਾਰਨ ਧੁੰਦਲੇ ਜਿਹੇ ਢੰਗ ਨਾਲ ਬਣੇ ਨਵੇਂ ਵਿਚਾਰਾਂ ਤੋਂ ਪ੍ਰਭਾਵਿਤ ਹੈ, ਜਿਵੇਂ ਮੁਕਤੀ, ਕਰਮ ਸਿਧਾਂਤ, ਆਵਾਗਵਣ, ਅਦਵੈਤ ਆਦਿ, ਦੁਨਿਆਵੀ ਤੌਰ ਉਪਰ ਉਹ ਜੜ੍ਹਵਾਦੀ, ਭਰਮਵਾਦੀ ਅਤੇ ਵਰਦਾਨ ਇੱਛੁਕ ਹੈ। ਵਧੇਰੇ ਬੁੱਧੀਮਾਨ ਵਰਗ ਵਿਚਕਾਰ ਵੀ ਉਪਨਿਸ਼ਦ ਅਤੇ ਗੀਤਾ, ਅਦਵੈਤ ਅਤੇ ਉੱਚ ਭਗਤੀ ਦੇ ਵਿਚਾਰਾਂ ਦੇ ਨਾਲ-ਨਾਲ ਮੂਰਤੀ ਪੂਜਾ, ਜੜ੍ਹ ਪੂਜਾ, ਵਰ ਪ੍ਰਾਪਤੀ ਲਈ ਉਪਾਏ ਉਪਾਸਨਾ ਮਹੂਰਤ ਆਦਿ ਅਤੇ ਇਸੇ ਮੰਤਵ ਲਈ ਯੱਗ ਆਦਿ ਦੀ ਪਰੰਪਰਾ ਪ੍ਰਚਲਿਤ ਹੈ। ਇੰਵ ਨਵੇਂ ਸਿਧਾਂਤ ਪੁਰਾਤਨਵਾਦ ਦਾ ਖੰਡਨ ਅਤੇ ਉਸ ਦਾ ਨਿਸ਼ੇਧ ਨਹੀਂ ਕਰਦੇ, ਬਲਕਿ ਉਸ ਦੇ ਨਾਲ-ਨਾਲ ਵਿਚਰਦੇ ਰਹਿੰਦੇ ਹਨ, ਜਾਂ ਉੱਪਰ ਕਲਪੇ ਪ੍ਰਤੀਕ ਦੇ ਚਿੱਤਰ ਵਿਚ ਨਵੇਂ ਚੋਲੇ ਦੇ ਨਾਲ ਪੁਰਾਣਾ ਚੋਲਾ ਕਾਇਮ ਰਹਿੰਦਾ ਹੈ, ਤਿਆਗਿਆ ਨਹੀਂ ਜਾਂਦਾ। ਇਸ ਦੀ ਬਿਰਤੀ ਦੇ ਕਾਰਨ ਬੁੱਧ-ਮਤ, ਜੈਨਮਤ ਅਤੇ ਮੱਧਕਾਲੀਨ ਭਗਤੀ ਆਦਿ ਬਾਰੇ ਨਵੀਨ ਵਿਚਾਰ ਜੋ ਜੜ੍ਹਵਾਦ ਅਤੇ ਬ੍ਰਹਮਣਵਾਦ ਦੇ ਖੰਡਨ ਅਤੇ ਸੁਧਾਰ ਹਿਤ ਉਤਪੰਨ ਹੋਏ, ਮੁੜ ਉਸੇ ਨਾਲ ਸੰਮਿਲਿਤ ਹੋ ਗਏ, ਅਤੇ ਇਸੇ ਤੋਂ ਉਪਰੰਤ ਸਭ ਜੜ੍ਹਵਾਦੀ, ਆਦਿ ਮਤ ਜੋ ਸੰਭਵਤਾ ਦਰਾਵਿੜ ਅਤੇ ਆਦੀਵਾਸੀ ਜਾਤੀਆਂ ਤੋਂ ਆਏ ਸਾਧਾਰਨ ਹਿੰਦੂ ਦੀ ਵਿਚਾਰਧਾਰਾ ਅਤੇ ਉਸ ਦੇ ਧਾਰਮਿਕ ਅਕੀਦੇ ਦਾ ਨਵੀਨ ਸਿਧਾਂਤਾਂ ਦੇ ਨਾਲ-ਨਾਲ ਅੰਗ ਹਨ। ਇਸ ਵਿਚਾਰ ਦੀ ਪੁਸ਼ਟੀ ਦੀਆਂ ਮਿਸਾਲਾਂ ਦੇਣ ਦੀ ਲੋੜ ਨਹੀਂ, ਹਰ ਇਕ ਸੂਝਵਾਨ ਖੋਜੀ ਅਤੇ ਧਰਮ ਨੂੰ ਸਮਝਣ ਵਾਲੇ ਵਿਅਕਤੀ ਨੂੰ ਇਹ ਸਥਿਤੀ ਪ੍ਰਤੱਖ ਦਿਸ ਪਵੇਗੀ।

ਗੁਰੂ ਨਾਨਕ ਦੇਵ ਦੁਆਰਾ ਪ੍ਰਚਲਿਤ ਧਾਰਮਿਕ ਧਾਰਾ ਇਸ ਪੁਰਾਤਨਤਾ ਅਤੇ ਨਵੀਨਤਾ ਦੇ ਸੰਯੋਗ ਅਤੇ ਸਦੀਵੀ ਮੇਲ ਦਾ ਵਿਰੋਧ ਕਰਦੀ ਹੈ। ਜੋ ਧਾਰਮਿਕ ਸਿਧਾਂਤ ਗੁਰੂ ਨਾਨਕ ਦੇਵ ਦੀ ਆਤਮਾ ਤੋਂ ਉਪਜੇ ਆਦਰਸ਼ ਹਨ, ਉਥੇ ਉਹਨਾਂ ਨੇ ਜੜ੍ਹਵਾਦ, ਭਰਮ ਅਤੇ ਮਾਨਵ-ਵਿਰੋਧੀ ਅਤੇ ਮਾਨਵ-ਦੋਖੀ ਸਾਰੇ ਵਿਚਾਰ ਨਿਖਿਧ ਕਰਕੇ ਨਿਰੋਲ ਨਵੀਨ ਸਿਧਾਂਤ ਅਤੇ ਸਮਾਧਾਨ ਪ੍ਰਗਟ ਕੀਤਾ। ਇਹ ਨਵੀਨ ਸਮਾਧਾਨ ਜਿਵੇਂ ਪਹਿਲਾਂ ਅੰਕਿਤ ਕੀਤਾ ਗਿਆ ਹੈ, ਬੁਨਿਆਦੀ ਤੌਰ ਉਪਰ ਭਾਰਤੀ ਹੈ, ਭਾਰਤ ਦੇ ਧਾਰਮਿਕ ਅਤੇ ਅਧਿਆਤਮਿਕ ਆਦਰਸ਼ਵਾਦ ਦੀ ਆਤਮਾ ਨੂੰ ਪ੍ਰਗਟ ਕਰਦਾ ਹੈ, ਪਰ ਆਪਣੇ ਨਵੀਨ ਸਰੂਪ ਵਿਚ ਉਸ ਦੇ ਅਣ-ਸਮਾਧਾਨੇ ਬ੍ਰਿੰਦ, ਸਮੂਹ ਤੋਂ ਭਿੰਨ ਹੈ। ਸੋ ਕਿਉਂਕਿ ਗੁਰੂ ਨਾਨਕ ਦੇਵ ਨੇ ਜੜ੍ਹ ਪੂਜਾ, ਦੇਵ ਪੂਜਾ, ਤੰਤਰਵਾਦ, ਜਾਤੀ ਭੇਦ ਆਦਿ ਦਾ ਖੰਡਨ ਕੀਤਾ ਅਤੇ

ਧਰਮ ਨੂੰ ਨੈਤਿਕ ਰੂਪ ਦੇ ਕੇ ਇਸ ਦੀ ਸੇਵਾ ਅਤੇ ਕਲਿਆਣ ਦਾ ਘੇਰਾ ਵਿਸ਼ਾਲ ਕੀਤਾ, ਜਿਸ ਵਿਚ ਵਿਤਕਰੇ ਤੋਂ ਬਿਨਾਂ ਅਛੂਤ, ਚੰਡਾਲ, ਮੁਸਲਮਾਨ ਆਦਿ ਸਭੇ ਕਲਿਆਣ ਦੇ ਭਾਗੀ ਹੋ ਸਕਦੇ ਹਨ, ਸੋ ਮੁੱਢ ਤੋਂ ਹੀ ਹਿੰਦੂਤਵ ਦਿਆਂ ਵਿਚਾਰਵਾਨਾਂ ਅਤੇ ਉਹਨਾਂ ਦਿਆਂ ਅਨੁਯਾਈਆਂ ਨੇ ਗੁਰੂ ਨਾਨਕ ਦੇਵ ਦਾ ਵਿਰੋਧ ਕਰਨਾ ਕਲਪਿਆ। ਇਸ ਦਾ ਇਹ ਅਰਥ ਹੋਇਆ ਕਿ ਹਿੰਦੂਤਵ ਵਿਚ ਉਹੋ ਗੁਰੂ, ਪਥ ਪ੍ਰਦਰਸ਼ਕ ਸਵੀਕਾਰ ਹੋ ਸਕਦਾ ਹੈ ਜੋ ਪੁਰਾਤਨਵਾਦ ਨੂੰ ਮੁੜ ਪ੍ਰਪੱਕ ਕਰੇ, ਉਸ ਦੇ ਹਨੇਰੇ ਸਿਧਾਂਤਾਂ ਦਾ ਸਮਰਥਕ ਹੋਵੇ, ਭਾਵੇਂ ਉਸ ਉਪਰ ਟੀਕਾ ਟਿੱਪਣੀ ਵੀ ਕਰਦਾ ਰਹੇ। ਪਰ ਜੇ ਉਸ ਸਮੂਹ ਬ੍ਰਿੰਦ ਨੂੰ ਨਖੇੜ ਕੇ ਅਤੇ ਨਿਖਾਰ ਕੇ ਨਿਰੋਲ ਨਿਰਮਲ ਸਮਾਧਾਨ ਨਿਰਮਾਏ ਸਾਜੇ ਤਾਂ ਉਸ ਨੂੰ ਸਵੀਕਾਰ ਨਹੀਂ ਕੀਤਾ ਜਾਂਦਾ। ਅਰਥਾਤ, ਜੜ੍ਹਵਾਦ, ਪਰੰਪਰਾਵਾਦ, ਜਾਤੀਵਾਦ ਆਦਿ ਦੀ ਟੇਕ ਲਏ ਬਿਨਾਂ ਕੋਈ ਵੀ ਭਾਰਤੀ ਜਨਤਾ ਨੂੰ ਸਿੱਖਿਆ ਦੇਣ ਦਾ ਅਧਿਕਾਰੀ ਨਹੀਂ ਮੰਨਿਆ ਜਾ ਸਕਦਾ। ਇਸੇ ਕਾਰਨ ਜੋ ਨਿਰੋਲ ਭੁਲ ਹੈ, ਗੁਰੂ ਨਾਨਕ ਦੇਵ ਪ੍ਰਤੀ ਵਿਰੋਧ ਦੀ ਭਾਵਨਾ ਉਤਪੰਨ ਹੋਈ, ਜੋ ਇਸ ਸਮੇਂ ਤੀਕ ਵਿਅਕਤ ਹੈ।

ਹਿੰਦੂਤਵ ਦੀ ਕੇਂਦਰੀ ਪਰੰਪਰਾ ਵਿਚ ਸਮੇਂ-ਸਮੇਂ ਸਿਰ ਅਵਤਾਰ ਆਏ ਕਲਪੇ ਗਏ ਹਨ, ਜਿਨ੍ਹਾਂ ਦਾ ਕਰਤੱਵ ਧਰਮ ਦੀ ਰਖਿਆ ਹੈ, ਦੂਜੇ ਸ਼ਬਦਾਂ ਵਿਚ ਹਿੰਦੂਤਵ ਦੀ ਪੁਨਰ ਸਥਾਪਨਾ ਅਤੇ ਸਮਰਥਨ। ਗੁਰੂ ਨਾਨਕ ਦੇਵ ਨੇ ਵੀ ਹਿੰਦੂਤਵ ਨੂੰ ਨਿਰਮਲ ਕੀਤਾ, ਇਸ ਨੂੰ ਨਾਸ਼ ਵਲ ਜਾਣ ਤੋਂ ਰੱਖਿਆ ਦਿੱਤੀ, ਪਰ ਭਾਵੇਂ ਕੁਛ ਕਵੀਆਂ ਅਤੇ ਅਨੁਯਾਈਆਂ ਨੇ ਉਹਨਾਂ ਪ੍ਰਤੀ ਅਵਤਾਰ ਹੋਣ ਦੀ ਕਲਪਨਾ ਵੀ ਕੀਤੀ, ਤਾਂ ਵੀ ਹਿੰਦੂਤਵ ਵਿਚਕਾਰ ਇਹ ਭਾਵਨਾ ਨਹੀਂ ਪਸਰੀ। ਇਸ ਦੇ ਕਾਰਨਾਂ ਉਪਰ ਵਧੇਰੇ ਵਿਸਥਾਰ ਨਾਲ ਵਿਚਾਰ ਕਰਨ ਦੀ ਲੋੜ ਹੈ।

ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ, ਹਿੰਦੂਤਵ ਵਿਚਕਾਰ ਮਾਨਤਾ ਅਤੇ ਸ਼ਰਧਾ ਸਮੂਹ, ਬਿਨਾਂ ਸਮਨਵੈ ਅਤੇ ਸਮਾਧਾਨ ਦੇ ਕਾਇਮ ਚਲਿਆ ਆਇਆ ਹੈ। ਭਾਵੇਂ ਕਿਸੇ ਹਦ ਤੀਕ ਇਹ ਸਥਿਤੀ ਹੋਰਾਂ ਧਰਮਾਂ ਵਿਚ ਵੀ ਦੇਖੀ ਜਾ ਸਕਦੀ ਹੈ, ਪਰ ਉਹਨਾਂ ਵਿਚ ਜਿਵੇਂ ਇਸਲਾਮ ਤੇ ਈਸਾਈਮਤ, ਨਵੇਂ ਸਿਧਾਂਤ ਅਤੇ ਕਲਪਨਾ ਨੇ ਪੁਰਾਤਨ ਵਿਚਾਰਾਂ ਅਤੇ ਸ਼ਰਧਾ ਕਲਪਨਾ ਨੂੰ ਅਧੀਨ ਕੀਤਾ ਹੈ ਅਤੇ ਸਮੁੱਚੀ ਰਾਂਗਣ ਨਵੀਨ ਸਮਨਵੈ ਦੀ ਹੈ। ਹਿੰਦੂਤਵ ਵਿਚਕਾਰ ਇੰਵ ਨਹੀਂ ਹੋਇਆ। ਬੁੱਧੀਵਾਨ ਅਤੇ ਅਧਿਆਤਮਿਕ ਭਵਾਂ ਤੋਂ ਉੱਨਤ ਪੁਰਸ਼ ਵੀ ਜਿਥੇ ਉਚੇਰੇ ਭਾਵਾਂ ਅਤੇ ਆਦਰਸ਼ਾਂ ਦਾ ਸਮਰਥਨ ਕਰਦੇ ਦਿਸਦੇ ਹਨ, ਉਥੇ ਨਾਲ ਹੀ ਅਣਮਿਲੇ ਜਿਹੇ ਸੰਗਮ ਵਿਚ ਪਏ ਹੋਏ ਜੜ੍ਹਵਾਦੀ ਅਤੇ ਪੁਰਾਤਨਵਾਦੀ ਵਿਚਾਰ ਵੀ ਉਹਨਾਂ ਦੀ ਭਾਵਨਾ ਅਤੇ ਕਲਪਨਾ ਵਿਚ ਮਿਲੇ ਪ੍ਰਤੀਤ ਹੁੰਦੇ ਹਨ; ਮਿਸਾਲ ਵਜੋਂ ਵਿਵਿਧ ਪ੍ਰਕਾਰ ਦੇ ਭਰਮ, ਦੇਵਮਾਲਾ ਦਿਆਂ ਪਉਰਾਣਿਕ ਕਿਸਿਆਂ ਉੱਪਰ ਪੂਰਨ ਸ਼ਰਧਾ, ਜੋਤਿਸ਼ ਮਹੂਰਤ ਉਪਰ ਨਿਸ਼ਚਾ, ਜੰਤਰ ਮੰਤਰ ਟੂਣੇ ਆਦਿ ਸਾਧਨਾਂ ਦੀ ਵਰਤੋਂ ਅਤੇ ਇੰਵ ਪ੍ਰਕਿਰਤੀ ਦੀ ਮਾਨਵ ਰੂਪੀ ਕਲਪਨਾ ਮੰਨਣਾ ਤਾਂ ਜੋ ਦੇਵੀ ਦੇਵਤਿਆਂ ਅਤੇ ਹੋਰ ਸ਼ਕਤੀਆਂ ਦੀ ਉਪਾਸਨਾ ਰਾਹੀਂ ਸਵਾਰਥ ਸਿੱਧੀ ਕੀਤੀ ਜਾ ਸਕੇ। ਅਜਿਹਾ ਕਰਮ ਜਾਂ ਅੰਦੋਲਨ ਸਥਾਪਿਤ ਨਹੀਂ ਹੋਇਆ ਜਾਪਦਾ ਜਿਸ ਦੁਆਰਾ ਅਜਿਹੇ ਭਰਮ, ਅਤੇ ਜੜ੍ਹਵਾਦ, ਪੁਰਾਤਨਵਾਦ ਖੰਡਿਤ ਹੋ ਕੇ ਇਹਨਾਂ ਤੋਂ ਮੁਕਤ ਅਤੇ ਗਿਆਨ ਉਪਰ ਆਧਾਰਿਤ ਧਰਮ ਕਲਪਿਆ ਜਾਵੇ। ਪਿਛਲੇ ਸੌ ਡੇਢ ਸੌ ਵਰ੍ਹੇ ਤੋਂ ਹਿੰਦੂਤਵ ਵਿਚਕਾਰ ਬ੍ਰਹਮੋਸਮਾਜ, ਥੀਓਸੋਫੀ ਆਦਿ ਦੇ ਅੰਦੋਲਨ ਪ੍ਰਚਲਿਤ ਹੋਏ ਹਨ, ਜਿਨ੍ਹਾਂ ਵਿਚ ਜੜ੍ਹਵਾਦ ਅਤੇ ਪੁਰਾਤਨਵਾਦ ਨੂੰ ਸਥਾਨ ਨਹੀਂ ਦਿੱਤਾ ਗਿਆ, ਪਰ ਅਜਿਹੇ ਸਭ ਅੰਦੋਲਨ ਪੱਛਮ ਤੋਂ ਆਈ ਹੋਈ ਵਿਗਿਆਨਿਕ ਅਤੇ ਮਾਨਵਵਾਦੀ ਭਾਵਨਾ ਦਾ ਸਿੱਟਾ ਹਨ, ਅਤੇ ਇਹਨਾਂ ਦਾ ਪ੍ਰਚਾਰ ਅਤੇ ਪ੍ਰਸਾਰ ਕੇਵਲ ਉੱਚ ਵਿਦਿਆਰਥੀ ਮੱਧ ਵਰਗ ਵਿਚਕਾਰ ਹੋਇਆ ਹੈ। ਸਾਧਾਰਨ ਜਨਤਾ ਤੀਕ ਇਹ ਨਹੀਂ ਪਹੁੰਚੇ, ਅਤੇ ਕਰੋੜਾਂ ਦੀ ਗਿਣਤੀ ਵਿਚ ਲੋਕ ਇਹਨਾਂ ਤੋਂ ਨਿਰੋਲ ਅਸਪਰਸ਼ਿਤ ਰਹੇ ਹਨ। ਇਹੋ ਸਥਿਤੀ ਰਾਮਕ੍ਰਿਸ਼ਨ ਮਿਸ਼ਨ ਦੀ ਹੈ। ਸ੍ਰੀ ਰਾਮਕ੍ਰਿਸ਼ਨ ਪਰਮਹੰਸ ਸਵਰਜ ਜੋਗੀ, ਸਿੱਧ

ਸਨ, ਕਾਲੀਪੂਜਾ ਤੋਂ ਬ੍ਰਹਮ ਦੀ ਉਪਾਸਨਾ ਤਕ ਪੁੱਜੇ, ਪਰ ਉਹਨਾਂ ਦੇ ਨਾਮ ਉਪਰ ਪ੍ਰਚਲਿਤ ਸਮਾਜ ਦੀ ਰੂਪ ਰੇਖਾ ਸਵਰਗੀ ਵਿਵੇਕਾਨੰਦ ਨੇ ਸਾਜੀ, ਜੋ ਪੱਛਮੀ ਭਾਵਾਂ ਅਤੇ ਵਿਚਾਰਾਂ ਨਾਲ ਪ੍ਰਭਾਵਿਤ ਹੋਏ। ਰਾਮਕ੍ਰਿਸ਼ਨ ਆਸ਼ਰਮ ਦੀ ਸਾਰੀ ਸਾਜਣਾ ਕੈਥੋਲਿਕ ਧਰਮ ਵਿਵਸਥਾ ਦੇ ਆਧਾਰ ਉੱਪਰ ਕਲਪੀ ਹੋਈ ਹੈ, ਅਤੇ ਭਾਰਤੀ ਭਾਵਾਂ ਨੂੰ ਪੱਛਮੀ ਵਸਤਰ ਵਿਚ ਲਪੇਟਿਆ ਹੋਇਆ ਹੈ। ਇਹ ਸੱਚ ਹੈ ਕਿ ਇਸ ਸਮਾਜ ਦੇ ਨੇਤਾ ਵਰਕਰ ਸਵੱਛ ਬੁੱਧੀ ਅਤੇ ਜੀਵਨ ਵਾਲੇ ਹਨ, ਅਤੇ ਹਿੰਦੂਤਵ ਨੂੰ ਨਵਾਂ ਜੀਵਨ ਅਤੇ ਪ੍ਰਕਾਸ਼ ਪ੍ਰਦਾਨ ਕਰ ਰਹੇ ਹਨ।

ਇਹ ਤਾਂ ਸਥਿਤੀ ਆਧੁਨਿਕ ਕਾਲ ਦੀ ਹੈ। ਪਰ ਇਸ ਸਮੇਂ ਵੀ ਚਾਰ ਹਜ਼ਾਰ ਵਰ੍ਹੇ ਪਹਿਲਾਂ ਦਾ ਸਮੁੱਚਾ ਵੈਦਿਕ ਧਰਮ, ਉਸ ਵਿਚ ਸੰਮਿਲਿਤ ਦਰਵਿੜ ਰੀਤਾਂ ਅਤੇ ਅਸੰਮਿਲਿਤ ਮਿਲਗੋਭਾ ਇਹ ਸਭ ਹਿੰਦੂਤਵ ਵਿਚ ਪਸਰੇ ਅਤੇ ਪਏ ਹੋਏ ਦਿਸ ਆਉਂਦੇ ਹਨ। ਅਜਿਹੀ ਦ੍ਰਿੜ੍ਹ ਪੁਰਾਤਨਵਾਦ ਦੀ ਸਥਿਤੀ ਸੰਭਵਤਾ ਸੰਸਾਰ ਦੇ ਹੋਰ ਕਿਸੇ ਭਾਗ ਵਿਚ ਜਾਂ ਧਾਰਮਿਕ ਪ੍ਰਣਾਲੀ ਵਿਚ ਘਟ ਹੀ ਹੋਵੇਗੀ। ਪੁਰਾਤਨ ਧਰਮਾਂ ਦੇ ਚਿੰਨ੍ਹ ਵੀ ਮਿਟ ਚੁੱਕੇ ਹਨ ਅਤੇ ਉਹ ਕੇਵਲ ਪੁਰਾਤਨ ਪੁਸਤਕਾਂ ਵਿਚ ਬਾਕੀ ਹਨ - ਜੀਵਨ ਵਿਚੋਂ ਲੋਪ ਹੋ ਚੁੱਕੇ ਹਨ। ਪਰ ਭਾਰਤ ਵਿਚ ਇਹ ਸਮੁੱਚੀ ਮਰਿਆਦਾ-ਨਵੀਨ ਸਿਧਾਂਤਾਂ ਅਤੇ ਸਮਾਧਾਨ ਦੇ ਨਾਲ-ਨਾਲ ਸੰਮਿਲਿਤ ਪੁਰਾਤਨਵਾਦ ਕਾਇਮ ਹੈ। ਵੇਦ ਅਤੇ ਦਰਵਿੜ ਹੜੱਪਨ ਦੇਵੀ ਦੇਵਤਿਆਂ ਅਤੇ ਸ਼ਰਧਾ ਭਰਮਾਂ ਦੇ ਨਾਲ ਉੱਚ ਵਿਚਾਰਧਾਰਾ ਵੀ ਪ੍ਰਚਲਿਤ ਹੈ। ਮਾਨਵੀ ਬਿਰਤੀ ਵਿਚ ਜਿਥੇ ਉਚੇਰਾ ਵਿਚਾਰ ਪ੍ਰਵੇਸ਼ ਕਰੇ, ਪਰ ਜੜ੍ਹਵਾਦੀ ਵਿਚਾਰ ਨੂੰ ਖੰਡਿਆ ਨਾ ਜਾਵੇ, ਤਾਂ ਸਥਿਤੀ ਇਹੋ ਜਿਹੀ ਹੁੰਦੀ ਹੈ ਕਿ ਜੜ੍ਹਵਾਦੀ ਵਿਚਾਰ ਨਵੀਨ ਉਚੇਰੇ ਵਿਚਾਰ ਨੂੰ ਪਰਾਜਿਤ ਕਰ ਦਿੰਦਾ ਹੈ ਉਸ ਦੀ ਹਾਨੀ ਕਰਦਾ ਹੈ। ਭਾਰਤ ਵਿਚ ਇਹੋ ਹੁੰਦਾ ਹੈ। ਭਾਵੇਂ ਸਮੇਂ-ਸਮੇਂ ਸਿਰ ਮਹਾਂਪੁਰਸ਼ਾਂ ਨੇ ਪੁਰਾਤਨਵਾਦ ਅਤੇ ਜੜ੍ਹਵਾਦ, ਰੂੜ੍ਹੀਵਾਦ ਦਿਆਂ ਅੰਗਾਂ, ਜਿਵੇਂ ਬ੍ਰਾਹਮਣ ਪ੍ਰਧਾਨ ਸਮਾਜ ਬਣਤਰ, ਜਾਤ-ਪਾਤ, ਸੰਸਕ੍ਰਿਤ ਦਾ ਗੌਰਵ ਅਤੇ ਦੇਵ ਮਾਲਾ ਉੱਪਰ ਵਿਸ਼ਵਾਸ਼ ਸ਼ਰਧਾ, ਜੰਤਰ ਮੰਤਰ ਟੂਣੇ ਆਦਿ ਦਾ ਖੰਡਨ ਕੀਤਾ, ਪਰ ਨਵੀਨ ਵਿਚਾਰ ਅਤੇ ਸਮਾਧਾਨ ਨਿਰਬਲ ਰਹੇ, ਅਤੇ ਪੁਰਾਤਨਵਾਦ ਨੇ ਮੁੜ ਮੁੜ ਇਹਨਾਂ ਨਵੀਨ ਸਮਾਧਾਨਾਂ ਨੂੰ ਇੰਝ ਦਬਾ ਲਿਆ ਜਿਵੇਂ ਅਣਗੁਡੇ ਖੇਤ ਵਿਚ ਘਾਹ ਫੂਸ ਮੁੜ ਮੁੜ ਦਾਣੇ ਦੀ ਫ਼ਸਲ ਨੂੰ ਦਬਾਈ ਜਾਂਦਾ ਹੈ ਅਤੇ ਕੰਡਿਆਲੇ ਬੂਟੇ ਚੰਗਿਆਂ ਬੂਟਿਆਂ ਨੂੰ ਪ੍ਰਫੁਲਤ ਹੋਣ ਨਹੀਂ ਦਿੰਦੇ। ਇਸ ਸਥਿਤੀ ਵਿਚ ਜੜ੍ਹਵਾਦ ਅਤੇ ਪੁਰਾਤਨਵਾਦ ਦੀ ਟੇਕ ਬਿਨਾਂ ਕਿਸੇ ਮਹਾਂਪੁਰਸ਼ ਦੀ ਗੱਲ ਨਹੀਂ ਸੁਣੀ ਜਾਂਦੀ। ਉਸ ਦਿਆਂ ਕਥਨਾਂ ਨੂੰ ਪੁਰਾਤਨਵਾਦ ਦੀ ਟੇਕ ਬਿਨਾਂ ਕਿਸੇ ਮਹਾਂਪੁਰਸ਼ ਦੀ ਗੱਲ ਨਹੀਂ ਸੁਣੀ ਜਾਂਦੀ। ਉਸ ਦਿਆਂ ਕਥਨਾਂ ਨੂੰ ਪੁਰਾਤਨਵਾਦ ਅਤੇ ਰੂੜ੍ਹੀਵਾਦ ਨਾਲ ਮੇਚਿਆ ਅਤੇ ਹਾੜਿਆ ਜਾਂਦਾ ਹੈ, ਉਸ ਦੇ ਉੱਚ ਵਿਚਾਰ ਅਤੇ ਸਮਾਧਾਨ ਵੱਲ ਧਿਆਨ ਨਹੀਂ ਦਿੱਤਾ ਜਾਂਦਾ ਅਤੇ ਇੰਵ ਵਾਸਤਵ ਵਿਚ ਪ੍ਰਗਤੀਵਾਦ ਦੀ ਸੰਭਾਵਨਾ ਨਸ਼ਟ ਹੋ ਜਾਂਦੀ ਹੈ। ਭਾਰਤ ਵਿਚ ਅਵੱਸ਼ ਇੰਵ ਹੀ ਹੁੰਦਾ ਆਇਆ ਹੈ। ਆਧੁਨਿਕ ਜੁਗ ਵਿਚ ਪੱਛਮੀ ਵਿਚਾਰਧਾਰਾ ਜਿਸ ਦੇ ਅੰਗ ਵਿਗਿਆਨਿਕ ਵਿਸ਼ਲੇਸ਼ਣ, ਖੋਜ ਪੜਚੋਲ, ਮਾਨਵਵਾਦ, ਸਾਮਵਾਦ, ਸਮਾਜਵਾਦ ਆਦਿ ਹਨ, ਸਾਰੀਆਂ ਪੁਰਾਤਨ ਪਰੰਪਰਾਵਾਂ ਦਾ ਖੰਡਨ ਕਰ ਰਹੀ ਹੈ—ਪੱਛਮ ਵਿਚ ਧਰਮ ਆਧਾਰਿਤ ਪ੍ਰਬੰਧ ਦੀ ਥਾਂ ਧਰਮ ਅਤੀਤ ਪ੍ਰਬੰਧ ਲੈ ਚੁੱਕਾ ਹੈ। ਭਾਰਤ ਵਿਚ ਵੀ ਅਜਿਹੀ ਸਥਿਤੀ ਦੇ ਚਿੰਨ੍ਹ ਕੁਛ ਕੁਛ ਵਿਆਪਕ ਹਨ।

ਪਰ ਇਹ ਸਥਿਤੀ ਬਾਰ੍ਹਵੀਂ ਤੇਰ੍ਹਵੀਂ ਸਦੀ ਵਿਚ ਨਹੀਂ ਸੀ ਵਾਪਰ ਸਕਦੀ ਜਦ ਇਸਲਾਮ ਨੇ ਭਾਰਤ ਉੱਪਰ ਆਕਰਮਣ ਕਰਕੇ ਸ਼ਾਸਨ ਅਤੇ ਸਮਾਜ ਨੂੰ ਪ੍ਰਭਾਵਿਤ ਕਰਨਾ ਆਰੰਭਿਆ। ਇਸਲਾਮ ਹਿੰਦੂਤਵ ਤੋਂ ਭਿੰਨ ਜ਼ਰੂਰ ਸੀ ਅਤੇ ਇਸ ਭਿੰਨਤਾ ਅਤੇ ਵਿਰੋਧ, ਦੇ ਚਿੰਨ੍ਹ ਸਪਸ਼ਟ ਹਨ, ਪਰ ਇਸਲਾਮ ਸਵਯੰ ਧਰਮ-ਆਧਾਰਿਤ ਪ੍ਰਬੰਧ ਦਾ ਸਮਰਥਕ ਸੀ। ਇਸਲਾਮ ਅਤੇ ਹਿੰਦੂਤਵ ਵਿਚਕਾਰ ਜੋ ਸੰਘਰਸ਼ ਹੋਇਆ, ਉਸ ਨਾਲ ਬੌਧਿਕ ਵਿਚਾਰਧਾਰਾ ਨੂੰ ਆਸਰਾ ਨਹੀਂ ਮਿਲਿਆ ਬਲਕਿ ਹਿੰਦੂਤਵ ਹੋਰ ਵਧੇਰੇ ਆਪਣੇ ਅੰਦਰ ਸਿਮਟ ਕੇ ਰੂੜ੍ਹੀਵਾਦੀ ਅਤੇ ਪੁਰਾਤਨਵਾਦੀ ਹੋ ਗਿਆ। ਇਸਲਾਮ

ਦੁਆਰਾ ਹੋਏ ਅਤਿਆਚਾਰ ਨੇ ਹਿੰਦੂਤਵ ਨੂੰ ਵਧੇਰੇ ਸਿਥਲ ਕਰ ਦਿੱਤਾ, ਅਤੇ ਜੋ ਸ੍ਵੈ ਉੱਨਤੀ ਦੀ ਸ਼ਕਤੀ ਸੀ ਉਹ ਨਿਰਬਲ ਹੋ ਗਈ। ਇਸਲਾਮ ਵਿਚ ਉਸਦੇ ਆਪਣੇ ਭਰਮ ਸਨ ਅਤੇ ਬੱਜਰ ਪ੍ਰਕਾਰ ਦਾ ਰੂੜ੍ਹੀਵਾਦ ਸੀ; ਪੰਡਿਤ ਦਾ ਪ੍ਰਮਾਣ ਮੁੱਲਾਂ ਸੀ ਅਤੇ ਜੋਗੀ ਜੰਗਮ ਆਦਿ ਦੇ ਪੀਰ ਫ਼ਕੀਰ ਅਤੇ ਸਾਈਂ ਲੋਕ। ਇਸ ਕਰਕੇ ਇਸਲਾਮ ਦਾ ਪ੍ਰਭਾਵ ਹਿੰਦੂਤਵ ਨੂੰ ਰੂੜ੍ਹੀਵਾਦ ਵਿਚ ਪ੍ਰਪੱਕ ਕਰਨਾ ਹੋਇਆ। ਜਾਤ-ਪਾਤ ਦੀ ਬੱਜਰਤਾ ਵਿਚ ਬਲਕਿ ਇਕ ਇਹ ਵਾਧਾ ਹੋਇਆ ਕਿ ਸ੍ਵੈ ਰਖਿਆ ਦੇ ਭਾਵ ਨਾਲ ਸਮੁੱਚੀ ਮੁਸਲਮਾਨ ਕੌਮ ਨੂੰ ਅਛੂਤ ਮਿਥ ਲਿਆ ਗਿਆ—ਸੋ ਇਸਲਾਮ ਵਿਚ ਜੋ ਕੁਛ ਗੁਣ ਹਿੰਦੂਤਵ ਦੀ ਅਪੇਕਸ਼ਾ ਸਨ, ਉਹਨਾਂ ਦਾ ਸੁਧਾਰ ਦੀ ਓਰ ਅਸਰ ਨਹੀਂ ਹੋਇਆ। ਨਾ ਇਸਲਾਮ ਦੇ ਭਰਾਤਰੀਵਾਦ ਦਾ ਅਤੇ ਨਾ ਦੇਵਮਾਲਾ ਤੋਂ ਮੁਕਤ ਰਹਿਣ ਦਾ। ਜਿਸ ਸਮੇਂ ਤੀਕ ਇਸਲਾਮ ਭਾਰਤ ਵਿਚ ਪਹੁੰਚਿਆ, ਇਸਲਾਮੀ ਸਮਾਜ ਵਿਚ ਜਾਤੀ ਵੰਡ ਪ੍ਰਪੱਕ ਹੋ ਗਈ ਸੀ, ਭੇਖ ਅਤੇ ਫਿਰਕੇ ਬਣ ਚੁੱਕੇ ਸਨ, ਜਿਨ੍ਹਾਂ ਦੀ ਗਿਣਤੀ ਸੈਂਕੜੇ ਸੀ, ਸੂਫ਼ੀਆਂ ਅਤੇ ਪੀਰਾਂ ਦੇ ਘਰਾਣੇ ਵਿਵਿਧ ਢੰਗ ਨਾਲ ਕਾਇਮ ਹੋ ਚੁੱਕੇ ਸਨ, ਅਤੇ ਭਰਮ, ਟੂਣੇ ਆਦਿ ਉਹਨਾਂ ਵਿਚਕਾਰ ਹਿੰਦੂਆਂ ਵਾਂਗ ਹੀ ਪ੍ਰਚਲਿਤ ਸਨ। ਇਸਲਾਮ ਦੀ ਵੀ ਸਵਯੰ ਦੇਵਮਾਲਾ ਹੈ ਜਿਸ ਵਿਚ ਫਰਿਸ਼ਤੇ, ਸ਼ੈਤਾਨ, ਇਫਰੀਤ ਆਦਿ ਪਾਤਰ ਹਨ, ਹੋਰ ਪਰੀ ਦੇਵ ਜਿੰਨ ਆਦਿ ਵੀ ਅਜਿਹੀ ਪਰੰਪਰਾ ਵਿਚ ਸ਼ਾਮਿਲ ਹੋ ਗਏ। ਸਮਾਜਿਕ ਪੱਖ ਤੋਂ ਮੁਸਲਮਾਨਾਂ ਵਿਚਕਾਰ ਜਾਤੀ ਭਾਵ ਹਿੰਦੂਤਵ ਦੀ ਮਿਸਾਲ ਨਾਲ ਫੈਲਦਾ ਗਿਆ ਅਤੇ ਊਚ ਨੀਚ ਵੰਸ਼ ਅਤੇ ਆਰਥਿਕ ਸਥਿਤੀ ਦੇ ਆਧਾਰ ਉੱਤੇ ਪ੍ਰਪੱਕ ਹੋ ਗਿਆ। ਸੋ ਸਮੁੱਚੇ ਢੰਗ ਨਾਲ ਹਿੰਦੂਤਵ ਅਤੇ ਇਸਲਾਮ ਦੋ ਵਿਸ਼ਾਲ ਸਮਾਜ ਸਨ, ਅਤੇ ਦੋਹਾਂ ਦੀ ਰੂਪ ਰੇਖਾ ਇਕੋ ਜਿਹੀ ਰੂੜ੍ਹੀਵਾਦੀ, ਪੁਰਾਤਨਵਾਦੀ ਅਤੇ ਅਪਰਗਤੀਸ਼ੀਲ ਸੀ। ਰਾਸ਼ਟਰੀ ਪੱਖ ਤੋਂ ਇਸਲਾਮ ਜ਼ਰੂਰ ਵਾਧੇ ਵਿਚ ਸੀ ਕਿ ਮੁਸਲਮਾਨ ਸ਼ਾਸਕਾਂ ਦਾ ਰਾਜ ਭਾਰਤ ਦਿਆਂ ਵਿਸ਼ਾਲ ਖੰਡਾਂ ਉੱਪਰ ਸੀ, ਪਰ ਇਸਲਾਮੀ ਸਮਾਜ ਨਿਰੋਲ ਰੂੜ੍ਹੀਵਾਦੀ ਰਿਹਾ।

### ਗੁਰੂ ਨਾਨਕ ਦੇਵ ਦੀ ਸਿੱਖਿਆ ਦੀ ਵਿਸ਼ੇਸ਼ਤਾ-ਇਸ ਦਾ ਮੁਕਤੀ ਦਾਤਾ ਪ੍ਰਭਾਵ

ਸਿੱਖ ਧਰਮ ਦੇ ਹਿੰਦੂਤਵ ਨਾਲ ਪ੍ਰਸਪਰ ਸੰਬੰਧਾਂ ਬਾਰੇ ਚਰਚਾ ਨਿਰੋਲ ਧਾਰਮਿਕ ਪੱਖ ਦੀ ਨਹੀਂ; ਇਸ ਦੇ ਸਮਾਜਿਕ ਪੱਖ ਹੋਰ ਵੀ ਵਧੇਰੇ ਤੀਬਰਤਾ ਨਾਲ ਸਾਹਮਣੇ ਆਉਂਦੇ ਹਨ। ਜਿਵੇਂ ਪਹਿਲਾਂ ਸੰਕੇਤ ਕੀਤਾ ਗਿਆ ਹੈ, ਸਿੱਖ ਧਰਮ ਦੇ ਮੌਲਕ ਆਦਰਸ਼ਾਂ ਦਾ ਸੋਮਾ ਭਾਰਤੀ ਹੈ, ਅਤੇ ਇਸ ਵਿਚ ਉਹ ਨੈਤਿਕ ਅਤੇ ਦਾਰਸ਼ਨਿਕ ਵਿਚਾਰ ਸਮੋਏ ਹੋਏ ਹਨ, ਅਤੇ ਇਸ ਦੀ ਵਿਚਾਰਧਾਰਾ ਵਿਚ ਉਹ ਪਰੰਪਰਾ ਬਹੁਤ ਹਦ ਤੀਕ ਆ ਗਈ ਹੈ, ਜਿਸ ਨੂੰ ਸਾਧਾਰਨ ਜਾਂ ਕੇਂਦਰੀ ਹਿੰਦੂਤਵ ਦਾ ਵਿਸ਼ੇਸ਼ ਲੱਛਣ ਕਿਹਾ ਜਾ ਸਕਦਾ ਹੈ। ਇਹ ਲੱਛਣ ਹਰ ਇਕ ਨੂੰ ਜੋ ਸਿੱਖ ਧਰਮ ਦੇ ਦਾਰਸ਼ਨਿਕ ਪੱਖ ਅਤੇ ਇਸ ਦੀ ਵਿਆਖਿਆ ਉੱਪਰ ਵਿਚਾਰ ਕਰੇ ਪ੍ਰਤੱਖ ਹੋ ਜਾਂਦੇ ਹਨ, ਸੋ ਇਹਨਾਂ ਦੇ ਵਿਸਥਾਰ ਦੀ ਲੋੜ ਨਹੀਂ। ਪਰ ਸਿੱਖ ਧਰਮ ਸਵਯੰ ਹਿੰਦੂਤਵ ਦਾ ਹੀ ਕਿਸੇ ਨਵੇਂ ਪੱਖ ਤੋਂ ਰੂਪ ਨਹੀਂ। ਪਹਿਲਾਂ ਅੰਕਿਤ ਕੀਤੇ ਸਿਧਾਂਤ ਅਨੁਸਾਰ ਇਹ ਹਿੰਦੂਤਵ ਨੂੰ ਨਿਰਮਲ ਅਤੇ ਵਧੇਰੇ ਵਿਸ਼ਾਲ ਅਤੇ ਮਾਨਵ ਹਿਤੈਸ਼ੀ ਕਰਕੇ ਨਵਾਂ ਨਿਰਮਾਇਆ ਧਰਮ ਅਤੇ ਵਿਸ਼ੇਸ਼ ਪਰੰਪਰਾ ਹੈ। ਇਸ ਨੇ ਹਿੰਦੂਤਵ ਦੀ ਰੱਖਿਆ ਦਾ ਇਤਿਹਾਸਕ ਕਾਰਜ ਵੀ ਕੀਤਾ, ਅਤੇ ਇਸ ਦੇ ਨਾਲ ਹੀ ਹਿੰਦੂਤਵ ਅਤੇ ਇਸਲਾਮ ਵਿਚਕਾਰ ਨੈਤਿਕ ਵਿਚਾਰਾਂ ਦੇ ਆਧਾਰ ਉੱਪਰ ਪ੍ਰਸਪਰ ਸਹਿਣ ਅਤੇ ਸਹਿਯੋਗ ਦੀ ਭਾਵਨਾ ਵੀ ਉਪਜਾਈ, ਅਜਿਹੇ ਵਿਚਾਰਾਂ ਦੀ ਪ੍ਰਮੁੱਖਤਾ ਉਜਾਗਰ ਕਰਕੇ ਜੋ ਸਰਵ ਮਾਨਵ ਮਾਤਰ ਲਈ ਸਾਂਝੇ ਹਨ, ਅਤੇ ਵਿਵਿਧ ਕਰਮ ਕਾਂਡ ਤੋਂ ਰੁਚੀ ਨੂੰ ਹਟਾ ਕੇ ਸਮਤਾ ਅਤੇ ਸਹਿਣ ਦਿਆਂ ਭਾਵਾਂ ਨੂੰ ਪ੍ਰਪੱਕ ਕੀਤਾ। ਪਰ ਇਸ ਦੇ ਨਾਲ ਹੀ ਇਹ ਵਿਚਾਰ ਨਹੀਂ ਭੁਲਣਾ ਚਾਹੀਦਾ ਕਿ ਆਰੰਭ ਤੋਂ ਹੀ ਸਿੱਖੀ ਦਾ ਮੁੱਖ ਹਿੰਦੂਤਵ ਵੱਲ ਸੀ। ਉਸੇ ਨੂੰ ਨਿਰਮਲ ਕਰਨ ਉੱਪਰ, ਅਤੇ ਉਸੇ ਦੀ ਸਮਾਜਕ ਬਣਤਰ

ਉੱਤੇ ਨਵੀਂ ਧਾਰਮਿਕ ਪਰੰਪਰਾ ਦਾ ਨਿਰਮਾਣ। ਗੁਰੂ ਨਾਨਕ ਦੇਵ ਦੀ ਬਾਣੀ ਵਿਚ ਨਾ ਕੇਵਲ ਉਹਨਾਂ ਹਿੰਦੂਆਂ ਵਿਰੁੱਧ ਰੋਸ ਪ੍ਰਗਟ ਕੀਤਾ ਗਿਆ ਹੈ, ਜਿਨ੍ਹਾਂ ਨੇ ਬਾਹਰੋਂ ਆਏ ਮੁਸਲਮਾਨ ਸ਼ਾਸਕਾਂ ਦੀ ਖੁਸ਼ਾਮਦ ਹਿੱਤ ਹਿੰਦੂਆਂ ਨਾਲ ਸਖਤੀ ਵਰਤੀ ਬਲਕਿ ਉਹਨਾਂ ਦੇ ਇਸਲਾਮੀ ਪਹਿਰਾਵੇ, ਇਸਲਾਮੀ ਭਾਸ਼ਾ ਆਦਿ ਦਾ ਪ੍ਰਗਟਾਵਾ ਕਰਨ ਉੱਪਰ ਨਿਖੇਧੀ ਕੀਤੀ ਹੈ। ਇਸ ਦੇ ਨਾਲ ਨਾਲ ਹਿੰਦੂਆਂ ਦੇ ਆਪਣੀ ਧਾਰਮਿਕ ਪਰੰਪਰਾ ਨੂੰ ਕੁਚੀਲ ਅਤੇ ਮਾਨਵ-ਦੋਖੀ ਬਣਾਉਣ ਦੀ ਵੀ ਬੱਜਰ ਨਿਖੇਧੀ ਕੀਤੀ ਹੈ। ਇਹ ਦੋਵੇਂ ਪੱਖ ਬਾਣੀ ਦੀ ਵਿਚਾਰ ਤੋਂ ਪ੍ਰਤੱਖ ਹੋ ਜਾਂਦੇ ਹਨ। ਇਹਨਾਂ ਦੀਆਂ ਮਿਸਾਲਾਂ ਵਾਰ ਆਸਾ ਤੋਂ ਵਿਸ਼ੇਸ਼ ਕਰਕੇ ਅਤੇ ਹੋਰਾਂ ਬਾਣੀਆਂ ਤੋਂ ਬਹੁਤ ਪ੍ਰਾਪਤ ਹੋ ਜਾਣਗੀਆਂ। ਦਸਮ ਗ੍ਰੰਥ ਵਿਚ ਇਸ ਵਿਸ਼ੇ ਨੂੰ ਉਜਾਗਰ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਪਿਛਲੇਰਾ ਸਿੱਖ ਇਤਿਹਾਸ ਵੀ ਇਸੇ ਢੰਗ ਨਾਲ ਦੋ-ਪੱਖੀ ਪ੍ਰਗਤੀ ਦਾ ਪ੍ਰਤੀਕ ਹੈ: ਇਕ ਪਾਸੇ ਭਾਰਤੀ ਅਤੇ ਹਿੰਦੂਤਵ ਨਾਲ ਸੰਬੰਧਿਤ ਆਦਰਸ਼ ਅਤੇ ਪਰੰਪਰਾ ਵਧੇਰੇ ਸਵੱਛ ਅਤੇ ਨਿਰਮਲ ਹੋ ਕੇ ਸਿੱਖੀ ਦਾ ਆਧਾਰ ਬਣਦੀ ਗਈ, ਅਤੇ ਦੂਜੇ ਪਾਸੇ ਇਸ ਨਿਰਮਲੀ ਅਤੇ ਆਦਰਸ਼ਮਈ ਧਰਮ ਦਾ ਅਵੱਸ਼ਕ ਕਰਤਵ ਕਿ ਅਭਾਰਤੀ ਵਿਦੇਸ਼ੀ ਸਾਮਰਾਜੀ ਇਸਲਾਮ ਨਾਲ ਵਿਰੋਧੀ ਰੂਪ ਉਘੱੜਦਾ ਗਿਆ। ਇਹ ਵੀ ਉਸ ਕਾਲ ਦੀ ਸਥਿਤੀ ਅਨੁਸਾਰ ਦੇਸ਼ ਭਗਤੀ ਦਾ ਪ੍ਰਗਟਾ ਸੀ, ਅਧਿਆਤਮਿਕ ਅਤੇ ਆਦਰਸ਼ ਪੱਖ ਤੋਂ, ਭਾਵੇਂ ਇਸ ਵਿਚ ਵਿਰੋਧ ਇਸਲਾਮ ਧਰਮ ਦਾ ਨਹੀਂ ਸੀ ਬਲਕਿ ਉਹਨਾਂ ਦੇਸ਼ ਅਸਰਾਂ ਦਾ ਜੋ ਇਸਲਾਮੀ ਸਾਮਰਾਜ ਸਥਾਪਿਤ ਹੋਣ ਨਾਲ ਦੇਸ਼ ਦਿਆਂ ਵਸਨੀਕਾਂ ਨੂੰ ਨਿਰਬਲ ਅਤੇ ਹੀਣੇ ਬਣਾ ਰਹੇ ਸਨ। ਇਸ ਦੇ ਨਾਲ ਹੀ ਹਿੰਦੂਤਵ ਵਿਚ ਪਸਰੇ ਅਤੇ ਬਿਖਰੇ ਹੋਏ ਛਿਦਰ, ਦੋਸ਼ ਅਤੇ ਮਾਨਵ ਦੋਖੀ ਪ੍ਰਭਾਵਾਂ ਦਾ ਤੀਬਰਤਾ ਨਾਲ ਖੰਡਨ ਕੀਤਾ ਗਿਆ। ਸਿੱਖ ਧਰਮ ਨੇ ਜੋ ਵਿਰੋਧ ਇਸਲਾਮੀ ਪਰੰਪਰਾ ਦਾ ਕੀਤਾ ਅਤੇ ਜੋ ਵਿਰੋਧ ਹਿੰਦੂਤਵ ਵਿਚ ਪਸਰੇ ਦੋਸ਼ਾਂ ਦਾ ਕੀਤਾ, ਉਹਨਾਂ ਵਿਚਕਾਰ ਅੰਤਰ ਹੈ—ਇਹ ਕਿ ਇਕ ਯਤਨ ਸੀ ਬਾਹਰ ਵਾਲੇ ਦੇਸ਼ ਵਿਰੋਧੀਆਂ ਪ੍ਰਤੀ ਭਾਵਨਾ ਅਤੇ ਦੂਜੀ ਵੰਗਾਰ ਸੀ ਆਪਣੇ ਸੰਬੰਧੀਆਂ ਅਤੇ ਬੰਧੂਆਂ ਪ੍ਰਤੀ ਜੋ ਭੁਲੇ ਹੋਏ ਅਤੇ ਨੈਤਿਕ ਰਸਾਤਲ ਵੱਲ ਨਿਘਰਦੇ ਜਾ ਰਹੇ ਸਨ। ਇਹ ਅੰਤਰ ਵੀ ਇਸ ਸਮੱਸਿਆ ਨੂੰ ਵਿਚਾਰਦਿਆਂ ਧਿਆਨ ਵਿਚ ਰੱਖਣ ਦੀ ਲੋੜ ਹੈ।

ਆਰੰਭ ਤੋਂ ਸਿੱਖਾਂ ਵਿਚਕਾਰ ਇਹ ਦੁੰਦਮਈ ਭਾਵਨਾ ਰਹੀ ਹੈ ਅਤੇ ਇਸ ਦਾ ਸਮਾਧਾਨ ਬਹੁਤ ਹਦ ਤੀਕ ਸਾਡੇ ਸਮੇਂ ਵਿਚ ਹੀ ਹੋ ਸਕਿਆ ਹੈ ਕਿ ਸਿੱਖ ਵਾਸਤਵ ਵਿਚ ਹਿੰਦੂਤਵ ਦੇ ਘੇਰੇ ਵਿਚ ਸ਼ਾਮਿਲ ਹਨ ਜਾਂ ਨਹੀਂ। ਭਾਵਨਾ ਇਹ ਤਾਂ ਨਿਮਨਚੇਤਨ ਢੰਗ ਨਾਲ ਰਹੀ ਹੈ ਕਿ ਸਿੱਖੀ ਨਿਵੇਕਲਾ, ਵਿਸ਼ੇਸ਼ ਅਤੇ ਨਵੀਨ ਮਤ ਹੈ, ਨਵਾਂ ਪੰਥ ਜਾਂ ਮਾਰਗ ਹੈ, ਅਤੇ ਇਸ ਦੀ ਹਿੰਦੂਤਵ ਨਾਲੋਂ ਇੰਨੀ ਭਿੰਨਤਾ ਹੈ ਕਿ ਦੋਹਾਂ ਵਿਚਕਾਰ ਸਾਂਝ ਘਟ ਹੈ ਅਤੇ ਅੰਤਰ ਵਧੇਰੇ। ਪਰ ਇਹ ਭਾਵਨਾ ਨਿਰੋਲ ਨਹੀਂ ਰਹੀ ਕਿਉਂਕਿ ਸਿੱਖ ਧਰਮ ਦਾ ਪ੍ਰਚਾਰ, ਵਿਆਖਿਆ ਅਤੇ ਸਮਾਜਕ ਬਣਤਰ ਅਤੇ ਸਾਮੂਹਕ ਸੰਬੰਧ ਹਿੰਦੂਤਵ ਦੇ ਅਨੁਕੂਲ ਹਨ। ਦੇਸ਼ ਦੇ ਵਿਧਾਨ ਅਤੇ ਵਿਵਸਥਾ ਵਿਚ ਨਿੱਜੀ ਸੰਬੰਧਾਂ ਦੇ ਕਾਨੂੰਨ ਦੀਆਂ ਬਹੁਤ ਸਾਰੀਆਂ ਧਾਰਾਵਾਂ ਜੋ ਹਿੰਦੂਤਵ ਉੱਪਰ ਲਾਗੂ ਹਨ ਉਹ ਸਿੱਖ ਸਮਾਜ ਉਪਰ ਵੀ ਲਾਗੂ ਹਨ, ਅਤੇ ਇਸਲਾਮ ਆਦਿ ਬਾਹਰੀ ਸਮਾਜਾਂ ਉਪਰ ਨਹੀਂ। ਅਨੰਦ ਵਿਵਾਹ ਦੀ ਵਿਧੀ ਸਿੱਖ ਸਮਾਜ ਦੀ ਵਿਸ਼ੇਸ਼ ਰੀਤ ਹੈ, ਪਰ ਸਾਂਝਾਂ ਬਹੁਤੀਆਂ ਹਨ। ਇਸੇ ਤਰ੍ਹਾਂ ਬੁਨਿਆਦੀ ਅਕੀਦੇ, ਨਿਸ਼ਚੇ ਅਤੇ ਸ਼ਰਧਾ ਦੀ ਭਾਵਨਾ ਜੋ ਹਿੰਦੂਤਵ ਨਾਲ ਸਿੱਖ ਸਮਾਜ ਦੀ ਬਹੁਤ ਪੱਖਾਂ ਤੋਂ ਸਾਂਝੀ ਹੈ। ਕਰਮ ਸਿਧਾਂਤ, ਆਵਾਗਵਣ, ਜੀਵਨ ਦਾ ਆਦਰਸ਼ 'ਮੁਕਤੀ' ਜੋ 'ਚਾਰ ਪਦਾਰਥਾਂ' ਵਿਚੋਂ ਸ਼ਿਰੋਮਣੀ ਹੈ, ਦਇਆ ਭਾਵਨਾ, ਸ਼ੁੱਚ ਅਤੇ ਪਵਿੱਤਰਤਾ ਦੇ ਵਿਚਾਰ, ਅਧਿਆਤਮਿਕ ਆਦਰਸ਼ਾਂ ਸੰਬੰਧੀ ਸਮੁਚੀ ਸ਼ਬਦਾਵਲੀ। ਕੁਝ ਸ਼ਬਦ ਧਾਰਮਿਕ ਭਾਵਾਂ ਦੇ ਇਸਲਾਮੀ ਸੂਫ਼ੀ ਪਰੰਪਰਾ ਦੇ ਹਨ, ਜਿਵੇਂ ਰਜ਼ਾ, ਹੁਕਮ, ਦਰਗਾਹ, ਆਦਿ ਅਤੇ ਪਿਛਲੇਰੇ ਕਾਲ ਵਿਚ ਖਾਲਸਾ, ਫ਼ਤਹ, ਦੇਗ, ਤੇਗ, ਸਮਸ਼ੀਰ ਆਦਿ ਪਰ ਇਹਨਾਂ ਦੀ ਗਿਣਤੀ ਥੋੜ੍ਹੀ ਹੈ—ਵਧੇਰੇ ਪਰੰਪਰਾ ਭਾਰਤੀ ਹੈ। ਗੁਰੂ ਗੋਬਿੰਦ ਸਿੰਘ ਤੋਂ ਪੂਰਬਲੇ

ਕਾਲ ਵਿਚ ਵੀ ਇਹੋ ਪ੍ਰਚਲਿਤ ਸੀ, ਅਤੇ ਖਾਲਸਾ ਸਾਜਣ ਦੇ ਅੰਦੋਲਨ ਵਿਚ ਤਾਂ ਇਹ ਵਧੇਰੇ ਅਪਣਾਈ ਗਈ। ਨਿਸ਼ਕਾਮ ਕਰਮ ਦਾ ਆਦਰਸ਼ ਆਦਿ—ਇਹ ਸਭੇ ਸਿੱਖ ਧਾਰਮਿਕ ਪਰੰਪਰਾ ਦੇ ਹਿੰਦੂਤਵ ਨਾਲ ਸਾਂਝੇ ਹਨ, ਅਤੇ ਇਸਲਾਮ ਆਦਿ ਨਾਲੋਂ ਦੋਹਾਂ ਦੀ ਭਿੰਨਤਾ ਵੱਲ ਸੰਕੇਤ ਕਰਦੇ ਹਨ। ਪਰ ਇਸ ਦੇ ਨਾਲ ਸਿੱਖੀ ਨੂੰ ਵਿਸ਼ੇਸ਼ ਨਿਵੇਕਲਾ ਧਰਮ ਕਲਪਨਾ, ਅਤੇ ਵਿਸ਼ੇਸ਼ ਕਰਕੇ 'ਹਿੰਦੂ' 'ਤੁਰਕ' ਤੋਂ ਵਖਰਿਆਉਣਾ, ਫੇਰ 'ਤੀਸਰ ਪੰਥ' ਕਰਕੇ ਨਿਸ਼ਚਾ ਧਾਰਨਾ, ਇਹ ਸਾਰੀ ਵਿਚਾਰਧਾਰਾ ਇਸ ਗੱਲ ਦੀ ਲਖਾਇਕ ਹੈ ਕਿ ਸਿੱਖ ਧਰਮ ਹਿੰਦੂਤਵ ਦਾ ਹੀ ਕੋਈ ਇਕ ਭੇਖ, ਸ਼ਾਖਾ ਜਾਂ ਫ਼ਿਰਕਾ ਨਹੀਂ, ਭਾਵੇਂ ਸਮਾਜਕ ਅਤੇ ਅਧਿਆਤਮਿਕ ਪੱਖ ਤੋਂ ਹਿੰਦੂਤਵ ਨਾਲ ਇਸ ਦੀ ਭਾਰੀ ਨਿਕਟਤਾ ਹੈ। ਪਿਛਲੇ ਕੋਈ ਸੌ ਵਰ੍ਹੇ ਤੋਂ ਜਦ ਤੋਂ ਸਿੱਖ ਸਮਾਜ ਸਿੰਘ ਸਭਾ ਲਹਿਰ ਅਤੇ ਪਿਛੋਂ ਅਕਾਲੀ ਲਹਿਰ ਦੇ ਪ੍ਰਭਾਵ ਵਿਚ ਆਇਆ, ਜੋ ਧਾਰਮਿਕ ਅਤੇ ਸਿਆਸੀ ਪ੍ਰਭਾਵਾਂ ਨਾਲ ਸੰਯੁਕਤ ਸੀ, ਅਤੇ ਜੋ ਸਿੱਖੀ ਦੀ ਵਿਆਖਿਆ ਅਤੇ ਵਿਸ਼ੇਸ਼ ਕਰਕੇ ਪੰਜਾਬੀਅਤ ਦੇ ਆਧਾਰ ਉਪਰ ਸਿੱਖ ਦੀ ਪ੍ਰਗਤੀ ਤਕੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਇਸ ਕਾਲ ਵਿਚ ਸਿੱਖ ਆਪਣੇ ਨਿਜਤਵ, ਆਪਣੇ ਸਾਮੂਹਕ ਵਿਅਕਤਿਤਵ ਨੂੰ ਉਜਾਗਰ ਕਰ ਚੁੱਕੇ ਹਨ ਅਤੇ ਭਾਵੇਂ ਹਿੰਦੂਤਵ ਨਾਲ ਹੁਣ ਵੀ ਨਿਕਟਤਾ ਦੇ ਸੰਬੰਧ ਬਣਾਈ ਰਖਦੇ ਹਨ ਅਤੇ ਪੀੜਾ, ਸੰਕਟ ਦਿਆਂ ਸਮਿਆਂ ਵਿਚ ਹਿੰਦੂਤਵ ਦੇ ਹਿਤੈਸ਼ੀ ਅਤੇ ਦੁੱਖ ਸੁੱਖ ਦੇ ਸਾਂਝੀਵਾਲ ਹਨ, ਤਾਂ ਵੀ ਹਿੰਦੂਤਵ ਤੋਂ ਵੱਖਰੀ ਕੌਮੀ ਹੈਸੀਅਤ ਧਾਰਨ ਕਰ ਚੁੱਕੇ ਹਨ, ਜਿਸ ਵਿਚ ਸਾਂਝ ਦੇ ਨਾਲ-ਨਾਲ ਵਿਲੱਖਣਤਾ ਵਧੇਰੇ ਉਜਾਗਰ ਹੈ। ਹੋ ਸਕਦਾ ਹੈ ਕਿ ਭਵਿੱਖ ਵਿਚ ਇਹ ਵਿਲੱਖਣਤਾ ਹੋਰ ਵਧੇਰੇ ਉਜਾਗਰ ਹੋਵੇ; ਜਾਂ ਇਹ ਵੀ ਹੋ ਸਕਦਾ ਹੈ ਕਿ ਅਥਾਹ ਹਿੰਦੂਤਵ ਦੇ ਪ੍ਰਭਾਵ ਨਾਲ ਸਿੱਖ ਸਮਾਜ ਹਿੰਦੂਤਵ ਦੇ ਵਧੇਰੇ ਨਿਕਟ ਹੋ ਜਾਵੇ, ਅਤੇ ਸਿੰਘ ਸਭਾ ਦੇ ਆਰੰਭ ਪਿਛੋਂ ਆਏ ਹੋਏ ਪ੍ਰਭਾਵ ਕੁਛ ਫਿਕੇ ਪੈ ਜਾਣ। ਦੋਹਾਂ ਗਤੀਆਂ ਦੀ ਸੰਭਾਵਨਾ ਹੋ ਸਕਦੀ ਹੈ। ਜੇ ਰਾਸ਼ਟਰੀ ਖੇਤਰ ਤੋਂ ਉਪਮਾ ਅਤੇ ਪਰਮਾਣ ਲੈ ਕੇ ਹਿੰਦੂਤਵ ਅਤੇ ਸਿੱਖ ਸਮਾਜ ਦੇ ਪ੍ਰਸਪਰ ਸੰਬੰਧ ਨੂੰ ਦਰਸਾਉਣ ਦਾ ਯਤਨ ਕੀਤਾ ਜਾਵੇ ਤਾਂ ਸੰਭਵਤਾ ਇਹ ਕਿਹਾ ਜਾ ਸਕਦਾ ਹੈ ਕਿ ਹਿੰਦੂਤਵ ਆਪਣੇ ਵਿਸ਼ਾਲ ਵਿਚ ਇਕ ਸਰਵ-ਸੰਯੁਕਤ ਸੰਗਠਨ (Confederation) ਹੈ, ਜਿਸ ਵਿਚ ਪ੍ਰਸਪਰ ਸੰਬੰਧ ਰੱਖਣ ਵਾਲੇ ਪਰ ਇਕੋ ਪੱਧਰ ਦੇ ਵਿਵਿਧ ਅੰਗ ਅਤੇ ਸੰਦੇਸ਼ ਹਨ। ਇਸ ਵਿਸ਼ਾਲ ਸਮੂਹ (Confederation) ਵਿਚ ਸਿੱਖ ਸਮਾਜ ਵੀ ਇਕ ਪੱਖ ਤੋਂ ਸ਼ਾਮਿਲ ਹੈ, ਭਾਵੇਂ ਇਸ ਦੀ ਭਿੰਨਤਾ ਪ੍ਰਤੱਖ ਅਤੇ ਸਪਸ਼ਟ ਹੈ। ਇਹ ਵਿਚਾਰ ਹੋ ਸਕਦਾ ਹੈ ਕਿ ਇਸ ਸੰਬੰਧ ਨੂੰ ਕਿਸੇ ਹਦ ਤੀਕ ਉਜਾਗਰ ਕਰ ਸਕੇ। ਸਿਰੇ ਵੱਲ ਖਿਚਣ ਵਾਲੇ ਦੋਵੇਂ ਵਿਚਾਰ—ਇਹ ਕਿ ਸਿੱਖ ਸਮਾਜ ਹਿੰਦੂਤਵ ਤੋਂ ਨਿਰੋਲ ਭਿੰਨ ਹੈ ਅਤੇ ਇਹ ਕਿ ਇਹ ਹਿੰਦੂਤਵ ਦਾ ਹੀ ਭਾਗ ਉਸ ਦਾ ਹੀ ਇਕ ਰੂਪ ਹੈ—ਦੋਵੇਂ ਅਨ-ਇਤਿਹਾਸਕ ਹਨ। ਪਰ ਇਸ ਸਮੱਸਿਆ ਬਾਰੇ ਵਧੇਰੇ ਅਤੇ ਹੋਰ ਭਰਪੂਰ ਚਰਚਾ ਦੀ ਗੁੰਜਾਇਸ਼ ਹੈ, ਸੋ ਇਸ ਨੂੰ ਅੰਤਿਮ ਸਿਧਾਂਤ ਨਹੀਂ ਕਿਹਾ ਜਾ ਸਕਦਾ, ਕਿਉਂ ਜੋ ਇਹ ਬੌਧਿਕ ਪੱਧਰ ਉੱਪਰ ਪ੍ਰਗਟਾਇਆ ਸਿਧਾਂਤ ਹੈ।

### ਗੁਰੂ ਨਾਨਕ ਬਾਣੀ ਦਾ ਭਾਰਤੀ ਧਾਰਮਿਕ ਸਿਧਾਂਤ

ਗੁਰੂ ਨਾਨਕ ਦੇਵ ਦੇ ਦਰਸਾਏ ਹੋਏ ਮਾਰਗ ਵਿਚ ਦੇਵਮਾਲਾ ਦਾ ਖੰਡਨ ਤਾਂ ਨਹੀਂ, ਅਤੇ ਥਾਏਂ ਪ੍ਰਥਾਏਂ ਇੰਞ ਪ੍ਰਤੀਤ ਹੁੰਦਾ ਹੈ ਕਿ ਉਹ ਪਉਰਾਨਿਕ ਦੇਵ ਕਥਾਵਾਂ, ਮਿਥਿਹਾਸ ਨੂੰ ਇਤਿਹਾਸ ਮੰਨਦੇ ਹਨ, ਜੁਗ ਪ੍ਰਣਾਲੀ ਨੂੰ ਵੀ ਸਵੀਕਾਰ ਕਰਦੇ ਹਨ, ਪਰ ਦੇਵੀ ਦੇਵਤਾਵਾਂ ਨੂੰ ਬ੍ਰਹਮ, ਅਕਾਲ, ਕਰਤਾਰ ਦੀ ਕਿਰਤਮ, ਮਖ਼ਲੂਕ ਜਾਣਦੇ ਹਨ। ਦੇਵੀ ਦੇਵਤੇ ਸਵਯੰ ਮਾਨਵੀ ਪੂਜਾ ਅਤੇ ਉਪਾਸ਼ਨਾ ਦੇ ਅਧਿਕਾਰੀ ਨਹੀਂ ਹਨ, ਇਹ ਪਦ ਕੇਵਲ ਓਅੰਕਾਰ, ਬ੍ਰਹਮ, ਅਕਾਲ ਦਾ ਹੈ ਜੋ ਅਨਾਦੀ, ਅਜੂਨੀ ਅਤੇ ਅਨੰਤ ਹੈ : ਉਸ ਦਾ ਸਰੂਪ ਗੁਰੂ ਨਾਨਕ ਦੇਵ ਨੇ ਬ੍ਰਹਮ ਦੇ ਰੂਪ ਵਿਚ ਨਿਰਾਕਾਰ ਕਲਪਿਆ ਹੈ। ਪਰ ਨਿਰਾਕਾਰ ਹੋਣ ਦੇ ਨਾਲ ਨਾਲ ਉਹ ਸਰਗੁਣ ਵੀ ਹੈ, ਮਾਨਵੀ ਅਰਚਨਾ ਅਤੇ ਭਗਤੀ ਨੂੰ

ਸਵੀਕਾਰ ਕਰਨ ਵਾਲਾ, ਕਿਰਪਾ, ਪ੍ਰਸ਼ਾਦ ਮਿਹਰ ਦਾ ਸੋਮਾ ਹੈ, ਅਤੀ ਸੁੰਦਰ ਸਰੂਪ ਹੈ, ਅਤੇ ਇਸ ਦੇ ਨਾਲ ਹੀ ਬ੍ਰਹਮੰਡ ਵਿਚ ਧਰਮ ਨੈਤਿਕ ਪ੍ਰਬੰਧ ਨੂੰ ਸਹਾਰਾ ਅਤੇ ਸਮਰਥਾ ਦੇਣ ਵਾਲਾ ਹੈ। 'ਅਸੁਰ ਸੰਘਾਰ' ਹੈ। ਇਹ ਪਦ ਬਹੁਤ ਵਾਰੀ ਮੁੜ ਮੁੜ ਬਾਣੀ ਵਿਚ ਆਇਆ ਹੈ। ਇਤਿਹਾਸ ਵਿਚ ਸਦਾ ਉਸ ਨੇ ਦੁਸ਼ਟਾਂ ਦਾ ਨਾਸ਼ ਅਤੇ ਭਗਤਾਂ ਦੀ ਰੱਖਿਆ ਕੀਤੀ ਹੈ। ਹਰਨਾਕਸ਼, ਮਹਿਖਾਸੁਰ, ਰਾਵਣ, ਦੁਰਜੋਧਨ ਜਰਾਸੰਧ ਆਦਿ ਦਾ ਸੰਘਾਰ ਕਰਕੇ ਆਪਣੇ ਭਗਤਾਂ ਦੀ ਪ੍ਰਿਤਪਾਲਨਾ ਕੀਤੀ ਹੈ। ਇਹ ਵਿਆਪਕ ਨਿਯਮ ਬਾਣੀ ਵਿਚ ਬਾਰ ਬਾਰ ਦ੍ਰਿੜਾਇਆ ਗਿਆ ਹੈ। ਦੇਵ ਮਾਲਾ ਦੀਆਂ ਕਥਾਵਾਂ ਅਤੇ ਪੁਰਾਣਾਂ ਨੂੰ ਜਿਨ੍ਹਾਂ ਵਿਚ ਰਾਮਾਇਣ ਅਤੇ ਮਹਾਂਭਾਰਤ ਵੀ ਸ਼ਾਮਿਲ ਹਨ, ਸੰਸਾਰ ਵਿਚ ਪ੍ਰਚਲਿਤ ਅਤੇ ਇਸ ਦੇ ਆਧਾਰ ਧਰਮ ਪ੍ਰਬੰਧ ਦੇ ਦ੍ਰਿਸ਼ਟਾਂਤ, ਉਦਾਹਰਣ, ਪ੍ਰਤੀਕ ਅਤੇ ਬਿੰਬ ਵਜੋਂ ਵਰਤਿਆ ਗਿਆ ਹੈ। ਪਰਮਪਦ, ਪਰਮਗਤਿ ਜਾਂ ਜੀਵਨ ਦੇ ਪਰਮਾਰਥ ਨੂੰ ਮੁਕਤੀ ਮੋਖ (ਮੋਕਸ਼), ਨਿਰਬਾਣ ਕਰਕੇ ਕਲਪਿਆ ਗਿਆ ਹੈ ਜੋ ਜਨਮ ਮਰਨ ਤੋਂ ਛੁਟਕਾਰਾ ਅਤੇ ਜੀਵਨ ਵਿਚ ਸੰਪੂਰਣ ਅਡੋਲਤਾ ਤੇ ਨਿਰੋਧ ਹੈ, ਅਤੇ ਗਿਆਨ ਪ੍ਰਕਾਸ਼ ਦੀ ਪ੍ਰਾਪਤੀ।

ਅਧਿਆਤਮਿਕ ਜੀਵਨ ਦਾ ਅਭਿਆਸ ਜਿਸ ਦੇ ਚਰਣ ਸਿਮਰਨ, ਸ੍ਵਣ, ਮਨਣ ਅਤੇ ਸਮਾਧੀ ਹਨ, ਨਿਰੋਲ ਆਦਰਸ਼ਮਈ ਹਿੰਦੂ ਧਰਮ ਦੀ ਪਰੰਪਰਾ ਅਤੇ ਸ਼ਬਦਾਵਲੀ ਅਨੁਸਾਰ ਪ੍ਰਗਟਾਇਆ ਗਿਆ ਹੈ। ਧਾਰਮਿਕ ਪਥ, ਆਦਰਸ਼ ਅਤੇ ਪ੍ਰਾਪਤੀ, ਸਭੇ ਇਸੇ ਪਰੰਪਰਾ ਦਿਆਂ ਸ਼ਬਦਾਂ ਰਾਹੀਂ ਪ੍ਰਗਟਾਏ ਹੋਏ ਹਨ। ਉਚਤਮ ਅਧਿਆਤਮਿਕ ਅਵਸਥਾ ਨੂੰ ਮੋਖਦੁਆਰ ਪ੍ਰਭੂਸਤ੍ਰਤੀ ਨੂੰ 'ਗੰਗ ਬਨਾਰਸ', ਗੁਰੂ ਨੂੰ ਤੀਰਥ, ਆਤਮਿਕ ਪਵਿਤਰਤਾ ਨੂੰ ਸੱਤ ਦਾ ਜੰਞੂ ਧਾਰਨ ਕਰਨਾ, ਇਤਿਹਾਸਿਕ ਪ੍ਰਤੀਕਾਂ ਅਤੇ ਚਿੰਨ੍ਹਾਂ ਰਾਹੀਂ ਪ੍ਰਗਟਾਇਆ ਹੈ। ਪਾਵਨ ਵਿਅਕਤੀਆਂ ਰਾਮ ਕ੍ਰਿਸ਼ਨ, ਸੀਤਾ, ਪ੍ਰਹਲਾਦ ਧਰੂ ਆਦਿ ਕਲਪੇ ਗਏ ਹਨ—ਜੀਵਨ ਦੀ ਅਨੈਤਿਕ ਰੁਚੀ ਪੰਜ ਵਿਕਾਰ ਕਰਕੇ ਦਰਸਾਈ ਗਈ ਹੈ; ਸਾਰੀ ਅਧਿਆਤਮਿਕ ਜੀਵਨ ਦੀ ਚਰਚਾ ਅਤੇ ਚਿਤਰਨ ਜੋਗ ਪਰੰਪਰਾ ਦੀ ਸ਼ਬਦਾਵਲੀ ਰਾਹੀਂ ਕਲਪੀ ਹੈ, ਅਤੇ ਹੰਸ, ਕਮਲ ਆਦਿ ਪਰਤੀਕਾਂ ਰਾਹੀਂ ਉਸ ਦੀ ਉੱਚਤਮ ਅਵਸਥਾ ਦਾ ਚਿਤਰਨ ਕੀਤਾ ਹੈ। ਇਸ ਤੋਂ ਉਪਰੰਤ ਭਗਤੀ ਮਾਰਗ ਜੋ ਭਾਰਤੀ ਧਾਰਮਿਕ ਪਰੰਪਰਾ ਵਿਚ ਪ੍ਰਸਿੱਧ ਮਾਰਗ ਹਨ, ਉਹਨਾਂ ਵੱਲ ਤੀਬਰ ਪ੍ਰੇਰਨਾ ਹੈ—ਜੋ ਸਿਧਾਂਤ ਅਤੇ ਨਿਯਮ ਪ੍ਰਬੰਧ ਗੀਤਾ ਦੀ ਸਿੱਖਿਆ ਦੇ ਤੁਲ ਹੈ। ਗੁਰੂ ਨਾਨਕ ਦੇਵ ਦੀ ਸਿੱਖਿਆ ਵਿਚ ਇਹ ਵਿਸ਼ੇਸ਼ਤਾ ਹੈ ਕਿ ਉਹਨਾਂ ਨੇ ਕੇਵਲ ਗਿਆਨ ਅਤੇ ਭਗਤੀ ਨੂੰ ਧਾਰਮਿਕ ਜੀਵਨ ਦੀ ਸੰਪੂਰਣ ਪ੍ਰਾਪਤੀ ਨਹੀਂ ਆਖਿਆ—ਇਹਨਾਂ ਤੋਂ ਅੱਗੇ ਕਰਮ, ਸੇਵਾ ਅਤੇ ਮਾਨਵਮਾਤਰ ਦੇ ਹਿਤ ਵਿਚ ਘਾਲਣਾ—ਇਹਨਾਂ ਨੂੰ ਧਾਰਮਿਕ ਜੀਵਨ ਦਾ ਅਟੁਟ ਅੰਗ ਥਾਪਿਆ ਹੈ। ਸਿੱਧ ਗੋਸ਼ਟ ਅਤੇ ਪੁਰਾਤਨ ਜਨਮ ਸਾਖੀ ਵਿਚ ਦਿੱਤੀ ਸੁਮੇਰ ਪਰਬਤ ਉੱਪਰ ਪੰਜ ਮਹਾਂਜੋਗੀਆਂ, ਮਹਾਦੇਵ, ਗੋਪੀਚੰਦ, ਭਰਥਰੀ, ਗੋਰਖ ਅਤੇ ਚਰਪਟ ਨਾਲ ਹੋਈ ਚਰਚਾ ਤੋਂ ਵੀ ਇਹੋ ਪੱਖ ਉਜਾਗਰ ਹੁੰਦਾ ਹੈ, ਅਤੇ ਸਵਯੰ ਜੋਗ ਮਾਰਗ ਨੂੰ ਜੋ ਵਿਅਕਤੀਗਤ ਸਾਧਨਾਂ ਤਕ ਸੀਮਤ ਹੋ ਕੇ ਇਸ ਤੋਂ ਬਿਨਾਂ ਮਾਰਗ, ਸਾਕਤਮਤ ਅਤੇ ਸਾਧਾਰਨ ਹਨ ਯੋਗ ਦਿਆਂ ਰੂਪਾਂ ਵਿਚ ਪ੍ਰਚਲਿਤ ਹੋ ਕੇ ਅਨੇਕਾਂ ਭਰਮਾਂ ਅਤੇ ਕਰੂਰ ਰੀਤੀਆਂ ਦਾ ਸੋਮਾ ਬਣਿਆ ਸੀ, ਉਸ ਨੂੰ ਖੰਡਿਤ ਕਰਕੇ ਅਤੇ ਉਸੇ ਦੀ ਸ਼ਬਦਾਵਲੀ ਅਤੇ ਚਿੰਨ੍ਹਾਵਲੀ ਦੁਆਰਾ ਗੁਰੂ ਨਾਨਕ ਦੇਵ ਨੇ ਯੋਗ ਅਤੇ ਕਰਮ ਮਾਰਗ ਦੇ ਸੰਗਮ ਦੀ ਪ੍ਰੇਰਨਾ ਕੀਤੀ, ਜਿਸ ਦਾ ਸਿੱਟਾ ਉਹ ਅੰਦੋਲਨ ਹੋਇਆ ਜਿਸ ਦੀ ਦੁਸ਼ਟ ਪ੍ਰਹਾਰਨ ਦੀ ਸ਼ਕਤੀ ਗੁਰੂ ਗੋਬਿੰਦ ਸਿੰਘ ਜੀ ਦੇ ਉੱਦਮ ਦੇ ਰੂਪ ਵਿਚ ਪਿਛੋਂ ਜਾ ਕੇ ਪ੍ਰਗਟ ਹੋਈ।

ਹੁਣ ਇਸ ਲੇਖ ਦੀ ਸਮਾਪਤੀ ਦੇ ਨਿਕਟ ਪੁਜ ਕੇ ਉੱਪਰ ਦਿੱਤੀ ਗਈ ਚਰਚਾ ਦਿਆਂ ਭਿੰਨ ਭਿੰਨ ਅੰਗਾਂ ਦੇ ਆਧਾਰ ਉੱਪਰ ਇਹ ਨਿਯਤ ਕਰਨਾ ਸੰਭਵ ਹੋ ਜਾਂਦਾ ਹੈ ਕਿ ਇਸ ਦੇ ਬਾਵਜੂਦ ਕਿ ਗੁਰੂ ਨਾਨਕ ਦੇਵ ਹਿੰਦੁਤਵ ਨੂੰ ਪਵਿੱਤਰ ਅਤੇ ਨਿਰਮਲ ਕਰਨ ਵਾਲੇ 'ਜੁਗੇ ਜੁਗੇ' ਗੀਤਾ ਦੇ ਕਥਨ ਅਨੁਸਾਰ ਵਿਆਪਣ ਵਾਲੇ ਪ੍ਰਭੂ ਰੂਪ ਸਨ, ਅਤੇ ਇਸ ਦੇ ਬਾਵਜੂਦ ਕਿ ਉਹਨਾਂ ਨੇ ਹਿੰਦੂ

ਜਾਤੀ ਨੂੰ ਨਸ਼ਟ ਹੋਣ ਤੋਂ ਬਚਣ ਦੀ ਸ਼ਕਤੀ ਪ੍ਰਦਾਨ ਕੀਤੀ, ਉਹਨਾਂ ਦਾ ਪਥ ਹਿੰਦੂਤਵ ਵਿਚ ਸਵੀਕ੍ਰਿਤ ਨਹੀਂ ਹੋਇਆ, ਉਹਨਾਂ ਦੇ ਵਿਰੋਧ ਦੀ ਭਾਵਨਾ ਸਪਸ਼ਟ ਜਾਂ ਅਸਪਸ਼ਟ ਰਹੀਂ ਹੈ ਅਤੇ ਹੁਣ ਵੀ ਹੈ। ਇਸ ਦੇ ਕੁਛ ਕਾਰਨਾਂ ਵਲ ਤਾਂ ਪਹਿਲਾਂ ਸੰਕੇਤ ਕੀਤਾ ਜਾ ਚੁੱਕਾ ਹੈ : ਗੁਰੂ ਨਾਨਕ ਦੇਵ ਨੇ ਰੂੜ੍ਹੀਵਾਦ ਅਤੇ ਜੜ੍ਹਵਾਦ, ਭਰਮਾਂ ਆਦਿ ਦਾ ਪੂਰਣ ਖੰਡਨ ਕਰਕੇ, ਜਾਤ-ਪਾਤ ਦਾ ਵਿਰੋਧ ਕਰਕੇ ਅਤੇ ਬ੍ਰਾਹਮਣ ਦੇ ਗੌਰਵ ਨੂੰ ਨਾ ਸਵੀਕਾਰ ਕਰਕੇ ਮਾਨੋ ਉਹਨਾਂ ਥੰਮ੍ਹਾਂ ਨੂੰ ਝੰਜੋੜਿਆ ਜਿਨ੍ਹਾਂ ਉੱਪਰ ਅਨਉੱਨਤ ਅਤੇ ਰੂੜ੍ਹਵਾਦੀ ਹਿੰਦੂਤਵ ਆਧਾਰਿਤ ਹੈ; ਜੋ ਜਨ ਸਮੂਹ ਦਾ ਸਵੀਕ੍ਰਿਤ ਧਰਮ ਸੀ। ਇਹਨਾਂ ਹੀ ਥੰਮ੍ਹਾਂ ਅਤੇ ਆਧਾਰਾਂ ਕਰਕੇ, ਜਿਨ੍ਹਾਂ ਦਾ ਗੁਰੂ ਨਾਨਕ ਦੇਵ ਨੇ ਖੰਡਨ ਕੀਤਾ, ਹਿੰਦੂਤਵ ਨਿਘਰ ਰਿਹਾ ਸੀ, ਪਰ ਅਜਿਹੇ ਰੋਗੀ ਵਾਂਗ ਜੋ ਔਖਧ ਅਤੇ ਚਕਿਤਸਿਕ ਦੋਹਾਂ ਤੋਂ ਅਰੁਚੀ ਧਾਰਨ ਕਰ ਲਵੇ, ਹਿੰਦੂਤਵ ਨੇ ਗੁਰੂ ਨਾਨਕ ਦੇਵ ਪ੍ਰਤੀ ਅਰੁਚੀ ਦੀ ਭਾਵਨਾ ਧਾਰਨ ਕੀਤੀ। ਇਹੋ ਜਿਹੀ ਭਾਵਨਾ ਹੋਰਾਂ ਸੰਤਾਂ ਪ੍ਰਤੀ ਵੀ ਸੀ; ਪਰ ਉਹਨਾਂ ਸਭਨਾਂ ਦਾ ਖੰਡਨ ਅਤੇ ਵਿਸ਼ਲੇਸ਼ਣ ਹਿੰਦੂਤਵ ਦੇ ਕੇਂਦਰੀ ਰੋਗੀ ਸਥਾਨ ਦੀ ਵਿਆਖਿਆ ਤਕ ਨਹੀਂ ਸੀ ਪੁਜਦਾ, ਕੇਵਲ ਉਪਰੀ ਪੱਧਰ ਅਤੇ ਬਾਹਰੀ ਕਿਨਾਰੇ ਨੂੰ ਛੋਂਹਦਾ ਸੀ। ਇਸ ਕਰਕੇ ਉਹਨਾਂ ਦੇ ਦੰਭ ਆਦਿ ਵਿਰੁੱਧ ਪ੍ਰਚਾਰ ਨੂੰ ਕੇਵਲ ਕਲਪਨਾ ਅਤੇ ਬੁਧੀ ਰਾਹੀਂ ਸਵੀਕਾਰ ਕਰਕੇ ਮੁੜ ਉਹਨਾਂ ਦੇ ਚਲਾਏ ਅੰਦੋਲਨ ਨੂੰ ਹਿੰਦੂਤਵ ਦਿਆਂ ਅਨੇਕਾਂ ਭੇਖਾਂ ਪੰਥਾਂ ਵਿਚੋਂ ਇਕ ਹੋਰ ਪੰਥ ਮੰਨ ਲਿਆ ਜਾਂਦਾ ਰਿਹਾ ਅਤੇ ਇੰਵ ਰੂੜ੍ਹੀਵਾਦ ਦਾ ਸਮੂਹ ਉਸੇ ਤਰ੍ਹਾਂ ਅਹਿਲ ਕਾਇਮ ਰਹਿੰਦਾ ਸੀ, ਨਾਂ ਪ੍ਰਗਤੀ ਹੁੰਦੀ ਸੀ ਅਤੇ ਨਾ ਕਿਸੇ ਨਵੇਂ ਸਿਧਾਂਤ, ਸਮਾਧਾਨ ਦਾ ਨਿਰਮਾਣ। ਗੁਰੂ ਨਾਨਕ ਦੇਵ ਨੇ ਹਿੰਦੂਤਵ ਅਤੇ ਭਾਰਤ ਦੇ ਸਮੁਚੇ, ਸਰਵ ਵਿਆਪੀ ਰੋਗ ਨੂੰ ਅਨੁਭਵ ਕਰਕੇ ਉਸ ਵਿਚੋਂ ਗਲੇ ਹੋਏ ਅੰਗ, ਅਪ੍ਰਗਤੀਵਾਦ ਅਤੇ ਰੂੜ੍ਹੀਵਾਦ ਤਿਆਗਣ ਦੀ ਪ੍ਰੇਰਨਾ ਕੀਤੀ, ਅਤੇ ਓਂਕਾਰ, ਬ੍ਰਹਮ, ਅਕਾਲ ਪੁਰਖ ਦੀ ਉਪਾਸਨਾ ਦੇ ਆਧਾਰ ਉੱਪਰ ਅਜਿਹਾ ਧਾਰਮਿਕ ਅਕੀਦਾ, ਦਰਸ਼ਨ ਪ੍ਰਚਾਰਿਆ ਜਿਸ ਨਾਲ ਪ੍ਰਚਲਿਤ ਰੂੜ੍ਹੀਵਾਦੀ ਜੜ੍ਹਵਾਦੀ ਧਾਰਮਿਕ ਨੇਤਾਵਾਂ ਦੀ ਗਿਆਨ ਵਿਹੂਣਤਾ ਦੀ ਨਿਖੇਧੀ ਕੀਤੀ ਅਤੇ ਭਾਵੇਂ ਹਿੰਦੂਤਵ ਦੇ ਨਿਕਟ ਰਹੇ ਪਰ ਅਵੱਸ਼ ਅਜਿਹੇ ਧਰਮ ਨੂੰ ਪ੍ਰਚਾਰਿਆ ਜੋ ਨਵੀਨ ਸੀ ਨਿਵੇਕਲਾ, 'ਤੀਸਰ ਪੰਥ' ਉਹਨਾਂ ਦੀ ਦੱਸੇ ਨਵਜੀਵਨ ਦੇ ਪੱਥ ਨੂੰ ਨਾ ਭਲੀ ਪ੍ਰਕਾਰ ਸਮਝਿਆ ਗਿਆ, ਨਾ ਹੀ ਉਹਨਾਂ ਦੇ ਕਰਮ ਸਿਧਾਂਤ ਨੂੰ ਜੋ ਧਾਰਮਿਕ ਜੀਵਨ ਦਾ ਸਿਖਰ ਹੈ। ਸੋ ਜੜ੍ਹਵਾਦੀ ਅਤੇ ਅੰਧਵਿਸ਼ਵਾਸੀ ਲੋਕਾਂ ਨੇ ਉਹਨਾਂ ਬਾਰੇ ਭਰਮ ਅਤੇ ਸ਼ੰਕੇ ਫੈਲਾਏ। ਜਿੰਨਾ ਕੁ ਉਨ੍ਹਾਂ ਨੂੰ ਆਮ ਸਾਧਾਂ ਸੰਤਾਂ ਦੇ ਤੁਲ ਕਰਕੇ ਲੋਕੀ ਸਮਝ ਕਰਦੇ ਸਨ; ਉਹਨਾਂ ਦਾ ਸਤਿਕਾਰ ਕੀਤਾ, ਪਰ ਉਹਨਾਂ ਦੀ ਸਿੱਖਿਆ ਦੇ ਆਧਾਰ, ਉਹਨਾਂ ਦੀ ਕੇਂਦਰੀ ਕਰਮ ਪ੍ਰੇਰਨਾ ਅਤੇ ਪ੍ਰਗਤੀ ਉੱਨਤੀ ਦੇ ਮਾਰਗ ਨੂੰ ਵਿਰਲੇ ਹੀ ਸਮਝੇ ਅਤੇ ਇਸ ਕਰਕੇ ਵਿਰਲੇ ਹੀ 'ਉਠ ਕੇ ਮਾਰਗ ਮਹਿ' ਆਏ।

ਇਸ ਉੱਪਰ ਦੱਸੇ ਗੁਰੂ ਨਾਨਕ ਦੇਵ ਦੇ ਪੱਥ ਦੇ ਲੱਛਣ ਤੋਂ ਉਪਰੰਤ ਇਕ ਹੋਰ ਲੱਛਣ ਕਰਕੇ ਵਧੇਰੇ ਉਨ੍ਹਾਂ ਪ੍ਰਤੀ ਵਿਰੋਧਭਾਵ ਉਤਪੰਨ ਹੋਇਆ, ਉਹ ਉਹਨਾਂ ਵੱਲੋਂ ਜਾਤੀ ਭੇਦਾਂ ਦਾ ਖੰਡਨ ਸੀ। ਇਸੇ ਜਾਤੀ ਭੇਦ ਨੂੰ ਵਧੇਰੇ ਪ੍ਰਪੱਕਤਾ ਨਾਲ ਖੰਡਨ ਕਰਨ ਦੇ ਕਾਰਨ ਗੁਰੂ ਗੋਬਿੰਦ ਸਿੰਘ ਜੀ ਦਾ ਵਿਰੋਧ ਵੀ ਪਹਾੜੀ ਰਾਜਪੂਤ ਰਜਵਾੜਿਆਂ ਅਤੇ ਉਹਨਾਂ ਦਿਆਂ ਬ੍ਰਾਹਮਣ ਪਰੋਹਿਤਾਂ ਨੇ ਕੀਤਾ। ਪਹਾੜੀ ਰਾਜੇ ਵੰਸ਼ਅਭਿਮਾਨੀ ਸਨ ਅਤੇ ਬ੍ਰਾਹਮਣ ਆਪਣੇ ਆਪ ਨੂੰ ਰੀਤ-ਮਰਿਆਦਾ ਦੇ ਰਖਿਅਕ ਸਮਝਦੇ ਸਨ। ਇਸ ਕਰਕੇ ਬਾਰ-ਬਾਰ ਜਿਥੇ ਵੀ ਜਾਤੀ ਭੇਦ ਦੇ ਖੰਡਨ ਜਾਂ ਇਸ ਤੋਂ ਅਤੀਰਿਕਤ ਕੋਈ ਅਮਲ ਹੋਇਆ ਹੈ ਉਥੇ ਵਿਵਸਥਾ-ਧਾਰੀ ਬ੍ਰਾਹਮਣਾਂ ਵਲੋਂ ਵਿਰੋਧ ਹੀ ਹੋਇਆ। ਸ਼ਿਵਾਜੀ ਨੂੰ ਬ੍ਰਾਹਮਣਾਂ ਨੇ ਰਾਜ ਪਦਵੀ ਦਾ ਅਧਿਕਾਰੀ ਨਹੀਂ ਮੰਨਿਆ ਅਤੇ ਇਹ ਉਹਨਾਂ ਦੀ ਅਲਪ ਦ੍ਰਿਸ਼ਟੀ ਨੂੰ ਨਹੀਂ ਫੁਰਿਆ ਕਿ ਇਹ ਜੋਧਾ ਹਿੰਦੂਤਵ ਨੂੰ ਸਦੀਆਂ ਦੇ ਸਥਾਪਿਤ ਹਿੰਦੂਤਵ-ਵਿਰੋਧ ਸ਼ਾਸਨ ਤੋਂ ਮੁਕਤ ਕਰਨ ਵਾਲਾ ਹੈ। ਇੰਵ ਹੀ ਸਿੱਖ ਧਾਰਮਿਕ ਅੰਦੋਲਨ ਬਾਰੇ ਹੋਇਆ। ਜੋ ਦਲਿਤ ਅਤੇ ਆਰਥਿਕ ਸੰਪਤੀ ਤੋਂ ਵਾਂਝੇ ਲੋਕ ਸਨ ਉਹਨਾਂ ਨੂੰ ਗੁਰੂ ਨਾਨਕ ਦੇਵ ਦੇ ਪ੍ਰਚਾਰ ਤੋਂ ਮਾਨਵੀ ਗੌਰਵ,

ਉਤਸ਼ਾਹ ਅਤੇ ਅਧਿਆਤਮਿਕ ਸ਼ਾਂਤੀ ਮਿਲੀ। ਉਹਨਾਂ ਨੇ ਇਸ ਸੰਦੇਸ਼ ਨੂੰ ਸੁਣ ਕੇ ਆਪਣੇ ਜੀਵਨ ਵਿਚ ਧਾਰਿਆ। ਇਸਲਾਮ ਦੇ ਸਰਲ ਪ੍ਰਚਾਰ ਦੇ ਸਾਹਵੇਂ ਹਿੰਦੂਤਵ ਦਾ ਗੁੰਜਾਣ ਅਤੇ ਗੁੰਝਲਿਆਲਾ ਬਹੁਪੱਖੀ ਮਤ-ਬਿੰਦ ਜਿਸ ਵਿਚ ਭਰਮ ਨੂੰ ਬਹੁਤ ਸਥਾਨ ਪ੍ਰਾਪਤ ਸੀ, ਪਰਾਜਿਤ ਹੁੰਦਾ ਜਾ ਰਿਹਾ ਸੀ। ਇਸਲਾਮ ਦੇ ਪ੍ਰਚਾਰ ਵਿਚ ਭਾਵੇਂ ਸਮਤਾ ਦਾ ਅੰਗ ਪ੍ਰਬਲ ਤਾਂ ਨਹੀਂ ਸੀ ਪਰ ਹਿੰਦੂਤਵ ਦੇ ਜਾਤੀ ਅਤੇ ਵਰਗ ਭੇਦ ਦੀ ਅਪੇਕਸ਼ਾ ਵਧੇਰੇ ਮਾਨਵ ਹਿਤ ਦਾ ਪ੍ਰਭਾਵ ਪਾਉਂਦਾ ਸੀ। ਗੁਰੂ ਨਾਨਕ ਦੇਵ ਦੀ ਬਾਣੀ ਨੇ ਏਕੰਕਾਰ ਦੇ ਪ੍ਰਚਾਰ, ਬ੍ਰਹਮ ਦੇ ਨਿਰਗੁਣ ਅਤੇ ਨਿਰਾਕਾਰ ਸਰੂਪ ਦੇ ਵਰਨਣ ਅਤੇ ਇਸ ਤੋਂ ਉਪਰੰਤ ਜਾਤੀ ਭੇਦਾਂ ਅਤੇ ਭਰਮਾਂ ਦੇ ਖੰਡਨ ਨਾਲ ਜੋ 'ਨਿਰਮਲ ਪੰਥ' ਪ੍ਰਚਲਿਤ ਹੋਇਆ ਉਸ ਵਿਚ ਇਹ ਸੱਤਾ ਸੀ ਕਿ ਉਹ ਇਸਲਾਮ ਦੇ ਪ੍ਰਚਾਰ ਦੇ ਹੜ੍ਹ ਦੇ ਅੱਗੇ ਹਿੰਦੂਤਵ ਨੂੰ ਸੰਭਾਲ ਸਕੇ ਅਤੇ ਸਾਹਸ ਦੇ ਸਕੇ। ਜਿਥੇ ਜਿਥੇ ਇਸਲਾਮ ਦੇ ਪ੍ਰਚਾਰ ਦਾ ਵੇਗ ਸੀ ਜਿਵੇਂ ਮੁਲਤਾਨ ਦਾ ਸਾਰਾ ਇਲਾਕਾ ਜਿਸ ਦਾ ਰੁਖ ਸਿੰਧ ਵਲ ਸੀ (ਕਿਸੇ ਸਮੇਂ ਮੁਲਤਾਨ ਦਾ ਸੂਬਾ ਸਿੰਧ ਨਾਲ ਸੰਮਿਲਿਤ ਸੀ) ਉਥੇ ਗੁਰੂ ਨਾਨਕ ਦੇਵ ਦੇ ਪ੍ਰਚਾਰ ਅਤੇ ਰਟਨ ਨਾਲ ਇਸਲਾਮੀ ਪ੍ਰਚਾਰ ਰੁਕ ਗਿਆ ਅਤੇ ਹਿੰਦੂ ਲੋਕ ਆਪਣੇ ਪਿਤਾ ਪੁਰਖੀ ਧਰਮ ਵੱਲ ਵਧੇਰੇ ਪ੍ਰੇਰਿਤ ਹੋਏ, ਜਿਸ ਦਾ ਨਿਰਮਲ ਸਰੂਪ ਗੁਰੂ ਨਾਨਕ ਦੀ ਬਾਣੀ ਤੋਂ ਉਜਾਗਰ ਹੋਇਆ। ਹਿੰਦੂਤਵ ਦਾ ਰੂਪ ਮਾਨੋ ਇਕ ਅਜਿਹੇ ਸਥੰਭ ਵਾਂਗ ਸੀ, ਅਜਿਹੇ ਪੀਰਾਮਿਡ ਤ੍ਰਿਖਾ ਹੁੰਦਾ ਜਾਂਦਾ ਸੀ, ਅਤੇ ਉੱਚ ਜਾਤੀਆਂ ਨੀਚ ਜਾਤੀਆਂ ਦੀ ਮੂਕ ਮੁਸ਼ੱਕਤ ਉੱਪਰ ਕਾਇਮ ਸਨ। ਇਸਲਾਮ ਇਹਨਾਂ ਨੀਚ ਜਾਤੀਆਂ ਨੂੰ ਆਹਿਸਤਾ ਆਹਿਸਤਾ ਭੋਰ ਰਿਹਾ ਸੀ, ਬੁਨਿਆਦ ਹਿਲ ਰਹੀ ਸੀ, ਹਰ ਭੂਤਪੂਰਵ ਹਿੰਦੂ ਜੋ ਇਸਲਾਮ ਦੇ ਦਾਇਰੇ ਵਿਚ ਆ ਜਾਂਦਾ ਸੀ, ਉਹ ਹਿੰਦੂਤਵ ਦਾ ਸੰਭਵ ਵਿਰੋਧੀ ਹੋ ਜਾਂਦਾ ਸੀ ਅਤੇ ਗਊ ਬ੍ਰਾਹਮਣ ਅਤੇ ਹਿੰਦੂਤਵ ਦੇ ਜੋ ਹੋਰ ਪਵਿੱਤਰ ਪਰੰਪਰਾ ਦੇ ਅੰਗ ਸਨ, ਉਹਨਾਂ ਨੂੰ ਢਾਹੁਣ ਲਈ ਪਰਤੀਦਾ ਸੀ। ਇੰਵ ਇਹ ਢਾਹ ਲੱਗਦੀ ਲੱਗਦੀ ਅਜਿਹੀ ਸਥਿਤੀ ਉਪਜਣ ਦੀ ਸੰਭਾਵਨਾ ਸੀ ਕਿ ਅੰਤ ਇਹ ਉੱਚ ਜਾਤੀਆਂ ਆਪਣੀ ਨੀਂਹ ਨਾਲੋਂ ਕੱਟ ਜਾਂਦੀਆਂ, ਅਤੇ ਹਿੰਦੂਤਵ ਘੱਟੋ ਘੱਟ ਉੱਤਰੀ ਭਾਰਤ ਵਿਚ ਮਿਟਣ ਦੇ ਨੇੜੇ ਆ ਜਾਂਦਾ। ਉੱਤਰੀ ਭਾਰਤ ਵਿਚ ਵਿਸ਼ਾਲ ਇਸਲਾਮੀ ਵਸੋਂ ਜਿਸ ਦਾ ਅਸਰ ਸਾਡੇ ਯੁਗ ਵਿਚ ਪਾਕਿਸਤਾਨ ਦੀ ਸਥਾਪਨਾ ਹੋਇਆ ਹੈ, ਇਸ ਅਨੁਮਾਨ ਦੀ ਪੁਸ਼ਟੀ ਕਰਦੀ ਹੈ। ਗੁਰੂ ਨਾਨਕ ਦੇਵ ਦੇ ਪ੍ਰਚਾਰ ਨੇ ਇਸ ਮਾਰੂ ਅਸਰ ਨੂੰ ਰੋਕ ਪਾਈ, ਸੰਪਤੀ ਹੀਨ ਵਰਗ ਦੇ ਲੋਕ ਵਧੇਰੇ ਉਹਨਾਂ ਦੇ ਦਾਇਰੇ ਵਲ ਮੁੜੇ, ਉਹਨਾਂ ਦੇ ਨਾਲ-ਨਾਲ ਉਚੇਰੇ ਵਰਗਾਂ ਦੇ ਲੋਕ ਭੀ, ਭਾਵੇਂ ਉਹ ਆਪਣੇ ਗੌਰਵ ਅਤੇ ਅਹੰਕਾਰ ਕਾਰਨ ਪਰੰਪਰਾਵਾਦੀ ਵਧੇਰੇ ਸਨ। ਪਿਛਲੇਰੇ ਇਤਿਹਾਸ ਵਿਚ ਇਹੋ ਨਿਮਨ ਵਰਗਾਂ ਦੇ ਲੋਕ, ਜੋ ਸਿੱਖੀ ਦੇ ਦਾਇਰੇ ਵਿਚ ਆਉਂਦੇ ਗਏ, ਸਿੱਖੀ ਉੱਪਰ ਬਲੀ ਦੇਣ ਵਾਲੇ ਸ਼ਹੀਦ ਬਣੇ, ਅਤੇ ਅੰਤ ਪੰਜਾਬ ਦੇ ਸ਼ਾਸਕ, ਅਤੇ ਪੱਛਮ ਵਲੋਂ ਹੋਣ ਵਾਲੇ ਆਕਰਮਣਾਂ ਨੂੰ ਰੋਕ ਕੇ ਭਾਰਤ ਦੇ ਰਖਿਅਕ। ਇਸ ਸਾਰੀ ਇਤਿਹਾਸਿਕ ਚਾਲ ਨੂੰ ਵਿਰਲੇ ਹੀ ਸਮਝ ਸਕਦੇ ਸਨ। ਇਸੇ ਕਰਕੇ ਓਪਰੀ ਨਜ਼ਰ ਤੋਂ ਤਕ ਕੇ ਸਿੱਖੀ ਅੰਦੋਲਨ ਵਲੋਂ ਅਰੁਚੀ ਧਾਰਨ ਕਰਦੇ ਵੀ ਰਹੇ, ਜੋ ਅਰੁਚੀ ਅਤੇ ਵਿਰੋਧ ਦੀ ਭਾਵਨਾ ਹੁਣ ਤੀਕ ਹੈ। ਦੂਰ ਦ੍ਰਿਸ਼ਟੀ ਨਾ ਹੋਣ ਕਾਰਨ ਹਿੰਦੂਤਵ ਵਿਚਕਾਰ ਅਜਿਹੇ ਗਿਆਨਵਾਨ ਅਤੇ ਪਥ-ਪ੍ਰਦਰਸ਼ਕ ਨਹੀਂ ਹੋਏ, ਜੋ ਆਪਣੀ ਜਾਤੀ ਨੂੰ ਗੁਰੂ ਨਾਨਕ ਦੇ ਉਪਕਾਰ ਦੇ ਸੱਚੇ ਰੂਪ ਤੋਂ ਵਿਦਿਤ ਕਰਨ ਦੇ ਸਮਰੱਥ ਹੁੰਦੇ, ਅਤੇ ਇੰਵ ਹਿੰਦੂ ਜਾਤੀ ਨੂੰ ਸਦੀਆਂ ਦੇ ਕਸ਼ਟ ਤੋਂ ਬਚਾ ਸਕਦੇ ਅਜਿਹੀ ਦ੍ਰਿਸ਼ਟੀ ਦੇ ਘਾਟੇ ਕਰਕੇ ਵਾਪਰਿਆ। ਇਸ ਦਸ਼ਾ ਤੋਂ ਸਪਸ਼ਟ ਹੈ ਕਿ ਉਚਜਾਤੀ ਵਰਗ ਨੇ ਸਿੱਖ ਸਮਾਜ ਅਤੇ ਗੁਰੂ ਨਾਨਕ ਪੰਥ ਦੇ ਧਰਮ, ਉਸ ਦੇ ਕੀਤੇ ਹੋਏ ਸਮਨਵੈ, ਉਸ ਦੀ ਅਮਲ ਅਤੇ ਸਵਤੰਤ੍ਰਤਾ ਵੱਲ ਪ੍ਰੇਰਨਾ ਅਤੇ ਗਤੀ ਨੂੰ ਸਮਝਿਆ ਹੀ ਨਹੀਂ, ਅਤੇ ਕੇਵਲ ਓਪਰੇ ਦ੍ਰਿਸ਼ਟੀਕੋਣ ਤੋਂ ਤੱਕ ਕੇ ਵਿਰੋਧ ਕੀਤਾ ਹੈ। ਹਿੰਦੂਤਵ ਵਿਚ ਪਸਰੇ ਹੋਏ ਭਰਮ ਅਤੇ ਅਸ਼ੁੱਧ ਵਿਚਾਰ ਜੋ ਉਸ ਦੀ ਪ੍ਰਗਤੀ ਦੇ ਰਸਤੇ ਵਿਚ ਸਦੀਆਂ ਤੋਂ ਰੋਕ ਬਣੇ ਰਹੇ ਹਨ ਉਹਨਾਂ ਨੂੰ ਦੂਰ ਕਰਨ ਹਿਤ ਸਮੇਂ-ਸਮੇਂ

ਸਿਰ ਸੁਧਾਰਕ ਸੰਤ ਮਹਾਤਮਾ ਤਾਂ ਪ੍ਰਗਟ ਹੁੰਦੇ ਰਹੇ ਹਨ ਅਤੇ ਪੂਰਵ ਇਸਲਾਮੀ ਕਾਲ ਵਿਚ ਜੋ ਅੰਤ੍ਰੀਵ ਸੁਧਾਰ ਅਤੇ ਪੁਨਰ-ਨਿਰਮਾਣ ਦੀਆਂ ਲੋੜਾਂ ਸਨ, ਉਹਨਾਂ ਨੂੰ ਨਵੇਂ ਪ੍ਰਤੀਕਰਮੀ ਸਿਧਾਂਤ ਦੇ ਕੇ ਇਹਨਾਂ ਨੇ ਪੂਰਾ ਕੀਤਾ। ਉਦਾਹਰਣ ਵਜੋਂ ਬੁੱਧ ਮਤ ਦੇ ਨਾਸਤਿਕਤਾਵਾਦੀ ਵਿਚਾਰਾਂ ਨੂੰ ਸ਼ੰਕਰਾਚਾਰੀਆਂ ਦੇ ਸਿਧਾਂਤ ਰਾਹੀਂ ਰੋਕਿਆ ਗਿਆ, ਇਸ ਤੋਂ ਪਹਿਲਾਂ ਪ੍ਰਬਲ ਵਿਰਕਤਵਾਦ ਨੂੰ ਗੀਤਾ ਦੇ ਕਰਮਯੋਗ ਉਦੇਸ਼ ਦੁਆਰਾ ਖੰਡਿਤ ਕੀਤਾ ਗਿਆ; ਬਾਹਰਮੁਖੀ ਧਰਮਾਂ ਦੀ ਬਹੁਲਤਾ ਨੂੰ ਯੋਗ ਦੇ ਸਿਧਾਂਤਾਂ ਅਤੇ ਅਭਿਆਸ ਦੀ ਪ੍ਰਥਾ ਦੁਆਰਾ ਅੰਤਰਮੁਖੀ ਬਣਾ ਕੇ ਇਸਲਾਮ ਦੇ ਪ੍ਰਸਾਰ ਦੇ ਆਰੰਭਕ ਕਾਲ ਵਿਚ ਭਾਰਤ ਦਾ ਪ੍ਰਧਾਨ ਮਤ ਥਾਪਿਆ ਗਿਆ। ਇਹ ਸਭ ਸਮਨਵੈ ਅਤੇ ਪ੍ਰਤੀਕਰਮਿਕ ਸਿਧਾਂਤ ਹਿੰਦੂਤਵ ਦੀ ਅੰਤ੍ਰੀਵ ਸਥਿਤੀ ਨੂੰ ਸਵੱਛ ਅਤੇ ਸਥਾਪਿਤ ਰੱਖਣ ਹਿਤ ਯੋਗ ਅਤੇ ਲਾਭਵੰਦ ਸਨ। ਭੇਖਾਂ ਅਤੇ ਉਪਭੇਖਾਂ, ਮਤਾਂ ਮਤਾਂਤ੍ਰਾਂ ਦੇ ਪ੍ਰਸਪਰ ਝਗੜੇ ਅਤੇ ਵਿਰੋਧ ਸਨ, ਪਰ ਸਭੇ ਅੰਤ ਇਕੋ ਬਿਰਛ ਦੀਆਂ ਸ਼ਾਖਾਂ ਸਨ। ਪਰ ਇਸਲਾਮ ਦੀ ਆਮਦ ਨਾਲ ਹਿੰਦੂਤਵ ਲਈ ਅਜਿਹਾ ਭਾਰਾ ਸੰਕਟ ਉਤਪੰਨ ਹੋਇਆ ਜੋ ਇਸ ਪੁਰਾਤਨ ਧਰਮ ਅਤੇ ਇਸ ਉਪਰ ਆਧਾਰਿਤ ਸਮਾਜ ਦੇ ਇਤਿਹਾਸ ਵਿਚ ਅਦੁਤੀ ਸੀ ਇਸ ਨਵੇਂ ਸੰਕਟ ਨੂੰ, ਜਿਸਦਾ ਉਦੇਸ਼ ਹੀ ਭਾਰਤ ਦਾ ਮੁਸਲਿਮਕਰਨ ਸੀ, ਅਤੇ ਜਿਸ ਵਿਚਕਾਰ ਅਤੇ ਹਿੰਦੂਤਵ ਵਿਚਕਾਰ ਕੋਈ ਸਾਂਝ ਨਹੀਂ ਬਣਦੀ ਸੀ, ਹੱਲ ਕਰਨਾ, ਇਸ ਦਾ ਸਮਾਧਾਨ ਉਸ ਪਰੰਪਰਾ ਰਾਹੀਂ ਹੋਣਾ ਸੰਭਵ ਨਹੀਂ ਸੀ ਜੋ ਹਜ਼ਾਰਾਂ ਵਰ੍ਹੇ ਤੋਂ ਭਾਰਤ ਵਿਚ ਸਥਾਪਿਤ ਸੀ। ਇਸਲਾਮ ਨੇ ਦੇਸ਼ ਦੇ ਦੇਸ਼ ਆਪਣੀ ਰੰਗਣ ਵਿਚ ਰੰਗ ਸੁਟੇ ਸਨ; ਉਹਨਾਂ ਦੇ ਧਰਮ, ਭਾਸ਼ਾ ਅਤੇ ਸੰਸਕ੍ਰਿਤੀ ਨੂੰ ਮੇਟ ਕੇ ਨੇਸਤੋ ਨਾਬੂਦ ਕਰ ਦਿੱਤਾ ਸੀ। ਭਾਵੇਂ ਭਾਰਤ ਬਹੁਤ ਵਿਸ਼ਾਲ ਸੀ, ਇਸ ਨੂੰ ਨਿਗਲਣਾ ਇੰਨਾ ਸੌਖਾ ਨਹੀਂ ਸੀ ਜਿੰਨਾ ਸ਼ਾਮ, ਇਰਾਕ, ਮਿਸਰ, ਈਰਾਨ ਆਦਿ ਦੇਸ਼ਾਂ ਅਤੇ ਉਹਨਾਂ ਦੀਆਂ ਸੰਸਕ੍ਰਿਤੀਆਂ ਨੂੰ, ਤਾਂ ਵੀ ਇਸਲਾਮੀ ਆਕਰਮਣ ਦੀ ਜ਼ਰਬ ਨੇ ਹਿੰਦੂਤਵ ਨੂੰ ਜਿਵੇਂ ਅਧਰੰਗ ਦੇ ਝਟਕੇ ਨਾਲ ਸਿਥਲ ਕਰ ਦਿੱਤਾ। ਰਾਜਸੀ ਪੱਖ ਤੋਂ ਪਰਾਜਿਤ ਹੋਣ ਦਾ ਅਸਰ ਇਹ ਹੋਇਆ ਕਿ ਥਾਏਂ ਪ੍ਰਥਾਏਂ ਮੁਸਲਮਾਨਾਂ ਦੀਆਂ ਆਬਾਦੀਆਂ ਕਾਇਮ ਹੋ ਗਈਆਂ ਅਤੇ ਸਮਾਜ ਵਿਚ ਇਸਲਾਮ ਦੇ ਅਸਰ ਪੈਣ ਅਤੇ ਪਸਰਨ ਲੱਗੇ। ਇਸ ਸਥਿਤੀ ਵਿਚ ਹਿੰਦੂਤਵ ਕੇਵਲ ਇਕ ਹੀ ਪ੍ਰਤੀਕਰਮ ਦੇ ਸਮਰੱਥ ਹੋਇਆ ਕਿ ਮੁਸਲਮਾਨ ਨੂੰ ਤਖ਼ਤ ਉੱਪਰ ਬੈਠੇ ਸੁਲਤਾਨ ਤੋਂ ਲਾ ਨੀਚ ਤੋਂ ਨੀਚ ਵਿਅਕਤੀ ਤਕ ਅਛੂਤ ਅਤੇ ਭ੍ਰਸ਼ਟ ਕਰਾਰ ਦਿੱਤਾ। ਇਹ ਵਿਧੀ ਹਿੰਦੂਤਵ ਨੂੰ ਬਚਾਉਣ ਵਿਚ ਕੁਛ ਸਫਲ ਹੋਈ। ਇਹ ਇਕ ਪ੍ਰਕਾਰ ਦਾ ਵੈਰੀ ਨਾਲ ਨਾ-ਮਿਲਵਰਤਨ ਸੀ, ਸਾੜ ਫੂਕ ਨੀਤੀ ਦਾ ਇਕ ਅੰਗ ਸੀ। ਪਰ ਇਸ ਨਾਲ ਹਿੰਦੂਤਵ ਨਾ ਤਾਂ ਸਮੁੱਚੇ ਢੰਗ ਨਾਲ ਬਚ ਸਕਿਆ ਨਾ ਬਲਵਾਨ ਹੋਇਆ। ਧੀਰੇ ਧੀਰੇ ਜਿਵੇਂ ਉੱਪਰ ਸੰਕੇਤ ਕੀਤਾ ਹੈ, ਥੰਮ ਨੂੰ ਢਾਹ ਲੱਗਦੀ ਜਾ ਰਹੀ ਸੀ।

ਕਿਸੇ ਭਾਰਤੀ ਰਿਸ਼ੀ, ਮਹਾਤਮਾ, ਨੇਤਾ ਵਿਚ ਇੰਨੀ ਦ੍ਰਿਸ਼ਟੀ ਨਹੀਂ ਸੀ ਕਿ ਹਿੰਦੂਤਵ ਦੇ ਆਤਮ ਸੁਧਾਰ ਦੀ ਪ੍ਰੇਰਨਾ ਕਰਦਾ। ਮੁਸਲਮਾਨ ਸੂਫੀ 'ਹਮਾ ਓਸਤ' ਦਾ ਬੌਧਿਕ ਪੱਧਰ ਉੱਪਰ ਵਿਚਾਰ ਦਿੰਦੇ ਸਨ, ਪਰ ਵਾਸਤਵ ਅਤੇ ਅਮਲ ਵਿਚ ਉਹਨਾਂ ਦੀਆਂ ਦਰਗਾਹਾਂ ਅਤੇ ਤਕੀਏ ਇਸਲਾਮ ਦੇ ਪ੍ਰਚਾਰ ਦੇ ਕੇਂਦਰ ਸਨ। ਹਿੰਦੂ ਭਗਤਾਂ ਨੇ ਅਦ੍ਵੈਤ ਦੇ ਆਧਾਰ ਉੱਪਰ ਗਿਆਨ ਅਤੇ ਭਗਤੀ ਦੇ ਅੰਦੋਲਨ ਚਲਾਏ, ਸਮਾਜ ਦੀ ਬੁਰਾਈ ਦਾ ਕਿਸੇ ਕਿਸੇ ਪੱਖ ਤੋਂ ਖੰਡਨ ਕੀਤਾ, ਪਰ ਕਿਸੇ ਵਿਚ ਕੇਂਦਰੀ ਰੋਗ ਨੂੰ ਸਮਝਣ, ਅਤੇ ਉਸ ਦੀ ਚਿਕਿਤਸਾ ਕਰਨ ਦੀ ਸਮਰੱਥਾ ਨਹੀਂ ਸੀ। ਯੂਰਪ ਵਿਚ ਗਿਆਰ੍ਹਵੀਂ ਸਦੀ ਵਿਚ ਇਕ ਰਾਹਿਬ ਪੀਟਰ ਹਰਮਿੱਟ ਹੋਇਆ ਹੈ ਜੋ ਤੁਰਕਾਂ ਦੇ ਯਰੂਸ਼ਲਮ ਉਪਰ ਕਬਜ਼ੇ ਪਿਛੋਂ ਮਸੀਹ ਦਾ ਝੰਡਾ ਚੁੱਕ ਕੇ ਯੂਰਪ ਦਿਆਂ ਦੇਸ਼ਾਂ ਵਿਚ ਫਿਰਿਆ ਅਤੇ ਮਸੀਹ ਦੇ ਨਾਮ ਉਪਰ ਈਸਾਈ ਬਾਦਸ਼ਾਹਾਂ ਨੂੰ ਤੁਰਕਾਂ ਵਿਰੁੱਧ ਜੰਗ ਲਈ ਉਭਾਰਿਆ। ਭਾਰਤ ਵਿਚ ਨਾ ਤਾਂ ਕਿਸੇ ਨੇ ਸੁਧਾਰ ਦੀ ਬਾਂਗ ਦਿੱਤੀ, ਤਾਂ ਜੋ ਹਿੰਦੂਤਵ ਆਪਣੇ ਭਰਮ ਅਤੇ ਕਚਿਆਈ ਤਿਆਗ ਕੇ ਇਸਲਾਮ ਦੇ ਵਗਦੇ ਹੜ੍ਹ ਨੂੰ ਰੋਕਣ ਦੇ ਸਮਰੱਥ ਹੋ ਜਾਂਦਾ, ਨਾ ਕਿਸੇ ਨੀਤੀਵੇਤਾ ਅਤੇ ਰਾਜੇ ਮਹਾਰਾਜੇ

ਨੇ ਇਸਲਾਮੀ ਵਿਜਈਆਂ ਵਿਰੁੱਧ ਕੋਈ ਸੰਘ ਕੋਈ ਲੀਗ ਥਾਪੀ। ਇੰਞ ਕਈ ਸਦੀਆਂ ਬੀਤ ਗਈਆਂ—ਭਾਰਤ ਵਧੇਰੇ ਨਿਰਬਲ ਹੁੰਦਾ ਗਿਆ, ਅਤੇ ਹਿੰਦੂਤਵ ਵਿਚ ਵਧੇਰੇ ਪ੍ਰਸਪਰ ਵਿਭਾਜਨ, ਵਿਰੋਧ ਅਤੇ ਅੰਧਕਾਰ ਵਧਦਾ ਰਿਹਾ।

ਇਸ ਦਿਸ਼ਾ ਵਿਚ ਗੁਰੂ ਨਾਨਕ ਦੇਵ ਜਿਨ੍ਹਾਂ ਦੀ ਸਿੱਖਿਆ ਵਿਚ ਹਿੰਦੂਤਵ ਦਾ ਨਿਰਮਲ ਕਰਨ, ਨਾਲੇ ਭਾਰਤੀ ਮੁਸਲਮਾਨਾਂ ਪ੍ਰਤੀ ਸਹਿਣ ਦਾ ਸੁਨੇਹਾ ਸੀ, ਭਾਰਤ ਅਤੇ ਹਿੰਦੂਤਵ ਲਈ ਨਵ ਜੀਵਨ ਦਾ ਆਦਰਸ਼ ਲੈ ਕੇ ਆਏ। ਉਹਨਾਂ ਦੀ ਸਿੱਖਿਆ ਵਿਚ ਮਾਨਵੀ ਹਿਤ ਦੀ ਰੰਗਣ ਸੀ, ਅਤੇ ਨਵੇਂ ਸਮਾਜ ਦੀ ਸਿਰਜਣਾ ਜਿਸ ਦੇ ਸਾਂਝੀਵਾਲ ਨਾ ਕੇਵਲ ਹਿੰਦੂਤਵ ਦੇ ਅਖੌਤੀ ਨੀਚ ਸਨ, ਬਲਕਿ ਹਿੰਦੂਤਵ ਤੋਂ ਟੁਟੇ ਮੁਸਲਮਾਨ ਵੀ ਹੋ ਸਕਦੇ ਸਨ। ਇਸ ਸਾਰੇ ਸਮਾਧਾਨ, ਸਮਨਵੈ ਨੂੰ ਬਹੁਤ ਥੋੜਿਆਂ ਦਿੱਬ ਦ੍ਰਿਸ਼ਟੀ ਵਾਲਿਆਂ ਨੇ ਸਮਝਿਆ ਅਤੇ ਗੁਰੂ ਨਾਨਕ ਦੇਵ ਦਾ ਸਤਿਕਾਰ ਅਤੇ ਸਵਾਗਤ ਕੀਤਾ। ਪਰ ਹਿੰਦੂਤਵ ਦੇ ਵਿਸ਼ਾਲ ਹਨੇਰੇ ਵਿਚ ਇਸ ਪ੍ਰਕਾਸ਼ਣੀ ਕਿਰਨ ਨੂੰ ਕਿਸੇ ਨੇ ਨਾ ਤਕਿਆ। ਇਸੇ ਕਰਕੇ ਉਹ ਵਿਰੋਧ ਦੀ ਭਾਵਨਾ ਰਹੀ ਹੈ ਜਿਸ ਤੋਂ ਹੁਣ ਤੀਕ ਵੀ ਸਾਧਾਰਨ ਮਨੁੱਖ ਮੁਕਤ ਨਹੀਂ ਹੋ ਸਕਿਆ। ਇਸ ਸਥਿਤੀ ਦੇ ਇਸ ਵਿਸ਼ਲੇਸ਼ਣ ਉੱਪਰ ਵਧੇਰੇ ਵਿਚਾਰ ਕਰਕੇ ਇਸ ਨੂੰ ਸੁਧਾਰਨ ਅਤੇ ਰੋਕਣ ਦਾ ਉਪਰਾਲਾ ਪ੍ਰਚਾਰ ਅਤੇ ਵਿਆਖਿਆਤਮਕ ਸਾਹਿਤ ਰਚ ਕੇ ਕਰਨਾ ਆਵੱਸ਼ਕ ਹੈ।

# ਸਿਧ ਗੋਸ਼ਟਿ ਦਾ ਪਿਛੋਕੜ

ਪ੍ਰੋ. ਨਰੈਣ ਸਿੰਘ

ਗੁਰੂ ਨਾਨਕ ਦੇਵ ਜੀ ਦੀ ਕਿਸੇ ਵੀ ਵਿਚਾਰਧਾਰਾ ਨੂੰ ਸਹੀ ਰੂਪ ਵਿਚ ਵੇਖਣ ਲਈ ਗੁਰੂ ਜੀ ਦੇ ਸਮੇਂ ਤਕ ਭਾਰਤ ਅੰਦਰ ਚਲਦੀਆਂ ਆ ਰਹੀਆਂ ਪਿਛਲੀਆਂ ਲਹਿਰਾਂ ਦਾ ਅਧਿਐਨ ਬੜਾ ਗੁਣਕਾਰੀ ਹੈ। ਸਿੱਖ ਧਰਮ ਨੂੰ ਮੂਲੋਂ ਹੀ ਨਵੀਨ ਧਰਮ ਨਹੀਂ ਕਹਿਆ ਜਾ ਸਕਦਾ। ਸੱਚੀ ਗੱਲ ਸਗੋਂ ਇਹ ਹੈ ਕਿ ਕੋਈ ਵੀ ਧਰਮ ਸਾਰੇ ਦਾ ਸਾਰਾ ਕਦੇ ਨਵੀਨ ਨਹੀਂ ਹੁੰਦਾ। ਇਹ ਪਿਛਲੇ ਇਤਿਹਾਸ ਦੇ ਧਾਰਮਿਕ ਤੇ ਦਾਰਸ਼ਨਿਕ ਸਿਧਾਂਤਾਂ ਨੂੰ, ਥੋੜ੍ਹਾ ਜਾਂ ਬਹੁਤਾ, ਅਵਸ਼ ਕਬੂਲ ਕਰਦਾ ਹੈ। ਗੁਰੂ ਸਾਹਿਬ ਦਾ ਜਨਮ ਇਕ ਹਿੰਦੂ ਘਰ ਵਿਚ ਹੋਇਆ ਤੇ ਹਿੰਦੂ ਵਾਤਾਵਰਨ ਵਿਚ ਹੀ ਉਹ ਜੰਮੇ ਪਲੇ। ਦੇਸ਼ ਅੰਦਰ ਵਰਤ ਰਹਿਆ ਆਤਮ-ਗਿਆਨ ਦਾ ਭੰਡਾਰ ਉਹਨਾਂ ਦੇ ਸਾਹਮਣੇ ਸੀ। ਸੰਤ ਸੰਪ੍ਰਦਾ ਵਜੂਦ ਵਿਚ ਆ ਚੁੱਕੀ ਸੀ, ਜਿਸ ਅੰਦਰ ਕਬੀਰ ਜੀ, ਰਾਮਾਨੰਦ ਜੀ, ਨਾਮਦੇਵ ਜੀ ਅਤੇ ਰਵਿਦਾਸ ਆਦਿਕ ਸੰਤ ਭਗਤ ਪਰਵਾਨ ਚੜੇ ਸਨ। ਉਹ ਆਪ ਵੈਸ਼ਨਵ ਭਗਤੀ ਲਹਿਰ ਤੋਂ ਵੀ ਪ੍ਰਭਾਵਤ ਹੋਏ ਸਨ। ਭਾਵੇਂ ਉਹ ਵੈਸ਼ਨਵ ਪੰਥੀਆਂ ਦੇ ਅਵਤਾਰਵਾਦ ਨੂੰ ਛੱਡ ਚੁੱਕੇ ਹੋਏ ਸਨ ਤੇ ਇਕ ਪਰਮੇਸ਼ਰ ਦੀ ਪੂਜਾ ਨੂੰ ਹੀ ਪ੍ਰਵਾਨ ਕਰਦੇ ਸਨ। ਸਾਡਾ ਭਾਵ ਇਹ ਹੈ ਕਿ ਹਰ ਨਵੀਂ ਲਹਿਰ ਪਿਛਲੀਆਂ ਲਹਿਰਾਂ ਤੋਂ ਕੁਝ ਨਾ ਕੁਝ ਰੰਗ ਜ਼ਰੂਰ ਲੈਂਦੀ ਹੈ ਕਿਉਂਕਿ ਉਹਨਾਂ ਲਹਿਰਾਂ ਵਿਚ ਬੁਨਿਆਦੀ ਸਚਿਆਈਆਂ ਹੁੰਦੀਆਂ ਹਨ। ਗੁਰੂ ਸਾਹਿਬ ਨੇ ਭਾਰਤੀ ਧਰਮਾਂ ਤੇ ਫਲਸਫ਼ਿਆਂ ਨੂੰ ਚੰਗੀ ਤਰ੍ਹਾਂ ਘੋਖਿਆ ਸੀ। ਸਹਜਯਾਨੀ ਤੇ ਵਜਰਯਾਨੀ ਤਾਂਤ੍ਰਿਕ ਬੋਧੀਆਂ, ਨਾਥ ਪੰਥੀਆਂ, ਵੈਰਾਗੀਆਂ, ਅਵਧੂਤ ਸਾਧੂਆਂ, ਕੰਨ-ਪਾਟੇ ਜੋਗੀਆਂ, ਸਰੇਵੜਿਆ, ਵੇਦਾਂਤੀਆਂ ਤੇ ਸੰਤ ਭਗਤਾਂ ਦੇ ਵਿਚਾਰਾਂ ਨੂੰ ਉਹਨਾਂ ਗਹੁ ਨਾਲ ਸਮਝਣ ਦਾ ਯਤਨ ਕੀਤਾ ਸੀ। ਉਹਨਾਂ ਦੀ ਵਡਿਆਈ ਇਸ ਗਲ ਵਿਚ ਹੈ ਕਿ ਉਹਨਾਂ ਕਿਸੇ ਵੀ ਵਿਚਾਰਧਾਰਾ ਨੂੰ ਅੱਖਾਂ ਮੀਟ ਕੇ ਕਬੂਲ ਨਹੀਂ ਸੀ ਕੀਤਾ; ਸਗੋਂ ਨਿੱਜੀ ਤਜਰਬੇ ਦੇ ਆਧਾਰ ਤੇ ਸਾਖਿਆਤ ਕੀਤੀਆਂ ਗੱਲਾਂ ਨੂੰ ਅਪਣਾਇਆ ਤੇ ਪ੍ਰਚਾਰਿਆ ਸੀ। ਇਸ ਤੋਂ ਛੁੱਟ ਉਹ ਉਹਨਾਂ ਗੱਲਾਂ ਨੂੰ ਵੀ ਛੁਟਿਆਂਦੇ ਨਹੀਂ ਸਨ ਜੋ ਅਧਿਆਤਮਕ ਜੀਵਨ ਨੂੰ ਬਨਾਣ ਵਿਚ ਕੁਝ ਨਾ ਕੁਝ ਸਹਾਇਕ ਹੋ ਜਾਂਦੀਆਂ ਸਨ। ਸ਼ਬਦਾਵਲੀ ਉਹਨਾਂ ਨੂੰ ਜਿਥੋਂ ਵੀ ਮਿਲੀ ਉਹਨਾਂ ਲੈ ਲਈ; ਚਿੰਨ੍ਹ, ਬਿੰਬ, ਮਿਥਿਹਾਸ ਆਦਿਕ ਵੀ ਲਏ ਪਰ ਵਿਚਾਰਾਂ ਨੂੰ ਚੰਗੀ ਤਰ੍ਹਾਂ ਵਾਚਿਆ ਤੇ ਸੋਧ ਸਾਧ ਕੇ ਇਕੱਠੇ ਕੀਤਾ ਤੇ ਆਪਣੇ ਮੌਲਕ ਵਿਚਾਰਾਂ ਨਾਲ ਰਲਾ ਕੇ ਦੁਨੀਆਂ ਦੇ ਸਾਹਮਣੇ ਅਤੀ ਨਿਮ੍ਰਤਾ ਨਾਲ ਲਿਆਂਦਾ। ਆਪਣੀ ਹਰ ਰਚਨਾ ਦੇ ਪਿੱਛੇ ਨਾਨਕ ਨਾਮ ਦੀ ਮੋਹਰ ਲਾ ਕੇ ਇਹ ਪ੍ਰਗਟਾਵਾ ਕਰ ਦਿੱਤਾ ਕਿ ਉਹ ਆਪਣੇ ਨਿੱਜੀ ਤਜਰਬੇ ਤੋਂ ਉਪਜੇ ਨਿਸ਼ਚੇ ਦੇ ਅਧਿਕਾਰ ਨਾਲ ਬੋਲਦੇ ਹਨ, ਨਿਰੇ ਕਿਸੇ ਵੇਦ ਸ਼ਾਸਤ੍ਰ ਤੋਂ ਪੜ੍ਹੇ ਪੜ੍ਹਾਏ ਗਿਆਨ ਦੇ ਅਧਿਕਾਰ ਨਾਲ ਨਹੀਂ। ਉਹਨਾਂ ਇਉਂ ਦਾਅਵਾ ਕੀਤਾ ਸੀ :

ਸਚ ਕੀ ਬਾਣੀ ਨਾਨਕੁ ਆਖੈ ॥ (ਤਿਲੰਗ ਮਹਲਾ ੧)

ਅਰਥਾਤ : ਨਾਨਕ ਸੱਚੀਆਂ ਸੱਚੀਆਂ ਗੱਲਾਂ ਕਰਦਾ ਹੈ।

ਗੁਰੂ ਜੀ ਵੇਦ, ਸ਼ਾਸਤ੍ਰ ਜਾਂ ਉਪਨਿਸ਼ਦਾਂ ਦੇ ਅਨੁਸਾਰੀ ਨਹੀਂ ਸਨ ਤੇ ਨਾ ਹੀ ਕਿਸੇ ਹੋਰ ਧਰਮ-ਗ੍ਰੰਥ ਦੇ ਸਨ। ਪਰ ਇਸ ਵਿਚ ਰਤਾ ਸ਼ੱਕ ਨਹੀਂ ਕਿ ਸਿੱਖੀ ਵਿਚ ਹਿੰਦੂ ਸਭਿਆਚਾਰ ਦਾ ਤੇ ਖਾਸ ਕਰਕੇ ਇਸ ਦੇ ਵੇਦਾਂਤ ਅੰਗ ਦਾ ਬਹੁਤ ਵੱਡਾ ਭਾਗ ਮੌਜੂਦ ਹੈ। ਓਅੰ (ਓਅੰਕਾਰ) ਦੇ ਦੋ ਸਰੂਪ (ਨਿਰਗੁਣ ਤੇ

ਸਰਗੁਣ) ਪਰਮਾਤਮਾ ਦਾ ਸਰਬ ਵਿਆਪਕ ਹੋ ਕੇ ਵਰਤਣਾ ਤੇ ਵਿਸ਼ੇਸ਼ ਕਰਕੇ ਮਨੁੱਖੀ ਆਤਮਾ ਵਿਚ ਮੌਜੂਦਾ ਹੋਣਾ, ਨਾਮ ਸਿਮਰਨ ਦੁਆਰਾ ਉਸ ਦੀ ਪ੍ਰਾਪਤੀ, ਗੁਰੂ ਦੀ ਲੋੜ, ਹਉਮੈ ਰਹਿਤ ਜੀਵਨ ਦੁਆਰਾ ਮੋਖ ਦੀ ਪ੍ਰਾਪਤੀ, ਤਿੰਨ ਗੁਣੀ ਮਾਇਆ ਤੇ ਸ਼ਿਵ ਸ਼ਕਤੀ ਦੇ ਸੰਕਲਪ, ਹੰਸ, ਹੇਤ, ਲੋਭ ਤੇ ਕੋਪ ਦੀਆਂ ਚਾਰ ਨਦੀਆਂ, ਸਪਤ ਸਰੋਵਰ, ਚਾਰ ਪਦਾਰਥ, ਧਰਮ ਰਾਜ, ਨਰਕ ਸੁਰਗ ਤੇ ਚਿਤ੍ਰ ਗੁਪਤ ਦੇ ਕਿਆਸ, ਨਿਸ਼ਕਾਮ ਕਰਮਾਂ ਤੇ ਜ਼ੋਰ, ਅਹਿੰਸਾ ਤੇ ਦਇਆ ਦੀ ਉਪਮਾ, ਕਾਮਾਦਿਕ ਪੰਜ ਔਗੁਣਾਂ ਤੋਂ ਬਚਨ ਦੇ ਉਪਦੇਸ਼, ਐਸੀਆਂ ਗੱਲਾਂ ਹਨ ਜੋ ਕਿਸੇ ਨਾ ਕਿਸੇ ਸ਼ਕਲ ਵਿਚ ਹਿੰਦੂ ਧਰਮ ਵਿਚ ਵੀ ਮੌਜੂਦ ਹਨ। ਅਲੰਕਾਰ, ਸ਼ਬਦਾਵਲੀ ਤੇ ਉਪਮਾਵਾਂ ਵਧੇਰੇ ਕਰਕੇ ਹਿੰਦੂ ਸਾਹਿਤ ਤੋਂ ਹੀ ਲਈਆਂ ਜਾਪਦੀਆਂ ਹਨ, ਭਾਵੇਂ ਲੋੜ ਅਨੁਸਾਰ ਨਵੀਂ ਵਿਆਖਿਆ ਵੀ ਕੀਤੀ ਗਈ ਹੈ। ਜਿਥੇ ਜਿਥੇ ਵੀ ਗੁਰੂ ਜੀ ਨੂੰ ਖਾਮੀਆਂ ਦਿਸੀਆਂ ਸਨ, ਭਾਵੇਂ ਉਹ ਸਮੇਂ ਨਾਲ ਦਾਖਲ ਹੋ ਗਈਆਂ ਸਨ ਤੇ ਭਾਵੇਂ ਮੂਲੋਂ ਹੀ ਮੌਜੂਦ ਸਨ—ਦਰੁਸਤ ਜਾਂ ਤਰਮੀਮ ਕਰਕੇ ਪੁਰਾਣੀ ਸੰਸਕ੍ਰਿਤਕ ਫ਼ਿਲਾਸਫੀ ਨੂੰ ਨਵੇਂ ਜਾਮੇ ਵਿਚ ਸੁਰਜੀਤ ਕਰ ਦਿੱਤਾ ਸੀ। ਜੇਹੜੀਆਂ ਚੀਜ਼ਾਂ ਬੁਨਿਆਦੀ ਤੌਰ ਤੇ ਹੀ ਗਲਤ ਸਨ ਜਿਵੇਂ ਜਾਤ-ਪਾਤ, ਪ੍ਰੋਹਤਵਾਦ, ਅਵਤਾਰਵਾਦ, ਦੇਵੀ ਦੇਵਤਿਆਂ ਦੀ ਪੂਜਾ ਆਦਿਕ ਉਹਨਾਂ ਨੂੰ ਖੰਡਨ ਕਰਕੇ ਤਿਆਗ ਦਿੱਤਾ ਸੀ, ਬਾਵਜੂਦ ਪਿਛਾਂ-ਖਿਚੂ ਹਿੰਦੂਆਂ ਦੀ ਵਿਰੋਧਤਾ ਦੇ।

ਗੁਰੂ ਸਾਹਿਬ ਦੇ ਆਪਣੇ ਬਚਨਾਂ ਤੋਂ ਪਤਾ ਲੱਗਦਾ ਹੈ ਕਿ ਉਹਨਾਂ ਨੇ ਛੇ ਹਿੰਦੂ ਦਰਸ਼ਨਾਂ (ਸ਼ਾਸਤ੍ਰਾਂ) ਜੋ ਵੇਦਾਂ ਦਾ ਹੀ ਉਪਾਂਗ ਆਖੇ ਜਾਂਦੇ ਹਨ, ਦਾ ਵੀ ਚੰਗਾ ਅਧਿਐਨ ਕੀਤਾ ਹੋਇਆ ਸੀ। ਇਹਨਾਂ ਤੋਂ ਉਹ ਪ੍ਰਭਾਵਤ ਵੀ ਹੋਏ ਸਨ, ਇਹਨਾਂ ਵਿਚ ਉਹਨਾਂ ਭੁੱਲਾਂ ਵੀ ਵੇਖੀਆਂ ਸਨ। ਆਖਰ ਨਿਰੋਲ ਸਚ ਜੋ ਉਹਨਾਂ ਨੂੰ ਪ੍ਰਤੱਖ ਹੋ ਕੇ ਦਿੱਸਿਆ ਸੀ, ਭਾਵੇਂ ਉਹ ਕਿਤੋਂ ਵੀ ਮਿਲਿਆ ਸੀ, ਉਸ ਦੇ ਆਧਾਰ ਤੇ ਸਿੱਖੀ ਨੇ ਜਨਮ ਲਿਆ ਸੀ। ਇਸ ਨਿਰੋਲ ਸਚ ਦੀ ਸੋਭਾ ਉਹਨਾਂ ਇਉਂ ਕੀਤੀ ਸੀ :

ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥

(ਰਾਮਕਲੀ ਦਖਨੀ ਉਅੰਕਾਰ ਮਹਲਾ ੧)

ਅਰਥਾਤ "ਹੇ ਭਾਈ, ਤੂੰ ਗੁਰਮਤਿ ਨੂੰ ਹੀ ਸ੍ਰੇਸ਼ਟ ਸਮਝ, ਹੋਰ ਮਤਿ ਦੀ ਤੈਨੂੰ ਕੀ ਲੋੜ ਹੈ ਜੋ ਉਹ ਤੈਨੂੰ ਨਾਮ ਤੋਂ ਹੀਣੇ ਰੱਖਦੀ ਹੈ ?

ਇਸ ਸਚ ਰੂਪ ਗੁਰਮਤਿ ਨੂੰ ਉਹਨਾਂ ਹਰਿ-ਦਰਸ਼ਨ ਤੇ ਗੁਰ-ਦਰਸ਼ਨ ਦੇ ਨਾਮ ਵੀ ਦਿੱਤੇ ਸਨ। ਏਸੇ ਦਰਸ਼ਨ ਦੀ ਉਪਮਾ ਗੁਰੂ ਅਮਰਦਾਸ ਜੀ ਨੇ ਬੜੇ ਹੀ ਚਾਉ-ਸ਼ਰਧਾ ਤੇ ਪਿਆਰ-ਹੁਲਾਰੇ ਵਿਚ ਇਉਂ ਕੀਤੀ ਸੀ।

ਹਰਿ ਦਰਸਨੁ ਪਾਵੈ ਵਡਭਾਗਿ ॥
ਗੁਰ ਕੈ ਸਬਦਿ ਸਚੈ ਬੈਰਾਗਿ ॥
ਖਟੁ ਦਰਸਨ ਵਰਤੈ ਵਰਤਾਰਾ ॥
ਗੁਰ ਕਾ ਦਰਸਨੁ ਅਗਮ ਅਪਾਰਾ ॥੧॥
ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥
ਸਾਚਾ ਆਪਿ ਵਸੈ ਮਨਿ ਸੋਇ ॥੧॥ ਰਹਾਉ ।
ਗੁਰ ਦਰਸਨਿ ਉਧਰੈ ਸੰਸਾਰਾ ॥
ਜੇ ਕੋ ਲਾਏ ਭਾਉ ਪਿਆਰਾ ॥ (ਆਸਾ ਮਹਲਾ ੩)

ਅਰਥਾਤ : ਹਰੀ-ਦਰਸ਼ਨ ਕਿਸੇ ਨੂੰ ਵੱਡੇ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ। ਗੁਰੂ ਦੇ ਸ਼ਬਦ ਦੁਆਰਾ ਸੱਚੇ ਤਿਆਗੀ ਹੋ ਕੇ ਹੀ ਇਸ ਦਰਸ਼ਨ ਨੂੰ ਪ੍ਰਾਪਤ ਕਰੀਦਾ ਹੈ। ਜਗਤ ਅੰਦਰ ਛੇ ਦਰਸ਼ਨਾਂ ਦਾ ਵਰਤਾਰਾ ਤਾਂ ਅੱਗੇ ਹੈ ਹੀ, ਪਰ ਗੁਰ-ਦਰਸ਼ਨ ਦੀ ਮਹਿਮਾ ਅਪਰ ਅਪਾਰ ਹੈ। ਗੁਰੂ ਦੇ ਇਸ ਦਰਸ਼ਨ ਦੁਆਰਾ ਮੁਕਤ ਹੋ ਜਾਈਦਾ ਹੈ ਕਿਉਂਕਿ ਇਸ ਦਰਸ਼ਨ ਅਨੁਸਾਰ ਕਮਾਈ ਕੀਤਿਆਂ ਸੱਚਾ

ਹਰੀ ਆਪ ਮਨ ਵਿਚ ਆ ਵਸਦਾ ਹੈ। ਇਸ ਦਰਸ਼ਨ ਦੁਆਰਾ ਸਾਰਾ ਜਗਤ ਹੀ ਤਰ ਜਾਂਦਾ ਹੈ ਪਰ ਇਸ ਗੱਲ ਨੂੰ ਉਹ ਹੀ ਸਮਝਦਾ ਹੈ ਜੋ ਇਸ ਦਰਸ਼ਨ ਨਾਲ ਆਪਣੀ ਪ੍ਰੇਮ-ਭਾਵ ਜੋੜੇ।

ਗੁਰੂ ਅਮਰਦਾਸ ਜੀ ਨੂੰ ਇਸ ਦਰਸ਼ਨ ਦੁਆਰਾ ਹੀ ਸੱਚ ਨਿਰੋਲ ਰੂਪ ਵਿਚ ਦਿਸ ਪਿਆ ਸੀ ਤੇ ਉਹ ਗਦ ਗਦ ਹੁੰਦੇ ਜਾਂਦੇ ਸਨ ਤੇ ਸ਼ੁਕਰਾਨੇ ਅਤੇ ਪਿਆਰ ਵਿਚ ਹਰਿ-ਦਰਸ਼ਨ ਦੀ ਮਹਿਮਾ ਕਰੀ ਜਾਂਦੇ ਸਨ। ਸੱਚ ਆਪਣੇ ਨਿਰੋਲ ਰੂਪ ਵਿਚ ਰਲਿਆਂ ਤੋਂ ਪਾਕ ਹੁੰਦਾ ਹੈ। ਇਸ ਲਈ ਇਹ ਇਕ ਤਰ੍ਹਾਂ ਸਦਾ ਹੀ ਨਵਾਂ ਹੈ :-

ਸਚੁ ਪੁਰਾਣਾ ਹੋਵੈ ਨਾਹੀ ॥ (ਰਾਮਕਲੀ ਮਹਲਾ ੧)

ਲੋੜ ਹੁੰਦੀ ਹੈ ਉਹ ਸਦਾ ਨਵੇਂ ਤੇ ਨਰੋਏ ਸੱਚ ਨੂੰ ਪ੍ਰਗਟ ਕਰਨ ਦੀ ਜੋ ਸਮੇਂ-ਸਮੇਂ ਮਹਾਂਪੁਰਸ਼ ਕਰਦੇ ਰਹਿੰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਵੀ ਆਪਣੇ ਸਮੇਂ ਦੇ ਧਰਮਾਂ ਅੰਦਰ ਪਈਆਂ ਗਲਤ ਲੀਹਾਂ ਤੋੜ ਕੇ, ਸਚ ਨੂੰ ਨਿਰੋਲ ਰੂਪ ਵਿਚ ਲਿਆਂਦਾ ਸੀ। ਏਸੇ ਲਈ ਹੀ ਉਹਨਾਂ ਦਾ ਧਰਮ ਭਾਰਤੀ ਕਲਚਰ ਤੇ ਭਾਰਤੀ ਧਰਮਾਂ ਦਾ ਸਹੀ ਪ੍ਰਤੀਨਿਧ ਹੋਣ ਦਾ ਮਾਣ ਪ੍ਰਾਪਤ ਕਰ ਸਕਿਆ ਸੀ।

ਜਿਨ੍ਹਾਂ ਛੇ ਸ਼ਾਸਤ੍ਰਾਂ ਦਾ ਜ਼ਿਕਰ ਉਪਰ ਆਇਆ ਹੈ, ਉਹਨਾਂ 'ਚੋਂ ਇਕ ਪਾਤੰਜਲੀ ਜੀ ਦਾ ਯੋਗ ਸ਼ਾਸਤ੍ਰ ਕਹਾਉਂਦਾ ਹੈ। ਗੁਰੂ ਜੀ ਦੇ ਸਮੇਂ ਯੋਗੀਆਂ ਦਾ ਬੜਾ ਜ਼ੋਰ ਸੀ। ਯੋਗੀ ਆਪਣੇ ਮਤਿ ਦਾ ਪ੍ਰਚਾਰ ਸਾਰੇ ਦੇਸ਼ ਵਿਚ, ਤੇ ਦੇਸ ਤੋਂ ਬਾਹਰ ਖਿਲਰ ਕੇ ਵੀ, ਬੜੇ ਸ਼ੌਕ ਨਾਲ ਕਰ ਰਹੇ ਸਨ। ਏਧਰ ਗੁਰੂ ਸਾਹਿਬ ਵੀ ਆਪਣੇ ਕੰਮ ਦਾ ਘੇਰਾ ਨਿਰਾ ਪੰਜਾਬ ਨੂੰ ਹੀ ਨਹੀਂ ਬਣਾ ਸਕਦੇ ਸਨ। ਉਹ ਤਾਂ ਸਗੋਂ ਹਿੰਦ ਤੋਂ ਬਾਹਰ ਦੇਸ਼ਾਂ ਵਿਚ, ਵੀ ਉਸ ਜਹਾਲਤ ਤੇ ਹਨੇਰ ਦੇ ਜ਼ਮਾਨੇ ਵਿਚ ਜਦੋਂ ਸਫ਼ਰ ਦੇ ਚੰਗੇ ਵਸੀਲੇ ਵੀ ਨਹੀਂ ਸਨ, ਜੰਗਲਾਂ, ਪਹਾੜਾਂ ਤੇ ਦਰਿਆਵਾਂ ਨੂੰ ਕਟ ਕੇ ਪੁੱਜੇ ਸਨ। ਉਹ ਜਗਤ ਗੁਰੂ ਸਨ। ਕਾਬਲ, ਈਰਾਨ, ਅਰਬ, ਮਿਸਰ, ਚੀਨ, ਤਿੱਬਤ, ਬਰਮਾ, ਲੰਕਾ, ਅਫਗਾਨਿਸਤਾਨ ਆਦਿਕ ਦੇਸ਼ਾਂ ਵਿਚ ਫਿਰ ਕੇ ਤੇ ਦੁਨੀਆਂ ਨੂੰ ਸੱਚ ਦਾ ਰਾਹ ਵਿਖਾਲ ਕੇ, ਇਕ ਖਾਸ ਕਿਸਮ ਦੀ ਖੁਸ਼ੀ ਅਨੁਭਵ ਕਰਦੇ ਸਨ। ਆਪਣੇ ਦੇਸ਼ ਅੰਦਰ ਉਹ ਯੋਗੀਆਂ ਨੂੰ ਵੀ ਕਈ ਵਾਰ ਮਿਲੇ ਸਨ ਤੇ ਉਹਨਾਂ ਨਾਲ ਲੰਮੀਆਂ ਵਿਚਾਰਾਂ ਵੀ ਕਰਦੇ ਰਹੇ ਸਨ। ਉਸ ਸਮੇਂ ਯੋਗੀਆਂ ਦੇ ਕਈ ਥਾਵਾਂ ਤੇ ਅਡੇ ਸਨ ਤੇ ਉਹਨਾਂ ਨਾਲ ਗੁਰੂ ਜੀ ਦਾ ਮੇਲ ਮਿਲਾਪ ਹੋ ਜਾਣਾ ਕੁਦਰਤੀ ਸੀ। ਉਂਵ ਵੀ ਗੁਰੂ ਸਾਹਿਬ ਹਰ ਉਸ ਥਾਂ ਤੇ ਅਪੜਦੇ ਸਨ ਜਿਥੇ ਵਿਚਾਰਾਂ ਦਾ ਨਿਰਨਾ ਕਰਕੇ ਸੱਚ ਨੂੰ ਕੱਚ ਨਾਲੋਂ ਵੱਖਰਾ ਕਰਨ ਦੀ ਜ਼ਰੂਰਤ ਹੁੰਦੀ ਸੀ।

ਇਤਿਹਾਸਕਾਰਾਂ ਨੇ ਗੁਰੂ ਸਾਹਿਬ ਦੀਆਂ ਯੋਗੀਆਂ ਨਾਲ ਚਾਰ ਮੁਲਾਕਾਤਾਂ ਦਾ ਵਿਸ਼ੇਸ ਜ਼ਿਕਰ ਕੀਤਾ ਹੈ। ਇਹ ਮੁਲਾਕਾਤਾਂ ਗੋਰਖਮਤਾ (ਜੋ ਹੁਣ ਨਾਨਕ ਮਤਾ ਹੈ), ਸੁਮੇਰ ਪਰਬਤ, ਗੋਰਖ ਹਟੜੀ (ਪਿਸ਼ਾਵਰ ਸ਼ਹਿਰ ਦਾ ਇਕ ਬਾਜ਼ਾਰ ਹੈ) ਅਤੇ ਅਚਲ ਵਟਾਲਾ ਨਾਮ ਦੇ ਅਸਥਾਨਾਂ ਤੇ ਹੋਈਆਂ ਦੱਸੀਆਂ ਗਈਆਂ ਹਨ। ਇਨ੍ਹਾਂ ਵਿਚੋਂ ਕਿਸੇ ਇਕ ਮਿਲਣੀ ਸਮੇਂ ਯੋਗੀਆਂ ਨਾਲ ਹੋਏ ਵਿਚਾਰ ਵਟਾਂਦਰੇ ਨੂੰ ਗੁਰੂ ਸਾਹਿਬ ਨੇ ਆਪ ਪਿਛੋਂ ਬਾਣੀ ਦਾ ਰੂਪ ਦਿੱਤਾ ਸੀ ਜਿਸ ਦਾ ਸਿਰਲੇਖ ਹੈ 'ਸਿਧ ਗੋਸਟਿ'। ਇਹ ਗੋਸਟੀ ਕਿਸ ਅਸਥਾਨ ਤੇ ਹੋਈ ਅਤੇ ਕਿਹੜੇ ਸਿੱਧ ਯੋਗੀਆਂ ਨਾਲ ਹੋਈ, ਇਸ ਬਾਬਤ ਇਤਿਹਾਸਕਾਰਾਂ ਦਾ ਇਤਫ਼ਾਕ ਨਹੀਂ। ਕਈਆਂ ਨੇ ਇਸ ਨੂੰ ਅਚਲ ਬਟਾਲੇ ਨਾਲ ਜੋੜਿਆ ਹੈ, ਜੋ ਸਪਸ਼ਟ ਤੌਰ ਤੇ ਗਲਤ ਹੈ। ਉਹਨਾਂ ਨੂੰ ਭਾਈ ਗੁਰਦਾਸ ਜੀ ਦੀ ਵਾਰ ਇਹਨਾਂ ਸਤਰਾਂ ਤੋਂ ਮੁਗਾਲਤਾ ਲੱਗਾ ਮਲੂਮ ਹੁੰਦਾ ਹੈ ਜੋ ਭਾਈ ਜੀ ਨੇ ਅਚਲ ਬਟਾਲੇ ਦੀ ਮੁਲਾਕਾਤ ਦੇ ਸੰਬੰਧ ਵਿਚ ਉਚਾਰੀਆਂ ਸਨ :-

ਬਾਬੇ ਕੀਤੀ ਸਿਧ ਗੋਸ਼ਟਿ ਸ਼ਬਦ ਸ਼ਾਂਤ ਸਿਧਾਂ ਵਿਚ ਆਈ।<br>
ਜਿਨਿ ਮੇਲਾ ਸਿਵਰਾਤ ਦਾ ਖਟ ਦਰਸ਼ਨ ਆਦੇਸ ਕਰਾਈ।

ਏਥੇ ਸਿਧ ਗੋਸਟਿ ਸ਼ਬਦਾਂ ਦੀ ਵਰਤੋਂ ਕੇਵਲ ਇਹ ਦਸਣ ਲਈ ਕੀਤੀ ਗਈ ਹੈ ਕਿ ਅਚਲ ਵਟਾਲੇ ਵਿਚ ਵੀ ਉਥੋਂ ਦੇ ਸਿਧ ਯੋਗੀਆਂ ਨਾਲ ਗੁਰੂ ਜੀ ਦਾ ਵਿਚਾਰ ਵਟਾਂਦਰਾ ਹੋਇਆ ਸੀ, ਜਿਸ

ਦਾ ਫਲਸਰੂਪ ਸਿਧਾਂ ਦੀ ਤਸੱਲੀ ਵਿਚ ਨਿਕਲਿਆ ਸੀ। ਪਰ ਜਿਸ ਬਾਣੀ ਨੂੰ ਗੁਰੂ ਜੀ ਨੇ ਆਪ 'ਸਿਧ ਗੋਸਟਿ' ਦਾ ਨਾਮ ਦਿੱਤਾ ਹੈ, ਉਹ ਬਾਣੀ ਅਚਲ ਬਟਾਲੇ ਦੀ ਗੋਸ਼ਟੀ ਨਾਲ ਨਹੀਂ ਜੋੜੀ ਜਾ ਸਕਦੀ, ਕਿਉਂਕਿ ਭਾਈ ਗੁਰਦਾਸ ਜੀ ਅਨੁਸਾਰ ਹੀ ਗੁਰੂ ਸਾਹਿਬ ਕਰਤਾਰ ਪੁਰੋਂ ਚਲ ਕੇ ਅਚਲ ਵਟਾਲੇ ਗਏ ਸਨ। ਉਸ ਸਮੇਂ ਤੱਕ ਕਰਤਾਰਪੁਰ ਆਬਾਦ ਹੋ ਚੁੱਕਾ ਸੀ ਤੇ ਗੁਰੂ ਜੀ ਨੇ 'ਉਦਾਸੀਆਂ' ਖ਼ਤਮ ਕਰਕੇ ਕਰਤਾਰਪੁਰ ਡੇਰਾ ਲਾ ਲਿਆ ਹੋਇਆ ਸੀ ਤੇ ਉਦਾਸੀਆਂ ਸਮੇਂ ਦਾ ਆਪਣਾ ਪਹਿਰਾਵਾ ਵੀ ਉਤਾਰ ਛਡਿਆ ਹੋਇਆ ਸੀ। ਭਾਈ ਗੁਰਦਾਸ ਜੀ ਨੇ ਅਚਲ ਬਟਾਲੇ ਦੀ ਗੋਸ਼ਟੀ ਦੇ ਸੰਬੰਧ ਵਿਚ ਆਪ ਹੀ ਲਿਖਿਆ ਹੈ :-

'ਖਾਧੀ ਖੁਣਸ ਜੋਗੀਸਰਾਂ ਗੋਸਟਿ ਕਰਨ ਸਭੇ ਉਠਿ ਧਾਈ ॥
ਪੁਛੇ ਜੋਗੀ ਭੰਗਰਨਾਥ ਤੋਹਿ ਦੁਧਿ ਵਿਚ ਕਿਉਂ ਕਾਂਜੀ ਪਾਈ ॥
ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣ ਹਥ ਨਾ ਆਈ ॥
ਭੇਖ ਉਤਾਰ ਉਦਾਸ ਦਾ ਵਤ ਕਿਉਂ ਸੰਸਾਰੀ ਰੀਤ ਚਲਾਈ ॥'

ਅਰਥਾਤ : ਜੋਗੀ ਰੋਹ (ਗੁੱਸੇ) ਵਿਚ ਆ ਗਏ (ਗੁਰੂ ਜੀ ਦੀ ਸੋਭਾ ਹੁੰਦੀ ਸੁਣ ਕੇ) ਤੇ ਗੋਸ਼ਟੀ ਕਰਨ ਲਈ ਗੁਰੂ ਜੀ ਪਾਸ ਦੌੜੇ ਆਏ। ਉਹਨਾਂ ਵਿਚੋਂ ਇਕ ਯੋਗੀ ਭੰਗਰਨਾਥ ਨੇ ਪੁੱਛਿਆ—'ਤੁਸਾਂ ਦੁੱਧ ਵਿਚ ਕਾਂਜੀ ਕਿਉਂ ਪਾਈ ਹੈ' (ਉਦਾਸ ਭੇਖ ਛਡ ਕੇ ਸੰਸਾਰੀ ਰੀਤ ਚਲਾਣਾ ਦੁੱਧ ਵਿਚ ਕਾਂਜੀ ਪਾਣਾ ਹੀ ਹੈ) ਇਸ ਤਰ੍ਹਾਂ ਜੀਵਨ ਰੂਪ ਦੁੱਧ ਦਾ ਚਾਟਾ ਫਿਟ ਗਿਆ ਹੈ ਤੇ ਹੁਣ ਇਸ ਨੂੰ ਰਿੜਕਿਆ ਮਖਣ (ਤਤ-ਵਸਤੂ) ਪ੍ਰਾਪਤ ਨਹੀਂ ਹੋ ਸਕੇਗੀ।' ਪਰ 'ਸਿਧ ਗੋਸਟਿ' ਦੇ ਅਧਿਐਨ ਤੋਂ ਅਸੀਂ ਵੇਖ ਸਕਦੇ ਹਾਂ ਕਿ ਗੁਰੂ ਜੀ 'ਸਿਧ ਗੋਸਟਿ' ਨਾਲ ਸੰਬੰਧਿਤ ਮਿਲਣੀ ਸਮੇਂ ਅਜੇ ਉਦਾਸੀ ਭੇਖ ਵਿਚ ਹੀ ਸਨ। ਯੋਗੀਆਂ ਵੱਲੋਂ ਪੁੱਛਿਆ ਗਿਆ ਇਹ ਪ੍ਰਸ਼ਨ ਜੋ 'ਸਿਧ ਗੋਸਟਿ' ਦੀ ਬਾਣੀ ਵਿਚ ਦਰਜ ਹੈ, ਇਸ ਗੱਲ ਦੀ ਪੁਸ਼ਟੀ ਕਰਦਾ ਹੈ :-

ਕਿਸੁ ਕਾਰਣਿ ਗ੍ਰਿਹ ਤਜਿਓ ਉਦਾਸੀ ॥
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥

'ਸਿਧ ਗੋਸਟਿ' ਵਿਚ ਕੇਵਲ ਦੋ ਹੀ ਯੋਗੀਆਂ ਦੇ ਨਾਮ ਹਨ—ਲੋਹਾਰੀਪਾ ਅਤੇ ਚਰਪਟ; ਇਸ ਵਿਚ ਭੰਗਰਨਾਥ ਦਾ ਕੋਈ ਜ਼ਿਕਰ ਨਹੀਂ। ਇਸ ਤੋਂ ਛੁਟ, 'ਸਿਧ ਗੋਸਟਿ' ਦੀਆਂ ਪਹਿਲੀਆਂ ਦੋ ਸਤਰਾਂ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬ ਆਪ ਯੋਗੀਆਂ ਨੂੰ ਮਿਲਣ ਗਏ ਸਨ ਪਰ ਅਚਲ ਬਟਾਲੇ ਦੀ ਮਿਲਣੀ ਦੇ ਬਿਆਨ ਵਿਚ ਜੋਗੀ ਹੀ ਗੁਰੂ ਜੀ ਪਾਸ ਗਏ ਸਨ ਤੇ ਗੁੱਸਾ ਖਾ ਕੇ ਗਏ ਸਨ। ਜਿਨ੍ਹਾਂ ਯੋਗੀਆਂ ਦਾ ਜ਼ਿਕਰ 'ਸਿਧ ਗੋਸਟਿ' ਦੀ ਬਾਣੀ ਵਿਚ ਹੈ ਉਹ ਬੜੀ ਕਮਾਈ ਵਾਲੇ ਸਿਧ ਪ੍ਰਗਟਾਏ ਗਏ ਹਨ ਜੋ ਨਾ ਸਿਰਫ਼ ਛੇਤੀ ਨਾਲ ਖੁਣਸ ਨਹੀਂ ਸੀ ਖਾਂਦੇ ਸਗੋਂ ਗੁਰੂ ਜੀ ਨੂੰ ਇਕ ਸਵਾਲ ਪੁਛਦਿਆਂ ਆਪ ਕਹਿੰਦੇ ਸਨ :-

ਰੋਸੁ ਨ ਕੀਜੈ ਉਤਰ ਦੀਜੈ ॥

ਗੁਰੂ ਜੀ ਨੇ ਇਹਨਾਂ ਹੀ ਸਿਧਾਂ ਦੀ ਸੋਭਾ ਨੂੰ ਬੜੇ ਆਦਰ ਨਾਲ 'ਸੰਤ ਸਭਾ' ਆਖਿਆ ਸੀ ਤੇ ਇਸ ਸਭਾ ਦੀ ਜੈ ਜੈ ਕਾਰ ਕੀਤੀ ਸੀ। ਚਰਪਟ ਯੋਗੀ ਦੇ ਇਸ ਪ੍ਰਸ਼ਨ ਦੇ ਉੱਤਰ ਵਿਚ ਕਿ :-

ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥

ਗੁਰੂ ਜੀ ਨੇ ਚਰਪਟ ਦੀ ਵਡਿਆਈ ਇਉਂ ਕੀਤੀ ਹੈ :-

ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥
ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥

ਅਰਥਾਤ : ਚਰਪਟ ਜਿਸ ਨੇ ਇਹ ਪ੍ਰਸ਼ਨ ਆਖਿਆ ਹੈ, ਇਸ ਦਾ ਉੱਤਰ ਵੀ ਉਹ ਆਪ ਹੀ ਜਾਣਦਾ ਹੈ। ਫਿਰ ਉਸ ਨੂੰ ਉੱਤਰ ਦੇਣ ਦੀ ਕੀ ਲੋੜ ਰਹਿ ਜਾਂਦੀ ਹੈ। ਹੇ ਯੋਗੀ ਜੀ, ਤੁਸੀਂ ਸੱਚ

ਕਹਿੰਦੇ ਹੋ ਕਿ ਸੰਸਾਰ ਦੁਤਰ ਹੈ ਪਰ ਤੁਹਾਨੂੰ ਤਾਂ ਅੱਗੇ ਹੀ ਪਤਾ ਹੈ ਕਿ ਕਿਵੇਂ ਇਸ ਨੂੰ ਤਰਨਾ ਹੈ, ਕਿਉਂਕਿ ਤੁਸੀਂ ਇਸ ਨੂੰ ਪਾਰ ਕਰ ਚੁੱਕੇ ਹੋਏ ਹੋ। ਕਿਹੜੇ ਸਾਧਨਾਂ ਨਾਲ ਤੁਸਾਂ ਪਾਰ ਕੀਤਾ ਹੈ, ਇਸ ਵਿਚ ਮੈਨੂੰ ਦੋਸ਼ ਲਭਣ ਦੀ ਲੋੜ ਨਹੀਂ (ਸਭ ਸਾਧਨ ਠੀਕ ਹਨ ਜੇ ਉਹਨਾਂ ਨਾਲ ਨਿਸ਼ਾਨੇ ਤੇ ਅਪੜਿਆ ਜਾ ਸਕੇ)। ਕਿਤਨੀ ਮਹਿਮਾ ਕੀਤੀ ਹੈ ਗੁਰੂ ਜੀ ਨੇ ਇਸ ਚਰਪਟ ਯੋਗੀ ਦੀ। ਇਸ ਦੇ ਮੁਕਾਬਲੇ ਵਿਚ ਅਚਲ ਬਟਾਲੇ ਦੇ ਯੋਗੀ ਅਜੇ ਲਾਂਭੇ ਹੀ ਟਕਰਾਂ ਮਾਰਦੇ ਫਿਰਦੇ ਸਨ। ਉਹ ਸੋਭਾ ਚਾਹੁੰਦੇ ਸਨ ਤੇ ਕਰਾਮਾਤਾਂ ਦੀਆਂ ਪ੍ਰਾਪਤੀਆਂ ਪਿਛੇ ਫਿਰਦੇ ਸਨ। ਗੁਰੂ ਜੀ ਨੂੰ ਉਹਨਾਂ ਚੈਲੰਜ ਕੀਤਾ ਸੀ ਕਿ ਕੋਈ ਕਰਾਮਾਤ ਦਿਖਾ ਕੇ ਆਪਣੀ ਵਡਿਤਣ ਦਾ ਪ੍ਰਗਟਾਵਾ ਕਰਨ, ਜੋ ਗੁਰੂ ਜੀ ਦੀਆਂ ਨਜ਼ਰਾਂ ਵਿਚ ਇਕ ਨਿੱਕੀ ਜਿਹੀ ਗੱਲ ਹੀ ਸੀ। ਅਧਿਆਤਮਕ ਜੀਵਨ ਦੀ ਪ੍ਰਾਪਤੀ ਦੇ ਰਾਹ ਵਿਚ ਕਰਾਮਾਤਾਂ ਦੀਆਂ ਚੇਸ਼ਟਾਵਾਂ ਸਗੋਂ ਰੁਕਾਵਟਾਂ ਬਣਦੀਆਂ ਹਨ। 'ਸਿਧ ਗੋਸਟਿ' ਦੀ ਬਾਣੀ ਅਨੁਸਾਰ 'ਸਿਧ ਗੋਸਟਿ' ਵਾਲੇ ਯੋਗੀਆਂ ਨੇ ਕਰਾਮਾਤ ਬਾਬਤ ਕੋਈ ਗਲ ਨਹੀਂ ਛੇੜੀ। ਉਹ ਵੀ ਸ਼ਾਇਦ ਕਰਾਮਾਤ ਦੀ ਪ੍ਰਾਪਤੀ ਨੂੰ ਹੋਲੀ ਜੇਹੀ ਚੀਜ਼ ਹੀ ਸਮਝਦੇ ਸਨ। 'ਸਿਧ ਗੋਸਟਿ' ਅੰਦਰ ਇਹ ਸਤਰਾਂ ਨੋਟ ਕਰਨ ਵਾਲੀਆਂ ਹਨ :-

ਨਾਮਿ ਰਤੇ ਸਿਧ ਗੋਸਟਿ ਹੋਇ ॥
ਨਾਮ ਰਤੇ ਸਦਾ ਤਪੁ ਹੋਇ ॥

ਅਰਥਾਤ : ਜੋ ਗੁਰਮੁਖ, ਨਾਮ ਵਿਚ ਰਤੇ ਹੁੰਦੇ ਹਨ, ਉਹਨਾਂ ਦੀ ਸਿਧ ਗੋਸ਼ਟਿ ਹੁੰਦੀ ਹੀ ਰਹਿੰਦੀ ਹੈ (ਵਿਚਾਰਵਾਨ ਗੁਰਮੁਖ ਜਨਾਂ ਦਾ ਪ੍ਰਸਪਰ ਵਿਚਾਰ ਵਟਾਂਦਰਾ ਹੁੰਦਾ ਹੀ ਰਹਿੰਦਾ ਹੈ)। ਜੋ ਨਾਮ ਵਿਚ ਰਤੇ ਹਨ ਉਹਨਾਂ ਦਾ ਸਦਾ ਹੀ ਤਪ ਹੁੰਦਾ ਰਹਿੰਦਾ ਹੈ (ਉਹਨਾਂ ਦਾ ਜੀਵਨ ਜਾਬਤੇ ਵਿਚ ਚਲਦਾ ਹੈ ਤੇ ਇਹ ਜਾਬਤਾ ਹੀ ਉਹਨਾਂ ਦਾ ਤਪ ਹੈ।)

ਸਪਸ਼ਟ ਹੈ ਕਿ ਭਾਈ ਗੁਰਦਾਸ ਜੀ ਦੇ ਵਰਤੇ ਹੋਏ ਸਿਧ ਗੋਸ਼ਟਿ ਦੇ ਲਫਜ਼ਾਂ ਨੂੰ ਬੜੇ ਚੌੜੇ ਤੇ ਮੇਲ ਮਿਲਾਪ ਦੇ ਅਰਥਾਂ ਵਿਚ ਲੈਣਾ ਹੈ। ਇਸ ਵਿਚਾਰ ਦਾ ਭਾਵ ਇਹ ਹੈ ਕਿ ਜਿਸ ਕਿਸੇ ਥਾਂ ਵੀ ਸਿਧਾਂ ਨਾਲ ਖਿਆਲਾਂ ਦਾ ਵਟਾਂਦਰਾ ਹੋਇਆ ਓਥੇ ਇਕ ਤਰ੍ਹਾਂ ਗੋਸ਼ਟ ਹੀ ਹੋਈ ਹੈ। ਸੁਮੇਰ ਪਰਬਤ ਦੀ ਗੋਸ਼ਟੀ ਦੇ ਸੰਬੰਧ ਵਿਚ ਭਾਈ ਗੁਰਦਾਸ ਜੀ ਨੇ ਲਿਖਿਆ ਸੀ :

'ਸ਼ਬਦਿ ਜਿਤੀ ਸਿਧ ਮੰਡਲੀ ਕੀਤੋਸੁ ਅਪਣਾ ਪੰਥ ਨਿਰਾਲਾ।
ਕਲਿਜੁਗ ਨਾਨਕ ਨਾਮ ਸੁਖਾਲਾ।'

ਸ਼ਬਦ ਦੇ ਬਲ ਨਾਲ ਗੋਸ਼ਟਿ ਕਰਕੇ ਸਿਧ ਮੰਡਲੀ ਨੂੰ ਸੁਮੇਰ ਪਰਬਤ ਤੇ ਜਿਤਿਆ ਸੀ ਤੇ ਸ਼ਬਦ ਦੇ ਬਲ ਨਾਲ ਹੀ ਅਚਲ ਵਟਾਲੇ ਵੀ ਜਿੱਤਿਆ ਸੀ ਤੇ ਹੋਰ ਥਾਵਾਂ ਤੇ ਵੀ। ਪਰ ਸੁਮੇਰ ਦੇ ਯੋਗੀਆਂ ਨਾਲ ਹੋਈ ਗੋਸ਼ਟਿ ਨੂੰ 'ਸਿਧ ਗੋਸ਼ਟਿ' ਦੀ ਬਾਣੀ ਨਾਲ ਇਸ ਲਈ ਨਹੀਂ ਜੋੜਿਆ ਜਾ ਸਕਦਾ ਕਿ ਉਥੋਂ ਦੇ ਯੋਗੀ ਵੀ ਬਹੁਤ ਭਾਰੇ ਗਉਰੇ ਨਹੀਂ ਸਨ। ਉਹ ਵੀ ਅਜੇ ਕਰਾਮਾਤਾਂ ਦੀ ਪ੍ਰਾਪਤੀ ਨੂੰ ਹੀ ਬਹੁਤ ਵੱਡੀ ਪ੍ਰਾਪਤੀ ਸਮਝਦੇ ਸਨ ਤੇ ਗੁਰੂ ਜੀ ਨੂੰ ਕਰਾਮਾਤਾਂ ਵਿਖਾ ਕੇ ਚਕ੍ਰਿਤ ਕਰਨਾ ਚਾਹੁੰਦੇ ਸਨ। ਇਹ ਇਸ ਗੱਲ ਦੀ ਨਿਸ਼ਾਨੀ ਸੀ ਕਿ ਉਹ ਆਤਮਿਕ ਪੈਂਡੇ ਦੀ ਤੋਰ ਵਿਚ ਅਜੇ ਬਹੁਤ ਪਿੱਛੇ ਸਨ।

ਇਹਨਾਂ ਹੀ ਯੋਗੀਆਂ ਨੂੰ ਭਾਈ ਗੁਰਦਾਸ ਜੀ ਨੇ 'ਗਯਾਨ ਵਿਹੂਣੇ' ਅਤੇ 'ਪਰਬਤੀ ਛਪ ਬੈਠੇ' ਯੋਗੀ ਆਖਿਆ ਹੈ। ਇਸ ਲਈ ਸਪਸ਼ਟ ਤੌਰ ਤੇ ਇਹੋ ਪ੍ਰਤੀਤ ਹੁੰਦਾ ਹੈ, ਜਿਵੇਂ ਪੁਰਾਤਨ ਜਨਮ ਸਾਖੀ ਵਿਚ ਆਇਆ ਹੈ, ਕਿ 'ਸਿਧ ਗੋਸ਼ਟਿ' ਦੀ ਬਾਣੀ ਗੋਰਖ ਹਟੜੀ ਦੇ ਯੋਗੀਆਂ ਨਾਲ ਹੋਈ ਵਿਚਾਰ ਦਾ ਹੀ ਸਿੱਟਾ ਹੈ। ਗੁਰੂ ਸਾਹਿਬ ਹੋਲੇ ਯੋਗੀਆਂ ਨੂੰ ਤਾਂ ਕਈ ਥਾਂਈ ਮਿਲੇ ਸਨ ਪਰ ਰਿਕਾਰਡ ਲਈ ਉਹ ਕੇਵਲ ਉਸ ਮੁਲਾਕਾਤ ਨੂੰ ਹੀ ਵਿਸ਼ੇਸ਼ ਥਾਂ ਦੇਣਾ ਚਾਹੁੰਦੇ ਸਨ ਜੋ ਵੱਡੇ ਤੇ ਸਤਿਕਾਰ ਯੋਗ ਯੋਗੀਆਂ ਨਾਲ ਹੋਈ ਸੀ। ਨਾਨਕ ਮਤੇ ਦੇ ਯੋਗੀਆਂ ਨਾਲ ਹੋਈ ਮਿਲਣੀ ਨੂੰ ਤਾਂ ਕਿਸੇ ਇਤਿਹਾਸਕਾਰ

ਨੇ ਵੀ 'ਸਿਧ ਗੋਸ਼ਟਿ' ਦੀ ਰਚਨਾ ਨਾਲ ਨਹੀਂ ਜੋੜਿਆ। ਇਤਿਹਾਸਕਾਰਾਂ ਅਨੁਸਾਰ ਗੋਰਖ ਹਟੜੀ ਵਿਚ ਹੋਏ ਪ੍ਰਸ਼ਨਾਂ ਤੋਂ ਵੀ ਪਤਾ ਲੱਗਦਾ ਹੈ ਕਿ ਏਥੋ ਦੇ ਯੋਗੀ ਭਾਰੇ ਗੌਰੇ ਤੇ ਆਤਮ ਗਿਆਨ ਦੇ ਮੁਤਲਾਸ਼ੀ ਸਨ। ਉਹਨਾਂ ਦਾ ਇਕ ਪ੍ਰਸ਼ਨ ਜਿਸ ਨੂੰ ਗੁਰੂ ਜੀ ਨੇ ਆਪਣੇ ਸ਼ਬਦਾਂ ਵਿਚ ਬਿਆਨ ਕੀਤਾ ਹੈ, ਇਹ ਹੈ :-

'ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ।
ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ।'

(ਰਾਮਕਲੀ ਮਹਲਾ ੧)

ਅਰਥਾਤ : 'ਹੇ ਹਰੀ, ਜਿਸ ਦਰ ਤੇ ਤੂੰ ਵਸਦਾ ਹੈ (ਜਿਥੇ ਤੇਰੇ ਦਰਸ਼ਨ ਹੁੰਦੇ ਹਨ) ਉਹ ਕਿਹੜਾ ਦਰ ਹੈ ? (ਤੇਰੇ ਦਰ ਤਾਂ ਅਨੇਕ ਹਨ) ਉਹਨਾਂ ਅਨੇਕ ਦਰਾਂ ਵਿਚੋਂ ਕਿਹੜੇ ਦਰ ਨੂੰ ਕੋਈ ਅਪਣਾਵੇ ਕਿ ਤੇਰੇ ਦਰਸ਼ਨ ਹੋ ਜਾਣ ? ਜਿਸ ਦਰ ਲਈ ਮੈਂ ਘਰੋਂ ਬਾਹਰ ਉਪਰਾਮ ਹੋ ਕੇ ਭਾਲ ਕਰ ਰਿਹਾ ਹਾਂ, ਉਸ ਦਰ ਦਾ ਪਤਾ ਮੈਨੂੰ ਕੋਈ ਆ ਕੇ ਦੱਸੇ। ਇਸ ਇਕ ਪ੍ਰਸ਼ਨ ਤੋਂ ਹੀ ਗੋਰਖਹਟੜੀ ਦੇ ਯੋਗੀਆਂ ਦੀ ਭਾਰੀ ਗੌਰੀ ਸ਼ਖਸੀਅਤ ਦਾ ਪਤਾ ਲੱਗਦਾ ਹੈ। ਉਹ ਈਸ਼ਵਰਵਾਦੀ ਸੰਤ ਸਨ ਤੇ ਈਸ਼ਵਰ ਦੀ ਪ੍ਰਾਪਤੀ ਨੂੰ ਮੁੱਖ ਰੱਖਦੇ ਸਨ ਤੇ ਗੁਰੂ ਜੀ ਤੋਂ ਰਾਹ ਪੁੱਛਦੇ ਸਨ। 'ਸਿਧ ਗੋਸ਼ਟਿ' ਦੀ ਬਾਣੀ ਵਿਚ ਵੀ 'ਕਿਉਂ ਪਾਈਐ ਗੁਰ ਦਵਾਰੇ', 'ਕਿਉਂ ਕਰਿ ਬੂਝੈ ਪਾਵੈ ਪਾਰ' ਆਦਿਕ ਪ੍ਰਸ਼ਨ ਏਸੇ ਵਿਸ਼ੇ ਤੇ ਹਨ। ਇਤਿਹਾਸਕਾਰਾਂ ਅਨੁਸਾਰ ਗੁਰੂ ਜੀ ਨੇ ਆਪਣੇ ਉੱਤਰ ਵਿਚ ਨਾਮ ਸੰਕਲਪ ਦੀ ਵਿਆਖਿਆ ਖੋਲ੍ਹ ਕੇ ਇਉਂ ਕਰ ਦਿੱਤੀ ਸੀ :-

'ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥
ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ।੨।
ਕਿੰਤੇ ਨਾਮਾ ਅੰਤੁ ਨ ਜਾਣਿਆਂ ਤੁਮ ਸਰਿ ਨਾਹੀ ਅਵਰੁ ਹਰੇ।
ਊਚਾ ਨਹੀਂ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੈ॥੩॥
ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ।
ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ॥੪॥'

(ਰਾਮਕਲੀ ਮਹਲਾ ੧)

ਅਰਥਾਤ : 'ਸਰੀਰ-ਕਿਲੇ ਦੇ ਅੰਦਰ ਹੀ ਈਸ਼ਵਰ ਰਹਿੰਦਾ ਹੈ। ਉਸ ਕਿਲੇ ਦਾ ਦਰਵਾਜਾ ਦੁਖ ਹੈ, ਰਖਵਾਲਾ ਕ੍ਰੋਧ ਹੈ ਤੇ ਤਾਕ ਆਸਾ ਤ੍ਰਿਸ਼ਨਾ ਦੇ ਜੜੇ ਹਨ। ਉਸ ਦੇ ਗਿਰਦ ਮਾਇਆ ਰੂਪ ਖਾਈ ਦਾ ਤ੍ਰਿਸ਼ਨਾ ਜਲ ਹੈ ਤੇ ਇਸ ਜਲ ਵਿਚ ਈਸ਼ਵਰ ਦਾ ਘਰ ਬਣਿਆ ਹੈ (ਇਸ ਤੋਂ ਅਗਾਂਹ ਲੰਘ ਕੇ ਹੀ) ਈਸ਼ਵਰ ਸਤ ਦੇ ਆਸਣ ਤੇ ਬੈਠਾ ਹੋਇਆ ਦਿਸਦਾ ਹੈ। (ਕਿਲੇ ਨੂੰ ਸਰ ਕਹਿਣ ਲਈ) ਨਾਮ ਸਿਮਰਨਾ ਚਾਹੀਦਾ ਹੈ ਪਰ ਕਿਹੜੇ ਨਾਮ ਦਾ ?) ਹੇ ਹਰੀ, ਤੇਰੇ ਕਿਤਨੇ ਹੀ ਨਾਮ ਹਨ, ਇਨ੍ਹਾਂ ਨਾਮਾਂ ਦਾ ਕੋਈ ਅੰਤ ਨਹੀਂ ਤੇ ਤੇਰੇ ਤੁਲ ਹੋਰ ਕੋਈ ਹੈ ਵੀ ਨਹੀਂ (ਜਿਸ ਨੂੰ ਸਾਹਮਣੇ ਰਖ ਕੇ ਤੇਰਾ ਕਿਆਸ ਕੀਤਾ ਜਾ ਸਕੇ)। ਨਾਮ ਕੋਈ ਹੋ ਸਕਦਾ ਹੈ। ਨਾਮ ਨੂੰ ਉੱਚੀ ਕਹਿੰਦੇ ਫਿਰਨ ਦੀ ਵੀ ਲੋੜ ਨਹੀਂ, ਮਨ ਅੰਦਰ ਹੀ ਡੂੰਘਾ ਜਾਣਾ ਹੁੰਦਾ ਹੈ। ਈਸ਼ਵਰ ਹਰ ਦਿਲ ਦੀ ਹਾਲਤ ਜਾਣਦਾ ਹੈ ਤੇ ਜਦੋਂ ਚਾਹੇ ਉਸ ਦਿਲ ਨੂੰ (ਮਿਲਾਪ-ਯੋਗ) ਬਣਾ ਸਕਦਾ ਹੈ। ਜਦ ਤਕ ਜੀਵ ਆਸਾਂ ਵਿਚ ਹੈ ਤਦ ਤਕ ਉਸ ਦੇ ਡਰ ਬਣੇ ਰਹਿੰਦੇ ਹਨ। ਫਿਰ ਉਹ ਈਸ਼ਵਰ ਦਾ ਸਿਮਰਨ ਕਿਵੇਂ ਕਰੇ ? ਹੇ ਨਾਨਕ, ਜਦੋਂ ਜੀਵ ਆਸਾਂ ਵਿਚ ਰਹਿੰਦਾ ਹੋਇਆ ਆਸਾਂ ਰਹਿਤ ਹੋ ਜਾਂਦਾ ਹੈ ਤਾਂ ਹੀ ਉਸ ਨੂੰ ਈਸ਼ਵਰ ਮਿਲਦਾ ਹੈ।'

'ਸਿਧ ਗੋਸ਼ਟਿ' ਦੀ ਬਾਣੀ ਵਿਚ ਵੀ ਨਾਮ ਨੂੰ ਹੀ ਜੀਵਨ ਦੀ ਸਫਲਤਾ ਲਈ ਸਭ ਤੋਂ ਉੱਤਮ ਸਾਧਨ ਦੱਸਿਆ ਗਿਆ ਹੈ। ਇਸ ਦੀਆਂ ਕਈ ਪਉੜੀਆਂ ਵਿਚ ਨਾਮ ਦੀ ਹੀ ਮਹਿਮਾ ਤੇ

ਵਿਆਖਿਆ ਹੈ । ਅੰਤ ਵਿਚ ਗੁਰੂ ਸਾਹਿਬ ਇਉਂ ਬੋਲੇ ਸਨ :-

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥

... ... ... ... ... ... ...

ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ ॥

ਅਰਥਾਤ : 'ਹੇ ਯੋਗੀ ਭਰਾਵਾ, ਸੁਣ, ਅੱਜ ਦੀ ਸਾਰੀ ਵਿਚਾਰ ਦਾ ਸਾਰ ਇਹ ਹੈ ਕਿ ਨਾਮ ਤੋਂ ਬਿਨਾਂ ਯੋਗ ਸਫ਼ਲ ਨਹੀਂ ਹੁੰਦਾ ਨਾਮ ਤੋਂ ਬਿਨਾਂ ਜੋ ਵੀ ਭੇਖ ਹਨ, ਗੁਮਰਾਹ ਹਨ ਤੇ ਹਰੀ ਨੇ ਉਹਨਾਂ ਨੂੰ ਆਪ ਹੀ ਭੁਲੀਂ ਪਾਇਆ ਹੋਇਆ ਹੈ । ਗੋਰਖਹਟੜੀ ਦੀ ਮਿਲਣੀ ਸਮੇਂ ਇਤਿਹਾਸਕਾਰਾਂ ਅਨੁਸਾਰ ਯੋਗੀਆਂ ਦਾ ਇਕ ਹੋਰ ਪ੍ਰਸ਼ਨ 'ਕਿਨ ਬਿਧਿ ਸਾਗਰ ਤਰੀਐ' ਹੈ । ਇਹੋ ਪ੍ਰਸ਼ਨ 'ਸਿਧ ਗੋਸ਼ਟਿ' ਦੀ ਬਾਣੀ ਵਿਚ ਇਉਂ ਪਾਇਆ ਹੈ :-

ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥

ਤੇ ਇਸ ਨਾਲ ਸੰਬੰਧਤ 'ਕਿਉ ਕਰਿ ਬਾਬਾ ਸਰਪਨਿ ਖਾਧਾ' ਅਤੇ ਕਾਲ ਕਾ ਠੀਗਾ ਕਿਉਂ 'ਜਲਾਂਈਅਲੇ' ਆਦਿਕ ਪ੍ਰਸ਼ਨ ਆਏ ਹਨ ।

ਗੋਰਖ ਹਟੜੀ ਅੰਦਰ ਗੋਰਖ ਦੀ ਯਾਦਗਾਰ ਵਿਚ ਇਕ ਮੰਦਰ ਹੈ । 'ਸਿਧ ਗੋਸ਼ਟਿ' ਵਿਚ ਚਰਪਟ ਤੇ ਲੋਹਾਰੀਪਾ ਨਾਮ ਦੇ ਦੋ ਯੋਗੀਆਂ ਦਾ ਜ਼ਿਕਰ ਹੈ ਤੇ ਇਹ ਦੋਵੇਂ ਗੋਰਖ ਦੇ ਹੀ ਚੇਲੇ ਸਨ । ਲੋਹਾਰੀਪਾ ਬਾਬਤ ਤਾਂ ਸਪਸ਼ਟ ਲਿਖਿਆ ਵੀ ਹੈ—'ਗੋਰਖ ਪੂਤੁ ਲੋਹਾਰੀਪਾ ਬੋਲੈ' ਅਰਥਾਤ ਗੋਰਖ ਦਾ ਪੁਤ (ਚੇਲਾ) ਲੋਹਾਰੀਪਾ ਗੁਰੂ ਜੀ ਨੂੰ ਇਕ ਸਵਾਲ ਪੁੱਛਦਾ ਹੈ । ਯੋਗੀ ਚਰਪਟ ਨੌਂ ਨਾਥਾਂ ਵਿਚੋਂ ਇਕ ਹੈ । ਇਸ ਤੋਂ ਇਹ ਅਨੁਮਾਨ ਲੱਗ ਸਕਦਾ ਹੈ ਕਿ ਗੋਰਖ ਹਟੜੀ ਦੇ ਯੋਗੀ ਗੋਰਖ ਪੰਥੀ ਸਨ । ਗੋਰਖ ਨਾਥ ਨਾਵੀ ਸਦੀ ਵਿਚ ਇਕ ਬੜੀ ਕਮਾਈ ਵਾਲੇ ਸਤਿਕਾਰ ਯੋਗ ਹਸਤੀ ਹੋਏ ਹਨ, ਜਿਨ੍ਹਾਂ ਦੀ ਗੱਦੀ ਲੰਮਾ ਸਮਾਂ ਚਲਦੀ ਰਹੀ ਹੈ । ਉਹਨਾਂ ਦੇ ਕਈ ਚੇਲੇ ਗਦੀਵਾਰ ਆਪਣੇ ਨਾਮ ਨਾਲ ਗੋਰਖ ਦਾ ਨਾਮ ਜੋੜੀ ਰਖਦੇ ਸਨ ਜਿਵੇਂ ਫ਼ਰੀਦ ਜੀ ਦੀ ਗਦੀ ਤੇ ਬੈਠੇ ਸ਼ੇਖ ਬ੍ਰਹਮ, ਫ਼ਰੀਦ ਜੀ ਕਹਾਂਦੇ ਸਨ । ਗੋਰਖ ਦੇ ਗੱਦੀਵਰਾਂ ਵਿਚੋਂ ਹੀ ਕਿਸੇ ਗੋਰਖ ਦਾ ਜ਼ਿਕਰ ਕੁਝ ਥਾਵਾਂ ਤੇ ਗੁਰਬਾਣੀ ਵਿਚ ਵੀ ਆਇਆ ਹੈ ।

ਉਤਲੀ ਸਾਰੀ ਵਿਚਾਰ ਤੋਂ ਇਹ ਸਿੱਟਾ ਕਢਣਾ ਵਾਜਬ ਹੀ ਹੈ ਕਿ ਗੋਰਖ ਹਟੜੀ ਦੀ ਮੁਲਾਕਾਤ ਸਮੇਂ ਹੋਈ ਚਰਚਾ ਨੂੰ ਹੀ 'ਸਿਧ ਗੋਸ਼ਟਿ' ਦੀ ਰਚਨਾ ਵਿਚ ਵਰਨਣ ਕੀਤਾ ਗਿਆ ਹੈ ।

ਏਥੇ ਇਹ ਗੱਲ ਕਿ ਗੋਰਖ ਹਟੜੀ ਦੇ ਇਹ ਯੋਗੀ ਸਪਸ਼ਟ ਤੌਰ ਤੇ ਈਸ਼ਵਰਵਾਦੀ ਸਨ ਵਧੇਰੇ ਖੋਲ੍ਹਣ ਦੀ ਲੋੜ ਹੈ ਕਿਉਂਕਿ ਯੋਗੀਆਂ ਦੇ ਸ਼ੂਨਵਾਦ ਨੂੰ ਇਨ੍ਹਾਂ ਯੋਗੀਆਂ ਨਾਲ ਜੋੜ ਕੇ ਕਈ ਵਾਰ ਗਲਤ ਸਿੱਟੇ ਕੱਢੇ ਜਾਂਦੇ ਹਨ । ਸ਼ੂਨ ਦਾ ਅਰਥ ਤਾਂ ਠੀਕ 'ਖਾਲੀ', 'ਸਿਫ਼ਰ' ਜਾਂ 'ਕੁਝ ਵੀ ਨਾਂਹ' ਹੈ ਪਰ ਇਸ ਤੋਂ ਇਹ ਸਿਧ ਨਹੀਂ ਹੋ ਜਾਂਦਾ ਕਿ ਇਹ ਈਸ਼ਵਰ ਦੀ ਅਣਹੋਂਦ ਨੂੰ ਹੀ ਪ੍ਰਗਟ ਕਰਦਾ ਹੈ । ਈਸ਼ਵਰ ਬਾਬਤ ਹਰ ਕਿਆਸ ਮਨੁੱਖੀ ਸਮਝ ਤੋਂ ਪਰੇ ਹੈ ਤੇ ਇਸ ਨੂੰ 'ਇਹ ਨਹੀਂ ਹੈ', 'ਇਹ ਨਹੀਂ ਹੈ' ਆਖ ਕੇ ਹੀ ਸਮਝਾਇਆ ਜਾਂਦਾ ਹੈ, ਪਾਤੰਜਲੀ ਜੀ ਦੇ ਯੋਗ ਸ਼ਾਸਤਰ ਅਨੁਸਾਰ ਵੀ ਈਸ਼ਵਰ ਨੂੰ ਰਿਸ਼ੀਆਂ ਮੁਨੀਆਂ ਦਾ ਗੁਰੂ ਆਖਿਆ ਗਿਆ ਹੈ ਤੇ 'ਤ੍ਰੈ ਕਾਲ ਸਤਿ' ਪ੍ਰਵਾਨ ਕੀਤਾ ਗਿਆ ਹੈ । ਪਰ ਇਹ ਪੁਰਾਣਾ ਕਿਆਸ ਹੈ । ਨਾਥ ਪੰਥੀ ਯੋਗੀਆਂ ਦੀਆਂ ਆਪਣੀਆਂ ਰਚਨਾਵਾਂ ਵਿਚ ਐਸੀਆਂ ਗੋਸ਼ਟੀਆਂ ਹਨ ਜਿਨ੍ਹਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਉਹ ਪਰਮਾਤਮਾ ਦੇ ਵਿਸ਼ਵਾਸੀ ਸਨ, ਨਿਰੇ ਪਾਤੰਜਲੀ ਜੀ ਦੇ 'ਈਸ਼ਵਰ' ਦੇ ਨਹੀਂ । ਮਸਲਨ ਇਕ ਗੋਰਖਦਤ ਗੋਸ਼ਟੀ ਹੈ ਜਿਸ ਵਿਚ ਇਉਂ ਸੁਆਲ ਜੁਆਬ ਦਿੱਤੇ ਹੋਏ ਹਨ :-

ਪ੍ਰਸ਼ਨ : 'ਕੌਣਸ ਗੁਰੂ ਕੌਣਸਿ ਚੇਲਾ ॥
ਕਿਹ ਬਿਧਿ ਹੋਇ ਅਨੰਤ ਸਿਧਾਂ ਸੋ ਮੇਲਾ ॥'

ਉੱਤਰ : 'ਪ੍ਰਮਾਤਮਾ ਸਿ ਗੁਰੂ ਆਤਮ ਚੇਲਾ ॥

ਸਹਜ ਸੁੰਨਿ ਹੋਇਆ ਅਨੰਤ ਸਿਧਾਂ ਸੂ ਮੇਲਾ ॥'

ਸਾਫ਼ ਤੌਰ ਤੇ ਉੱਤਰ ਦੇਣ ਵਾਲਾ ਪਰਮਾਤਮਾ ਵਿਚ ਵਿਸ਼ਵਾਸ ਰੱਖਦਾ ਹੈ, ਆਤਮਾ ਵਿਚ ਵਿਸਵਾਸ ਰੱਖਦਾ ਹੈ, ਪਰਮਾਤਮਾ ਨੂੰ ਗੁਰੂ ਮੰਨਦਾ ਹੈ ਤੇ ਸਹਿਜ ਵਿਚ ਅਪੜ ਕੇ ਗੁਰੂ-ਪਰਮਾਤਮਾ ਦੀ ਪਰਮਾਤਮਾ ਦੀ ਪ੍ਰਾਪਤੀ ਮੰਨਦਾ ਹੈ, ਭਾਵੇਂ ਸਹਿਜ ਦਾ ਸਰੂਪ ਉਸ ਦਾ ਕੁਝ ਵੀ ਹੋਵੇ। ਗੁਰੂ ਸਾਹਿਬ ਨੇ ਆਪ ਵੀ ਪਰਮਾਤਮਾ ਨੂੰ 'ਆਦਿ ਸਚੁ ਜੁਗਾਦਿ ਸਚੁ, ਹੈਭੀ ਸਚੁ ਨਾਨਕ ਹੋਸੀ ਭੀ ਸਚੁ' ਅਰਥਾਤ ਤ੍ਰੈ-ਕਾਲ ਸਤਿ ਆਖ ਕੇ ਉਸ ਨੂੰ ਸਭ ਦਾ ਸ਼ਰੋਮਣੀ ਗੁਰੂ ਇਉਂ ਮੰਨਿਆ ਹੈ :-

'ਅਪਰੰਪਰ ਪਾਰਬ੍ਰਹਮ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥'

(ਸੋਰਠਿ ਮਹਲਾ ੧)

ਗੁਰੂ ਸਾਹਿਬ ਨੇ 'ਸੁੰਨ' ਸ਼ਬਦ ਵੀ ਸ਼ਾਇਦ ਯੋਗੀਆਂ ਤੋਂ ਹੀ ਲਿਆ ਸੀ ਤੇ ਇਸ ਦੀ ਖੁੱਲ੍ਹੀ ਵਰਤੋਂ ਵੀ ਕੀਤੀ ਸੀ। ਇਸ ਸੁੰਨ ਨੂੰ ਉਹਨਾਂ ਨਿਰਗੁਣ ਬ੍ਰਹਮ ਦੇ ਅਰਥਾਂ ਵਿਚ ਵਰਤਿਆ ਸੀ। ਇਸ ਨਿਰਗੁਣ ਦਾ ਅਰਥ ਵੀ ਇਹ ਨਹੀਂ ਕਿ ਉਸ ਦੇ ਕੋਈ ਗੁਣ ਹੀ ਨਹੀਂ ਸਗੋਂ ਇਹ ਹੈ ਕਿ ਉਸ ਦੇ ਗੁਣਾਂ ਨੂੰ ਮਨੁੱਖੀ ਤਜਰਬੇ ਵਿਚ ਆਏ ਗੁਣਾਂ ਰਾਹੀਂ ਸਮਝਿਆ ਨਹੀਂ ਜਾ ਸਕਦਾ, ਇਸ ਵਿਸ਼ੇ ਤੇ 'ਸਿਧ ਗੋਸ਼ਟਿ' ਦੇ ਅੰਦਰ ਵਧੇਰੇ ਖੋਲ੍ਹ ਕੇ ਵਿਚਾਰ ਕੀਤੀ ਗਈ ਹੈ। ਏਥੇ ਕੇਵਲ ਅਸਾਂ ਇਹ ਦਸਣਾ ਹੈ ਕਿ ਭਾਵੇਂ ਯੋਗ ਮਤਿ 'ਈਸ਼ਵਰ' ਦੀ ਹੋਂਦ ਦਾ ਹੀ ਵਿਸ਼ਵਾਸੀ ਹੈ, ਪਰ ਇਹ ਮਤਿ ਬੜਾ ਪੁਰਾਣਾ ਹੈ ਤੇ ਸਮੇਂ ਨਾਲ ਇਸ ਦੇ ਵਿਸ਼ਵਾਸਾਂ ਵਿਚ ਬੜੀਆਂ ਤਬਦੀਲੀਆਂ ਆਂਦੀਆਂ ਰਹੀਆਂ ਹਨ। ਇਹ ਗਲ ਹਰ ਧਰਮ ਉੱਤੇ ਲਾਗੂ ਹੁੰਦੀ ਹੈ ਤੇ ਇਕ ਹੀ ਮਜ਼ਹਬ ਦੇ ਮੰਨਣ ਵਾਲਿਆਂ ਵਿਚ ਖਿਆਲਾਂ ਦੇ ਵਖੇਵੇਂ ਹੁੰਦੇ ਰਹਿੰਦੇ ਹਨ, ਜਿਸ ਦੇ ਕਾਰਨ ਇਕੋ ਮਜ਼ਹਬ ਅੰਦਰ ਅੱਡ-ਅੱਡ ਢਾਣੀਆਂ ਬਣ ਜਾਂਦੀਆਂ ਹਨ, ਜਿਨ੍ਹਾਂ ਦੇ ਪੂਜਾ ਪਾਠਾਂ, ਰਸਮ ਰਿਵਾਜਾਂ, ਵਿਸ਼ਵਾਸਾਂ ਤੇ ਮਰਯਾਦਾਵਾਂ ਵਿਚ ਫ਼ਰਕ ਹੁੰਦੇ ਜਾਂਦੇ ਹਨ। ਮਸਲਨ ਈਸਾਈਆਂ ਵਿਚ ਕੈਥੋਲਿਕਸ ਤੇ ਪ੍ਰਾਟੈਸਟੈਂਟਸ, ਮੁਸਲਮਾਨਾਂ ਵਿਚ ਸ਼ੀਆ ਤੇ ਸੁੰਨੀ, ਸਿੱਖਾਂ ਵਿਚ ਨਾਮ ਧਾਰੀਏ, ਨਿਰਮਲੇ, ਉਦਾਸੀ, ਅਡਨ ਸ਼ਹੀਏ ਆਦਿਕ ਵੱਖ-ਵੱਖ ਫ਼ਿਰਕੇ ਬਣ ਗਏ ਹਨ। ਇਸੇ ਤਰ੍ਹਾਂ ਹੀ ਯੋਗ-ਮਤਿ ਨਾਲ ਵਾਪਰੀ ਹੈ। ਗੁਰੂ ਸਾਹਿਬ ਦੇ ਸਮੇਂ ਤਕ ਯੋਗ-ਮਤਿ ਦੀ ਵਿਚਾਰਧਾਰਾ ਵਿਚ ਕਈ ਤਬਦੀਲੀਆਂ ਆ ਗਈਆਂ ਹੋਈਆਂ ਸਨ। ਯੋਗੀ ਕਈ ਸ਼ਰੇਣੀਆਂ ਵਿਚ ਵੰਡੇ ਗਏ ਸਨ। ਇਕੋ ਨਾਥ ਪੰਥੀਆਂ ਦੇ ਹੀ ਗਿਆਰਾਂ ਫ਼ਿਰਕੇ ਸਨ। ਖੈਰ, ਇਹ ਗੱਲ ਪੱਕੀ ਹੈ ਕਿ ਜਿਹੜੇ ਯੋਗੀ ਗੁਰੂ ਜੀ ਨੂੰ ਗੋਰਖ ਹਟੜੀ ਵਿਚ ਮਿਲੇ ਸਨ ਉਹਨਾਂ ਦੇ ਵਿਸ਼ਵਾਸ ਦਾ ਈਸ਼ਵਰ, ਗੁਰੂ ਜੀ ਦੇ ਵਿਸ਼ਵਾਸ ਦੇ ਪਰਮਾਤਮਾ ਦੇ, ਕਾਫ਼ੀ ਨੇੜੇ ਆ ਚੁੱਕਾ ਸੀ। ਉਸ ਨੂੰ ਭਾਵੇਂ ਉਹ ਅਜੇ ਵੀ ਸ਼ੁਨ ਹੀ ਆਖਦੇ ਸਨ ਪਰ ਉਹਨਾਂ ਦੇ ਪ੍ਰਸ਼ਨਾਂ ਤੋਂ ਸਾਫ਼ ਦਿਸ ਪੈਂਦਾ ਹੈ ਕਿ ਇਹ ਸ਼ੁਨ ਇਕ ਹੋਂਦ ਹੈ ਜਿਸ ਦਾ ਸਰੂਪ ਸਚ ਹੈ। ਮਸਲਨ, ਯੋਗੀ ਪੁੱਛਦੇ ਹਨ : 'ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉਂ ਕਰਿ ਜਾਪਸਿ ਸਾਚਾ ਅਰਥਾਤ' ਜਦੋਂ ਈਸ਼ਵਰ ਦਾ ਰੰਗ, ਭੇਖ ਜਾਂ ਰੂਪ ਹੀ ਨਹੀਂ ਤਾਂ ਉਹ ਸਚਾ ਕਿਵੇਂ ਦਿਸਦਾ ਸੀ ?"

ਆਸਾ ਦੀ ਵਾਰ ਵਿਚ ਜਿਸ ਸ਼ੁੰਨ ਨੂੰ ਬਿਲਕੁਲ ਸਪਸ਼ਟ ਕੀਤਾ ਹੈ :

ਜੋਗੀ ਸੁੰਨਿ ਧਿਆਵਨਿ ਜੇਤੇ ਅਲਖ ਨਾਮ ਕਰਤਾਰੁ ॥
ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥

ਅਰਥਾਤ 'ਜੋਗੀ ਸੁੰਨ ਦੇ ਤਸਵਰ ਦਵਾਰਾ ਉਸ ਨੂੰ ਧਿਆਉਂਦੇ ਹਨ, ਕਰਤਾਰ ਨੂੰ ਅਲਖ ਦਾ ਨਾਮ ਦੇ ਕੇ ਯਾਦ ਕਰਦੇ ਹਨ ਉਹ ਉਸ ਨੂੰ ਸੂਖਮ (ਆਤਮ-ਸਰੂਪ) ਵਾਲਾ (ਇੰਦ੍ਰਿਆਂ ਦਵਾਰਾ ਸਮਝ ਵਿਚ ਨਾ ਆਉਣ ਵਾਲਾ) ਮੰਨਦੇ ਹਨ, ਉਸ ਨੂੰ ਨਿਰੰਜਨ (ਮਾਇਆ ਦੇ ਪ੍ਰਭਾਵ ਤੋਂ ਉੱਚਾ) ਨਾਮ ਦਿੰਦੇ ਹਨ ਪਰ ਧਿਆਨ ਜੋੜਨ ਲਈ ਉਸ ਨੂੰ ਕੋਈ ਸ਼ਰੀਰਕ ਸ਼ਕਲ ਦੇ ਲੈਂਦੇ ਹਨ (ਤੇ ਉਹ ਇਸ ਲਈ ਕਿ ਧਿਆਨ ਜੋੜਨ ਲਈ ਮਨ ਕੋਈ ਠੋਸ ਸਰੂਪ ਮੰਗਦਾ ਹੈ)। ਸੋ ਇਸ ਵਿਚ ਕੋਈ ਸ਼ੱਕ

ਨਹੀਂ ਕਿ ਯੋਗੀਆਂ ਅੰਦਰ ਗੁਰੂ ਸਾਹਿਬ ਦੇ ਸਮੇਂ ਤੋਂ ਵੀ ਢੇਰ ਪਹਿਲਾਂ ਬੜਾ ਪਰਿਵਰਤਨ ਆਉਣਾ ਸ਼ੁਰੂ ਹੋ ਗਿਆ ਹੋਇਆ ਸੀ। ਹੁਣ ਯੋਗੀ ਉਹ ਨਹੀਂ ਸਨ ਜੋ ਪਾਤੰਜਲੀ ਨੇ ਮਿਥੇ ਹੋਏ ਸਨ, ਕੁਝ ਅਗਾਂ ਚਲੇ ਗਏ ਸਨ, ਕੁਝ ਪਿਛੇ ਰਹਿ ਗਏ ਸਨ ਤੇ ਕੁਝ ਚਿਰ ਵਿਚਾਲੇ ਟੱਕਰਾਂ ਮਾਰਦੇ ਫਿਰਦੇ ਸਨ। ਉਹਨਾਂ ਦੀਆਂ ਆਪਣੀਆਂ ਰਚਨਾਵਾਂ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਜਿਸ ਕਿਸਮ ਦੇ ਪ੍ਰਸ਼ਨ ਯੋਗੀਆਂ ਨੇ ਗੁਰੂ ਜੀ ਤੋਂ ਪੁੱਛੇ ਸਨ ਤੇ ਜੋ 'ਸਿਧ ਗੋਸਟਿ' ਵਿਚ ਦਰਜ ਹਨ, ਲਗਭਗ ਉਸੇ ਤਰ੍ਹਾਂ ਦੇ ਪ੍ਰਸ਼ਨ ਉਹ ਆਪਸ ਵਿਚ ਵੀ ਕਰਦੇ ਸਨ, ਭਾਵੇਂ ਉਹਨਾਂ ਦੇ ਉੱਤਰ ਅਜੇ ਵੀ ਸਾਰੇ ਦੇ ਸਾਰੇ ਉਹ ਨਹੀਂ ਸਨ ਜੋ ਗੁਰੂ ਜੀ ਨੇ ਦਿੱਤੇ ਹਨ। ਮਿਸਾਲ ਲਈ ਅਸੀਂ ਮਛਿੰਦਰ ਗੋਰਖ ਬੋਧ 'ਚੋਂ ਪ੍ਰਸ਼ਨ ਤੇ ਉਸ ਦਾ ਉੱਤਰ ਏਥੇ ਦਿੰਦੇ ਹਾਂ :-

ਪ੍ਰਸ਼ਨ : ਕੌਣ ਮੂਲ ਕੌਣ ਬੇਲਾ। ਕੌਣ ਗੁਰੂ ਕੌਣ ਚੇਲਾ।
ਉੱਤਰ : ਮਨ ਮੂਲ ਪਵਨ ਬੇਲਾ ॥ ਸ਼ਬਦ ਗੁਰੂ ਸੁਰਤਿ ਚੇਲਾ ॥

ਏਥੇ ਇਕ ਗੱਲ ਖਾਸ ਨੋਟ ਕਰਨ ਵਾਲੀ ਹੈ ਕਿ ਗੋਰਖ-ਦਤ ਗੋਸ਼ਟੀ ਵਿਚੋਂ ਦਿੱਤੇ ਗਏ ਪਿਛਲੇ ਹਵਾਲੇ ਵਿਚ ਪਰਮਾਤਮਾ ਨੂੰ ਗੁਰੂ ਆਖਿਆ ਗਿਆ ਸੀ ਪਰ ਏਥੇ ਸ਼ਬਦ ਨੂੰ ਗੁਰੂ ਆਖਿਆ ਹੈ।

ਕੁਝ ਵੀ ਹੋਵੇ ਇਸ ਤੋਂ ਇਹ ਸਿੱਟਾ ਤਾਂ ਨਿਕਲਦਾ ਹੀ ਹੈ ਕਿ ਯੋਗ-ਮਤ ਵਿਚ ਕਾਫ਼ੀ ਉਥਲ-ਪੁਥਲ ਹੁੰਦੀ ਰਹੀ ਸੀ। ਪਾਤੰਜਲੀ ਦੇ ਯੋਗ ਵਿਚ ਹਠ ਯੋਗ ਨੂੰ ਕੋਈ ਥਾਂ ਨਹੀਂ ਸੀ ਦਿੱਤੀ ਗਈ; ਸਗੋਂ ਪ੍ਰਾਣਾ-ਯਾਮ ਨੂੰ ਵੀ ਬਾਕਾਇਦਾ ਸਾਇੰਸ ਦਾ ਰੂਪ ਪਿਛੋਂ ਹੀ ਮਿਲਿਆ ਹੈ। ਪਹਿਲਾਂ ਤਾਂ ਇਹ ਮਨ ਨੂੰ ਕੁਝ ਟਿਕਾਉ ਵਿਚ ਲਿਆਉਣ ਦਾ ਇਕ ਸਾਧਨ ਸੀ, ਜਿਵੇਂ ਕਈ ਹੋਰ ਸਾਧਨ ਹੋ ਸਕਦੇ ਹਨ। ਗੁਰੂ ਜੀ ਦੇ ਸਮੇਂ ਤੋਂ ਥੋੜ੍ਹਾ ਹੀ ਪਹਿਲਾਂ ਕਬੀਰ ਜੀ ਹੋਏ ਸਨ ਜੋ ਯੋਗ ਦੀਆਂ ਸਾਧਨਾ ਵੀ ਕਰਦੇ ਰਹੇ ਸਨ ਤੇ ਇਸ ਦੇ ਨਾਲ ਨਾਮ ਦਾ ਸੰਕਲਪ ਵੀ ਪਰਵਾਨ ਕਰ ਚੁੱਕੇ ਸਨ। ਕਬੀਰ ਜੀ ਤੋਂ ਪਹਿਲਾਂ ਨਾਮ ਦੇਵ ਜੀ ਤੇ ਰਵਿਦਾਸ ਜੀ ਆਦਿਕ ਕਈ ਸੰਤ ਭਗਤ ਹੋਏ ਸਨ ਜੋ ਤਰ੍ਹਾਂ ਹੀ ਸੋਚਦੇ ਸਨ ਤੇ ਜਿਨ੍ਹਾਂ ਦੀਆਂ ਰਚਨਾਵਾਂ ਗੁਰੂ ਗ੍ਰੰਥ ਸਾਹਿਬ ਵਿਚ ਚਾੜ੍ਹੀਆਂ ਗਈਆਂ ਸਨ। ਪਰਮਾਤਮਾ ਸਭ ਦੇ ਅੰਦਰ ਵਸਦਾ ਹੈ ਅਤੇ ਉਹ ਨਾਮ ਤੇ ਪਿਆਰ ਦੁਆਰਾ ਸਾਖਿਅਤ ਕੀਤਾ ਜਾ ਸਕਦਾ ਹੈ, ਇਸ ਗਿਆਨ ਨੂੰ ਉਹ ਸਾਰੇ ਅਪਨਾ ਚੁੱਕੇ ਹੋਏ ਸਨ ਉਹ ਇਕ ਤਰ੍ਹਾਂ ਯੋਗੀ ਹੀ ਸਨ ਭਾਵੇਂ ਯੋਗੀਆਂ ਦੀਆਂ ਕਈ ਗੱਲਾਂ ਛੱਡ ਚੁੱਕੇ ਹੋਏ ਸਨ। ਗੁਰੂ ਜੀ ਸਾਹਿਬ ਆਪ ਵੀ ਯੋਗੀ ਸਨ ਤੇ ਮੰਨਦੇ ਵੀ ਸਨ ਕਿ ਉਹ ਯੋਗੀ ਹਨ। ਪਰ ਉਹ ਕੈਸੇ ਯੋਗੀ ਸਨ, ਏਥੇ ਹੀ ਫ਼ਰਕ ਹੋ ਜਾਂਦਾ ਸੀ। ਉਹਨਾਂ ਦੀਆਂ ਨਜ਼ਰਾਂ ਵਿਚ ਤਾਂ ਪਰਮਾਤਮਾ ਆਪ ਵੀ ਇਕ ਯੋਗੀ ਹੀ ਹੈ ਜਿਸ ਦੇ ਦਰਸ਼ਨ ਸੁੰਨ ਮੰਡਲ ਵਿਚ ਅਪੜ ਕੇ ਕਰੀਦੇ ਹਨ :

ਸੁੰਨ ਮੰਡਲ ਇਕੁ ਜੋਗੀ ਬੈਸੇ ॥
ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥ (ਧਨਾਸਰੀ ਮਹਲਾ ੧)

ਕਈ ਥਾਈਂ ਇਸੇ ਯੋਗੀ ਨੂੰ ਸਿਧ ਆਖਿਆ ਹੈ :-

ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥
ਪਰਸਤ ਪੈਰ ਸਿਝਤ ਤੇ ਸੁਆਮੀ ਅਖੁਰ ਜਿਨ ਕਉ ਆਇਆ ॥੧॥
(ਰਾਮਕਲੀ ਮ: ੧)

ਖੈਰ, ਅਸੀਂ ਕਹਿ ਰਹੇ ਸਾਂ ਕਿ ਯੋਗਮਤ ਬਹੁਤ ਬਦਲ ਚੁੱਕਾ ਸੀ ਤੇ ਇਸੇ ਬਦਲੇ ਹੋਏ ਮਤਿ ਤੋਂ ਕਬੀਰ ਜੀ ਤੇ ਨਾਮਦੇਵ ਜੀ ਆਦਿਕ ਕਾਫ਼ੀ ਪ੍ਰਭਾਵਤ ਹੋਏ ਸਨ। ਇਸ ਲਈ 'ਸਿਧ ਗੋਸ਼ਟਿ' ਨੂੰ ਸਮਝਣ ਲਈ ਇਹ ਕਾਫ਼ੀ ਨਹੀਂ ਕਿ ਨਿਰੇ ਪਾਤੰਜਲੀ ਜੀ ਦੇ ਯੋਗ ਸ਼ਾਸਤਰ ਨੂੰ ਮੂਹਰੇ ਰੱਖਿਆ ਜਾਏ। ਯੋਗੀਆਂ ਦੇ ਗੁਰੂ ਜੀ ਤੋਂ ਪੁੱਛੇ ਪ੍ਰਸ਼ਨਾਂ ਤੋਂ ਵੀ ਇਹ ਨਹੀਂ ਸਮਝਣਾ ਚਾਹੀਦਾ ਕਿ ਉਹਨਾਂ ਪ੍ਰਸ਼ਨਾਂ ਦੇ ਉੱਤਰ ਯੋਗੀਆਂ ਨੂੰ ਪਹਿਲਾਂ ਬਿਲਕੁਲ ਹੀ ਪਤਾ ਨਹੀਂ ਸਨ। ਇਹ ਹੋ ਸਕਦਾ ਹੈ ਕਿ ਕਈ ਪ੍ਰਸ਼ਨ

ਜੋਗੀ ਕੇਵਲ ਇਸ ਲਈ ਪੁੱਛਦੇ ਹੋਣ ਕਿ ਗੁਰੂ ਜੀ ਜਿਨ੍ਹਾਂ ਨੂੰ ਉਹ ਇਕ ਮਹਾਨ ਜੋਗੀ ਹੀ ਸਮਝਣ ਲੱਗ ਪਏ ਸਨ, ਤੋਂ ਆਪਣੇ ਸ਼ੰਕਿਆਂ ਦੀ ਨਵਿਰਤੀ ਕਰਾਣ ਅਤੇ ਆਪਣੇ ਕਈ ਖਿਆਲਾਂ ਦੀ ਪ੍ਰੋੜ੍ਹਤਾ ਵੀ ਕਰਾਉਣ। ਉਹ ਆਪ ਸਚੇ ਮੁਤਲਾਸ਼ੀ ਸਨ ਤੇ ਗੁਰੂ ਸਾਹਿਬ ਤੋਂ ਉਹਨਾਂ ਦੇ ਆਪਣੇ ਤਜਰਬਿਆਂ ਵਿਚ ਆਈਆਂ ਗੱਲਾਂ ਦਾ ਲਾਭ ਉਠਾਉਣਾ ਚਾਹੁੰਦੇ ਸਨ।

ਚਲਦੀ ਵਿਚਾਰ ਨੂੰ ਹੋਰ ਅਗਾਂਹ ਤੋਰਨ ਤੋਂ ਪਹਿਲਾਂ ਅਸੀਂ ਏਥੇ ਪਾਤੰਜਲੀ ਜੀ ਦੇ ਯੋਗ ਸ਼ਾਸਤਰ ਵਿਚ ਦਰਸਾਏ ਯੋਗ-ਮਤਿ ਦਾ ਸੰਖੇਪ ਜ਼ਿਕਰ ਕਰਨਾ ਉਚਿਤ ਸਮਝਦੇ ਹਾਂ। ਰਿਸ਼ੀ ਜੀ ਨੇ ਯੋਗ ਦਰਸ਼ਨ ਦੇ ਚਾਰ ਭਾਗ ਬਣਾ ਕੇ ਯੋਗ ਦੀ ਗੁੰਝਲਦਾਰ ਪੱਧਤੀ ਦੀ ਸਾਰੀ ਵਿਆਖਿਆ ਕੀਤੀ ਹੈ। ਪਹਿਲੇ ਭਾਗ ਦਾ ਆਰੰਭ ਏਥੋਂ ਹੁੰਦਾ ਹੈ ਕਿ ਯੋਗ ਕੀ ਹੈ? 'ਯੋਗਸ ਚਿਤ ਵ੍ਰਿਤੀ ਨਿਰੋਧ', ਇਨ੍ਹਾਂ ਚਾਰ ਸ਼ਬਦਾਂ ਰਾਹੀਂ ਯੋਗ ਦਾ ਅਰਥ ਸਮਝਾਇਆ ਗਿਆ ਹੈ। ਇਹ ਮਨ ਅਨਿਸਥਰ ਤੇ ਚੰਚਲ ਹੈ, ਇਸ ਦੀ ਚੰਚਲਤਾ ਨੂੰ ਰੋਕਣਾ ਯੋਗ ਦਾ ਪਹਿਲਾ ਕੰਮ ਹੈ। ਇਸ ਮਨ ਦਾ ਗੁਲਾਮ ਨਹੀਂ ਬਣਨਾ, ਇਸ ਦਾ ਮਾਲਕ ਬਣ ਕੇ ਇਸ ਨੂੰ ਆਪਣੀ ਮਰਜ਼ੀ ਅਧੀਨ ਕਰ ਦੇਣਾ ਹੈ, ਇਸ ਨੂੰ ਆਪਣਾ ਸੇਵਕ ਬਣਾਉਣਾ ਹੈ। ਇਹ ਸੇਵਕ ਹੋਕੇ ਬੜਾ ਗੁਣਕਾਰੀ ਹੈ ਪਰ ਮਾਲਕ ਹੋਕੇ ਗੁਮਰਾਹ ਕਰਦਾ ਹੈ ਤੇ ਅੰਤ ਬਿਲਕੁਲ ਨਸ਼ਟ ਹੀ ਕਰ ਦਿੰਦਾ ਹੈ। ਚਿਤ ਦੀਆਂ ਪੰਜ ਬਿਰਤੀਆਂ ਦਸੀਆਂ ਹਨ ਜਿਨ੍ਹਾਂ ਦਾ ਨਿਰੋਧ ਅਭਿਆਸ ਅਤੇ ਵੈਰਾਗ ਨਾਲ ਕੀਤਾ ਜਾਣਾ ਹੈ। ਇੰਦ੍ਰਿਆਂ ਨੂੰ ਆਪਹੁਦਰੇ ਨਹੀਂ ਰਹਿਣ ਦਿੱਤਾ ਜਾਣਾ। ਜਦੋਂ ਇਹ ਪੂਰੇ ਵਸ ਵਿਚ ਹੋ ਜਾਣਗੇ ਤਾਂ ਹੀ ਇਹ ਸੁਖ ਤੇ ਟਿਕਾਉ ਦਾ ਕਾਰਨ ਬਣ ਸਕਣਗੇ। ਇਹ ਪਹਿਲਾ ਕਦਮ ਹੈ ਮਨ ਨੂੰ ਇਸ ਯੋਗ ਬਣਾਉਣ ਦੇ ਕਿ ਇਹ ਈਸ਼ਵਰ ਦਾ ਹੋ ਕੇ ਚਲੇ ਅਤੇ ਅੰਤ ਨੂੰ ਈਸ਼ਵਰ ਹੀ ਹੋ ਜਾਏ। ਈਸ਼ਵਰ ਇਕ ਖਾਸ ਤਸਵਰ ਦਾ ਪੁਰਸ਼ ਮਿਥਿਆ ਗਿਆ ਹੈ ਜੋ ਪੰਜ ਕਲੇਸ਼ਾਂ ਤੇ ਕਰਮ ਕ੍ਰਿਤ ਦੇ ਸੰਸਕਾਰਾਂ ਤੋਂ ਅਛੋਹ ਰਹਿੰਦਾ ਹੈ। ਈਸ਼ਵਰ ਸਰਬ ਸ਼ਕਤੀਮਾਨ, ਸਰਬ ਕਲਾ ਭਰਪੂਰ, ਸਰਬ ਜਾਨਣਹਾਰ, ਕਰਤਾ ਜਾਂ ਬਿਨਾਸ ਕਰਤਾ ਨਹੀਂ ਹੈ ਭਾਵੇਂ ਬੀਜ ਰੂਪ ਵਿਚ ਇਸ ਨੂੰ ਸਭ ਕੁਝ ਸਮਝਿਆ ਜਾ ਸਕਦਾ ਹੈ। ਉਸ ਨਾਲ ਸੰਬੰਧਿਤ ਹੋਏ ਰਹੱਸਮਈ ਸ਼ਬਦ 'ਓਮ' ਦਾ ਉਚਾਰਨ ਤੇ ਉਸ ਦਾ ਧਿਆਨ ਧਾਰਨ ਦੀ ਹਦਾਇਤ ਵੀ ਹੈ ਪਰ ਇਹ ਕੇਵਲ ਇਸ ਲਈ ਕਿ ਇਸ ਤਰ੍ਹਾਂ ਸਮਾਧੀ ਪ੍ਰਾਪਤ ਕਰਨ ਲਈ ਸਹਾਇਤਾ ਤੇ ਉਤਸ਼ਾਹ ਮਿਲਦਾ ਹੈ। ਦੂਜੇ ਭਾਗ ਵਿਚ ਚਿਤ ਦੇ ਖਿੰਡਾਉ ਦੇ ਜ਼ਿੰਮੇਵਾਰ ਪੰਜ ਕਲੇਸ਼ ਦੱਸੇ ਹਨ। ਜਿਨ੍ਹਾਂ ਨੂੰ ਇਹ ਨਾਉਂ ਦਿੱਤੇ ਜਾ ਸਕਦੇ ਹਨ - ਅਵਿਦਿਆ, ਅਪਣੱਤ-ਅਹਿਸਾਸ, ਸੁੱਖ ਦੀ ਖਿੱਚ, ਦੁੱਖ ਦੀ ਘਿਰਣਾ ਅਤੇ ਜਿਊਣ ਦੀ ਪਕੜ। ਅਵਿਦਿਆ ਨੂੰ ਪਹਿਲੀ ਥਾਂ ਇਸ ਲਈ ਦਿੱਤੀ ਹੈ ਕਿ ਬਾਕੀ ਚਾਰੇ ਕਲੇਸ਼ ਇਸ ਦੇ ਕਾਰਨ ਉਪਜਦੇ ਹਨ, ਇਸ ਭਾਗ ਵਿਚ ਪਾਤੰਜਲੀ ਜੀ ਨੇ ਯੋਗ ਦੇ ਅਸ਼ਟਾਂਗ (ਅਠ ਅੰਗ) ਦਿੱਤੇ ਹਨ ਜੋ ਯੋਗ ਮਾਰਗ ਵਿਚ ਸਹਾਇਕ ਬਣਦੇ ਹਨ। ਇਨ੍ਹਾਂ ਦੇ ਨਾਉਂ ਇਹ ਹਨ—ਯਮ, ਨਿਯਮ, ਆਸਣ, ਪ੍ਰਣਾਯਾਮ, ਪ੍ਰਤਯਾਹਾਰ, ਧਾਰਨਾ, ਧਿਆਨ ਤੇ ਸਮਾਧੀ। ਹਿੰਸਾ, ਝੂਠ, ਚੋਰੀ, ਮੈਲਾ ਆਚਰਨ ਅਤੇ ਬਖ਼ਸ਼ੀਸ਼ ਦੀ ਅਭਿਲਾਸ਼ਾ ਇਨ੍ਹਾਂ ਪੰਜਾਂ ਤੋਂ ਬਚਣਾ ਯਮ ਹੈ। ਸੋਚ (ਸਰੀਰਕ ਤੇ ਮਾਨਸਿਕ ਪਵਿਤਰਤਾ), ਸੰਤੋਖ, ਤਪ (ਤਪੱਸਿਆ), ਆਪਣੇ ਉੱਦਮ ਨਾਲ ਗਿਆਨ ਦੀ ਪ੍ਰਾਪਤੀ, ਆਪਣੇ ਸਾਰੇ ਅਮਲਾਂ ਨੂੰ ਈਸ਼ਵਰ ਦੀ ਭੇਟਾ ਕਰ ਦੇਣਾ ਇਹ ਪੰਜ ਨਿਯਮ ਹਨ। ਯਮ ਤੇ ਨਿਯਮ ਸਦਾਚਾਰ ਲਈ ਮੁੱਢਲੇ ਯਤਨ ਹਨ ਜਿਨ੍ਹਾਂ ਵਿਚ ਸਫਲਤਾ ਪ੍ਰਾਪਤ ਕਰਨ ਤੋਂ ਬਿਨਾਂ ਅਗਾਂਹ ਤੁਰਿਆ ਹੀ ਨਹੀਂ ਜਾ ਸਕਦਾ। ਸੁਚੇਤ ਹੋ ਕੇ ਤੇ ਸੁੱਖ ਸ਼ਾਂਤੀ ਵਿਚ ਟਿਕ ਕੇ ਬੈਠਣਾ ਆਸਣ ਹੈ। ਆਸਣਾ ਦੀ ਕੁੱਲ ਗਿਣਤੀ 84 ਹੈ।

ਚੌਥਾ ਅੰਗ ਹੈ ਪ੍ਰਾਣਾ ਨੂੰ ਸਾਧਣਾ, ਸੁਆਸਾਂ ਦੀ ਗਤੀ ਨੂੰ ਰੋਕਣਾ, ਫਿਰ ਇੰਦ੍ਰਿਆਂ ਨੂੰ ਐਸਾ ਅੰਦਰ ਮੁਖੀ ਕਰਨਾ ਕਿ ਉਨ੍ਹਾਂ ਦਾ ਵਿਸ਼ਿਆਂ ਨਾਲੋਂ ਸੰਬੰਧ ਟੁਟ ਹੀ ਜਾਏ ਤੇ ਮਨ ਆਪਣੇ ਹੀ ਅੰਦਰ ਟਿਕ ਜਾਏ ਇਹ ਪ੍ਰਤਯਹਾਰ ਹੈ। ਚਿਤ ਨੂੰ ਕਿਸੇ ਸਰੂਪ ਤੇ ਟਿਕਾਣਾ ਧਾਰਨਾ ਹੈ, ਇਸ ਨੂੰ ਪਕਾਣਾ ਧਿਆਨ ਹੈ ਤੇ ਹੋਰ ਹਰ ਪਾਸੇ ਤੋਂ ਹਟ ਕੇ ਆਪੇ ਵਿਚ ਲੀਨ ਹੋਣਾ ਸਮਾਧੀ ਹੈ। ਇਸ ਨਾਲ ਗਿਆਨ-

ਵਾਨ ਹੋ ਕੇ ਗਿਆਨ ਰੂਪ ਹੀ ਹੋ ਜਾਣਾ ਹੈ। ਪਹਿਲੇ ਪੰਜ ਅੰਗ, ਯੋਗ ਦੀ ਪ੍ਰਾਪਤੀ ਲਈ ਅਸਿੱਧੇ ਸਹਾਇਕ ਮੰਨੇ ਹਨ ਤੇ ਆਖਰੀ ਤਿੰਨ ਸਿੱਧੇ। ਇਨ੍ਹਾਂ ਆਖਰੀ ਤਿੰਨਾਂ ਨਾਲ ਹੀ ਤੀਜੇ ਭਾਗ ਦਾ ਆਰੰਭ ਹੋ ਜਾਂਦਾ ਹੈ। ਇਸ ਭਾਗ ਵਿਚ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਵਿਸ਼ੇਸ਼ ਹੈ ਤੇ ਚੌਥੇ ਭਾਗ ਵਿਚ ਈਸ਼ਵਰ ਨਾਲ ਅਭੇਦਤਾ ਦੀ ਗੱਲ ਦੱਸੀ ਹੈ। ਤਦੋਂ ਜੀਵ ਆਪੇ ਨੂੰ ਪਛਾਣਦਾ ਹੈ ਤੇ ਉਸੇ ਵਿਚ ਟਿਕ ਜਾਂਦਾ ਹੈ। ਇਹ ਨਿਜ-ਘਰ ਦਾ ਪੂਰਨ ਵਾਸਾ ਹੈ ਤੇ ਯੋਗ ਮਾਰਗ ਦਾ ਆਖਰੀ ਪੜਾਉ ਹੈ।

ਇਹ ਹੈ ਪਾਤੰਜਲੀ ਜੀ ਦੇ ਯੋਗ ਦੀ ਤਸਵੀਰ ਜੋ ਥੋੜ੍ਹੇ ਤੋਂ ਥੋੜ੍ਹੇ ਸ਼ਬਦਾਂ ਵਿਚ ਬਿਆਨ ਕੀਤੀ ਜਾ ਸਕਦੀ ਹੈ। ਵੈਸੇ, ਯੋਗ-ਮਤਿ ਪਾਤੰਜਲੀ ਜੀ ਦੇ ਹੱਥਾਂ ਵਿਚ ਇਕ ਲੰਮੀ ਚੌੜੀ ਤੇ ਗੁੰਝਲਦਾਰ ਪਰ ਬਾਕਾਇਦਾ ਸਾਇੰਸ ਦਾ ਰੂਪ ਲੈ ਚੁੱਕਾ ਸੀ। ਇਸ ਨੂੰ ਤਾਂ ਸਮਝਣਾ ਵੀ ਆਸਾਨ ਨਹੀਂ, ਅਮਲ ਵਿਚ ਲਿਆਣਾ ਤਾਂ ਬਹੁਤ ਹੀ ਕਠਨ ਹੈ। ਜੇ ਅੱਜ ਦੇ ਸਮੇਂ ਵੀ ਕੋਈ ਇਸ ਦਾ ਬੜੇ ਗਹੁ ਨਾਲ ਅਧਿਐਨ ਕਰੇ ਤਾਂ ਵੀ ਬੜੀ ਮੁਸ਼ਕਲ ਨਾਲ ਇਸ ਦੇ ਸਾਰੇ ਅੰਗਾਂ ਦੀ ਡੂੰਘਾਈ ਤੱਕ ਜਾ ਸਕਦਾ ਹੈ। ਪਾਤੰਜਲੀ ਜੀ ਦੀ ਬੌਧਕ ਪ੍ਰਤਿਭਾ ਦਾ ਹਰ ਈਮਾਨਦਾਰ ਆਦਮੀ ਨੂੰ ਕਾਇਲ ਹੋਣਾ ਪੈਂਦਾ ਹੈ, ਭਾਵੇਂ ਉਹ ਰਿਸ਼ੀ ਜੀ ਦੇ ਸਾਰੇ ਵਿਚਾਰਾਂ ਨਾਲ ਸਹਿਮਤ ਨਾ ਹੋਵੇ। ਇਸ ਤੋਂ ਵੀ ਇਨਕਾਰ ਨਹੀਂ ਹੋ ਸਕਦਾ ਕਿ ਜੇ ਕੋਈ ਮਨੁੱਖ ਇਸ ਮਾਰਗ ਦੀਆਂ ਸਾਰੀਆਂ ਮੰਜਲਾਂ ਤੈਅ ਕਰ ਲਵੇ ਤਾਂ ਉਹ ਆਪਣੇ ਸਰੂਪ ਵਿਚ, ਆਪਣੇ ਅਸਲ ਆਪੇ ਵਿਚ ਦਾਖਲ ਹੋ ਸਕਦਾ ਹੈ, ਭਾਵੇਂ ਇਸ ਆਪੇ ਨੂੰ ਉਹ ਆਤਮਾ ਆਖੇ, ਰੱਬ ਆਖੇ, ਈਸ਼ਵਰ ਆਖੇ, ਕਾਇਆ ਦਾ ਹੀ ਕੋਈ ਸੂਖਮ ਸਰੂਪ ਆਖੇ ਜਾਂ ਕੁਝ ਹੋਰ ਆਖੇ। ਯੋਗੀ ਦਾ ਉਪਰਾਲਾ ਭਾਵੇਂ ਕੁਝ ਵੀ ਹੋਵੇ ਉਹ ਆਪੇ ਵਿਚ ਵੜ ਕੇ ਸ਼ਕਤੀਸ਼ਾਲੀ ਹੋ ਸਕਦਾ ਹੈ, ਕਰਾਮਾਤੀ ਹੋ ਸਕਦਾ ਹੈ ਤੇ ਦੁੱਖਾਂ ਕਲੇਸ਼ਾਂ ਤੋਂ ਮੁਕਤ ਵੀ ਹੋ ਸਕਦਾ ਹੈ। ਇਸ ਮਾਰਗ ਵਿਚ ਸਾਰੀਆਂ ਉਹ ਚੀਜ਼ਾਂ ਬੀਜ ਰੂਪ ਵਿਚ ਮੌਜੂਦ ਹਨ ਜੋ ਮਨੁੱਖੀ ਜੀਵਨ ਦੇ ਸ਼ਿਖਰ ਤੱਕ ਪੁਚਾ ਸਕਦੀਆਂ ਹਨ ਤੇ ਮਨ ਦੀ ਕੈਦ ਤੋਂ ਛੁਟਕਾਰਾ ਦੇ ਸਕਦੀਆਂ ਹਨ। ਇਸੇ ਲਈ ਹੀ ਭਾਈ ਗੁਰਦਾਸ ਜੀ ਨੇ ਪਾਤੰਜਲੀ ਜੀ ਨੂੰ 'ਗੁਰਮੁਖ' ਆਖਿਆ ਹੈ ਤੇ ਯੋਗ ਮਤਿ ਦੀ ਪ੍ਰਸੰਸਾ ਵੀ ਕੀਤੀ ਹੈ। ਉਹ ਲਿਖਦੇ ਹਨ :

'ਸੇਖਨਾਗ ਪਾਤੰਜਲੀ ਮਥਿਆ ਗੁਰਮੁਖ ਸਾਸਤ੍ਰ ਨਾਗ ਸੁਨਾਇ ॥
ਵੇਦ ਅਥਰਬਨ ਬੋਲਿਆ ਜੋਗ ਬਿਨਾ ਨਹਿ ਭਰਮ ਚੁਕਾਇ ॥'

ਫਿਰ ਹੋਰ ਇਉਂ ਲਿਖਿਆ ਹੈ :-

ਜਿਉਂ ਕਰਿ ਮੈਲੀ ਆਰਸੀ ਸਿਕਲ ਬਿਨਾ ਨਹ ਮੁਖ ਦਿਖਾਇ ॥
ਜੋਗ ਪਦਾਰਥ ਨਿਰਮਲਾ ਅਨਹਦ ਧੁਨ ਅੰਦਰ ਲਿਵ ਲਾਇ ॥

ਆਖਰ, ਜੋਗ ਦਾ ਮਨੋਰਥ ਤਾਂ ਹੈ ਆਪਣੇ ਹੀ ਅੰਦਰ ਜਾਣਾ ਤੇ ਅਪਨੇ ਹੀ ਸਰੂਪ ਦੀ ਪਛਾਣ ਕਰਨੀ। ਧਾਰਨਾ, ਧਿਆਨ ਤੇ ਸਮਾਧੀ ਇਸ ਮਨੋਰਥ ਦੀ ਪੂਰਤੀ ਲਈ ਹੀ ਤਾਂ ਹਨ। ਯਮ ਤੇ ਨਿਯਮ ਇਸ ਮਾਰਗ ਦੇ ਪਹਿਲੇ ਦੋ ਅੰਗ ਕਿਤਨੇ ਕੀਮਤੀ ਹਨ ਜੋ ਸਦਾਚਾਰਕ ਜੀਵਨ ਬਣਾਉਂਦੇ ਹਨ ਤੇ ਜਿਨ੍ਹਾਂ ਤੋਂ ਬਿਨ੍ਹਾਂ ਅੰਤਰ-ਆਤਮੇ ਜਾਇਆ ਹੀ ਨਹੀਂ ਜਾ ਸਕਦਾ। ਗੁਰੂ ਸਾਹਿਬ ਨੇ ਆਪ ਇਸ ਗੱਲ ਨੂੰ ਇਉਂ ਸਮਝਾਇਆ ਸੀ :

'ਸੁਚਿ ਹੋਵੈ ਤਾ ਸਚੁ ਪਾਈਐ।' (ਆਸਾ ਮਹਲਾ ੧)

ਫਿਰ ਹੋਰ :

'ਸੂਚੈ ਭਾਂਡੈ ਸਾਚੁ ਸਮਾਵੈ।' (ਸੋਰਠਿ ਮਹਲਾ ੧)

ਸੱਚੀ ਗੱਲ ਇਹ ਹੈ ਕਿ ਮਾਨਸਿਕ ਪਵਿੱਤਰਤਾ ਤੇ ਸ਼ੁੱਧ ਹਿਰਦਾ ਅਸਲ ਆਪੇ ਦੇ ਆਪਣੇ ਹੀ ਅੰਗ ਹਨ। ਜੋ ਅਪਵਿਤਰ ਹੈ ਉਹ ਨਿਰੋਲ ਆਪਾ ਹੁੰਦਾ ਹੀ ਨਹੀਂ। ਗੁਰੂ ਸਾਹਿਬ ਨੇ ਤਪਸਵੀਆਂ ਅਤੇ ਉਦਾਸੀਆਂ ਨੂੰ ਆਪਾ ਚੀਨਣ ਦੇ ਹੀ ਰਾਹੇ ਪਾਇਆ ਸੀ। ਉਹ ਕਹਿੰਦੇ ਸਨ।

ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥੪॥ (ਆਸਾ ਮਹਲਾ ੧)

ਇਸ ਆਪੇ ਨੂੰ ਉਹ ਪਰਮਾਤਮਾ ਦਾ ਨਾਮ ਦਿੰਦੇ ਸਨ ਤੇ ਉਹ ਕਹਿੰਦੇ ਸਨ ਕਿ ਆਪੇ ਦੀ ਸੋਝੀ ਪਰਮਾਤਮਾ ਦੀ ਹੀ ਸੋਝੀ ਹੈ ਕਿਉਂਕਿ ਆਤਮਾ ਜੋਤਿ-ਸਰੂਪ ਹੈ

ਜਿਨੀ ਆਤਮ ਚੀਨਿਆ ਪਰਮਾਤਮ ਸੋਈ। (ਆਸਾ ਮਹਲਾ ੧)

ਫਿਰ ਹੋਰ :

ਆਪੁ ਬੀਚਾਰੇ ਸੋ ਪਰਖੈ ਹੀਰਾ ॥ (ਆਸਾ ਮਹਲਾ ੧)

ਅਰਥਾਤ ਜੋ ਆਪੇ ਨੂੰ ਵਿਚਾਰ ਲੈਂਦਾ ਹੈ ਉਹ ਹਰੀ-ਹੀਰੇ ਨੂੰ ਪਰਖ ਲੈਂਦਾ ਹੈ।

ਇਹ ਹੀਰਾ ਹਰਿ ਮਨੁੱਖ ਦੇ ਅੰਦਰ ਵਸਦਾ ਹੈ। ਆਪ ਫੁਰਮਾਉਂਦੇ ਹਨ :

ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ। (ਆਸਾ ਮਹਲਾ ੧)

ਤੇ ਉਸ ਦੀ ਭਾਲ ਵੀ ਅੰਦਰ ਹੀ ਕੀਤੀ ਜਾਣੀ ਹੈ। ਇਸੇ ਆਤਮਾ ਜਾਂ ਆਪੇ ਰਾਹੀਂ ਹੀ ਉਸ ਪਰਮ-ਆਤਮਾ ਦੇ ਦਰਸ਼ਨ ਪ੍ਰਾਪਤ ਕਰਨੇ ਹਨ :

ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟਿ ਭੀਤਰਿ ਦੇਖੁ ਮੁਰਾਰੀ ਜੀਉ।
(ਸੋਰਠਿ ਮਹਲਾ ੧)

ਉਹ ਅਜੋਨੀ ਹੈ, ਸਤਿ ਹੈ, ਅਪਾਰ ਹੈ, ਅਗਮ ਅਗੋਚਰ ਹੈ ਪਰ ਫਿਰ ਵੀ ਉਸ ਦੇ ਦਰਸ਼ਨ ਆਪਣੀ ਹੀ ਆਤਮਾ ਰਾਹੀਂ ਅੰਦਰ ਹੋ ਸਕਦੇ ਹਨ। ਗੁਰੂ ਜੀ ਤਾਂ ਇਹ ਦਾਅਵਾ ਕਰਦੇ ਸਨ ਕਿ ਉਹਨਾਂ ਇਹ ਦਰਸ਼ਨ ਪ੍ਰਾਪਤ ਕਰ ਲਏ ਹੋਏ ਹਨ :

ਅਗਮੁ ਅਗੋਚਰੁ ਰੂਪੁ ਨ ਰੇਖਿਆ ॥
ਖੋਜਤ ਖੋਜਤ ਘਟਿ ਘਟਿ ਦੇਖਿਆ ॥ (ਬਿਲਾਵਲ ਮਹਲਾ ੧)

ਅਰਥਾਤ : ਹਰੀ ਅਗਮ ਹੈ, ਅਗੋਚਰ ਹੈ ਤੇ ਉਸ ਦੀ ਰੂਪ ਰੇਖਾ ਵੀ ਕੋਈ ਨਹੀਂ ਪਰ ਉਸ ਨੂੰ ਖੋਜਦਿਆਂ ਖੋਜਦਿਆਂ ਮੈਂ ਘਟਿ ਘਟਿ ਵਿਚ ਵੇਖ ਲਿਆ ਹੈ।

ਉਹ ਏਥੋਂ ਤਕ ਵੀ ਕਹਿੰਦੇ ਸਨ ਕਿ ਮਨੁੱਖਾ ਜੀਵਨ ਨੂੰ ਸਫਲ ਤੇ ਸੁਖਦਾਈ ਬਨਾਉਣ ਲਈ ਹਰੀ ਨੂੰ ਆਪਣੇ ਅੰਦਰ ਵੇਖ ਲੈਣਾ ਬਹੁਤ ਜ਼ਰੂਰੀ ਸ਼ਰਤ ਹੈ। ਆਤਮਾ ਪਰਮਾਤਮਾ ਤੋਂ ਹੀ ਨਿਕਲੀ ਹੈ ਤੇ ਜਿੰਨਾ ਚਿਰ ਇਹ ਉਸ ਤੋਂ ਟੁੱਟੀ ਰਹਿੰਦੀ ਹੈ, ਸੁਖੀ ਨਹੀਂ ਹੋ ਸਕਦੀ ਜਿਵੇਂ ਪਦਾਰਥਕ ਦੁਨੀਆਂ ਦੇ ਕਾਨੂੰਨ ਹਨ - ਧਰਤੀ ਹਰ ਚੀਜ਼ ਨੂੰ ਆਪਣੇ ਵੱਲ ਖਿਚਦੀ ਹੈ, ਕਣਕ ਬੀਜਿਆਂ ਕਣਕ ਹੀ ਉਗਦੀ ਹੈ, ਸੂਰਜ ਸਦਾ ਪੂਰਬ ਤੋਂ ਹੀ ਚੜ੍ਹਦਾ ਹੈ - ਤਿਵੇਂ ਆਤਮ ਮੰਡਲ ਦੇ ਆਪਣੇ ਕਾਨੂੰਨ ਹਨ। ਉਹਨਾਂ ਵਿਚੋਂ ਵੱਡਾ ਕਾਨੂੰਨ ਇਹੋ ਹੈ ਕਿ ਹਰੀ ਨਾਲ ਇਕ-ਸੁਰ ਹੋਣ ਤੋਂ ਬਿਨਾਂ ਆਤਮਾ ਭਟਕਦੀ ਰਹਿੰਦੀ ਹੈ ਤੇ ਆਵਾਗਵਨ ਦੇ ਚੱਕਰ ਕਟਦੀ ਹੈ :-

ਸੋ ਜੀਵਿਆ ਜਿਸ ਮਨਿ ਵਸਿਆ ਸੋਇ ॥
ਨਾਨਕ ਅਵਰੁ ਨਾ ਜੀਵੈ ਕੋਇ ॥ (ਮਾਝ ਮਹਲਾ ੧)

ਅਰਥਾਤ : 'ਜਿਉਂਦਾ ਸਹੀ ਅਰਥਾਂ ਵਿਚ ਉਹ ਹੈ, ਜਿਸ ਅੰਦਰ ਰੱਬ ਆ ਵੱਸਦਾ ਹੈ, ਹੋਰ ਕੋਈ ਵੀ ਨਹੀਂ ਜਿਉਂਦਾ, ਹੇ ਨਾਨਕ ॥'

ਕੀ ਵਿਸਰਹਿ ਦੁਖੁ ਬਹੁਤਾ ਲਾਗੈ ॥
ਦੁਖੁ ਲਾਗੈ ਤੂੰ ਵਿਸਰਿ ਨਹੀ ॥ (ਆਸਾ ਮਹਲਾ ੧)

ਅਰਥਾਤ : 'ਤੂੰ ਮੈਨੂੰ ਕਿਉਂ ਵਿਸਰਦਾ ਹੈਂ ? ਵਿਸਰਿਆਂ ਦੁੱਖ ਬਹੁਤਾ ਹੋ ਜਾਂਦਾ ਹੈ। ਕਿਉਂਕਿ ਦੁੱਖ ਬਹੁਤਾ ਹੋ ਜਾਂਦਾ ਹੈ, ਇਸ ਲਈ ਤੂੰ ਮੈਨੂੰ ਨ ਵਿਸਰ।' ਜਿਥੋਂ ਤੱਕ ਮਨ ਨੂੰ ਕਾਬੂ ਵਿਚ ਲਿਆਣ ਦਾ ਮਨੋਰਥ ਹੈ ਉਸ ਨਾਲ ਵੀ ਗੁਰੂ ਜੀ ਦਾ ਯੋਗੀਆਂ ਨਾਲ ਪੂਰਾ ਪੂਰਾ ਇਤਫ਼ਾਕ ਹੈ, ਭਾਵੇਂ ਇਹ ਠੀਕ

ਹੈ ਕਿ ਜੇਹੜੇ ਸਾਧਨ ਇਸ ਮਨੋਰਥ ਦੀ ਪੂਰਤੀ ਲਈ ਯੋਗੀ ਵਰਤਦੇ ਸਨ ਉਹਨਾਂ ਨਾਲ ਗੁਰੂ ਜੀ ਦਾ ਇਤਫ਼ਾਕ ਨਹੀਂ ਇਨ੍ਹਾਂ ਸਾਧਨਾਂ ਨੂੰ ਉਹ ਕਠਨ ਤੇ ਗ਼ੈਰ-ਕੁਦਰਤੀ ਸਮਝਦੇ ਸਨ। ਪਰ ਜੇ ਕੋਈ ਇਨ੍ਹਾਂ ਸਾਧਨਾਂ ਦੀ ਵਰਤੋਂ ਕਰਕੇ ਵੀ ਅਪਨੇ ਮਨ ਵਿਚੋਂ ਬੇਥਵੀਆਂ ਖ਼ਾਹਿਸ਼ਾਂ ਤੇ ਹਾਨੀਕਾਰਕ ਰੁਚੀਆਂ ਦਾ ਤਿਆਗ ਕਰ ਸਕੇ ਤਾਂ ਉਸ ਨੂੰ ਵੀ ਉਹ ਸ਼ਾਬਾਸ਼ ਹੀ ਦਿੰਦੇ ਸਨ। ਅਸਲ ਵਿਚ ਸਾਰੇ ਅਧਿਆਤਮਕ-ਪਾਧੀਆਂ ਨੇ ਮਨ ਨੂੰ ਵਸ ਕਰਨ ਤੇ ਜ਼ੋਰ ਦਿੱਤਾ ਹੈ। ਮਨ ਅੰਦਰ ਸਭ ਸ਼ਕਤੀਆਂ ਮੌਜੂਦ ਹਨ ਪਰ ਇਨ੍ਹਾਂ ਸ਼ਕਤੀਆਂ ਨੂੰ ਪ੍ਰਾਪਤ ਕਰਨ ਲਈ ਪਹਿਲਾਂ ਮਨ ਨਾਲ ਘੁਲਣਾ ਪੈਂਦਾ ਹੈ। ਗੁਰੂ, ਪੀਰ, ਪੈਗੰਬਰ, ਅਵਤਾਰ, ਸਿੱਧ, ਨਾਥ ਤੇ ਯੋਗੀ ਸਭ ਇਸ ਮਨ ਨਾਲ ਘੁਲ ਕੇ ਹੀ ਆਤਮਕ ਉਚਤਾ ਪ੍ਰਾਪਤ ਕਰ ਸਕੇ ਸਨ। ਇਸ ਘੋਲ ਵਿਚ ਉਹਨਾਂ ਦੇ ਰਾਹਾਂ ਵਿਚ ਫ਼ਰਕ ਹੋ ਸਕਦਾ ਹੈ ਪਰ ਉਹਨਾਂ ਦਾ ਮਨੋਰਥ, ਉਹਨਾਂ ਦਾ ਨਿਸ਼ਾਨਾ, ਤਾਂ ਠੀਕ ਹੈ। ਆਸਣ ਤੇ ਪ੍ਰਾਣਾਯਾਮ ਦੁਆਰਾ ਸੁਆਸਾਂ ਨੂੰ ਸਾਧਨਾ ਮਨ ਨੂੰ ਟਿਕਾਓ ਵਿਚ ਲਿਆਉਣ ਦੇ ਹੀ ਯਤਨ ਹਨ ਤੇ ਪ੍ਰਤਯਾਹਾਰ ਇੰਦ੍ਰਿਆਂ ਨੂੰ ਅੰਦਰਮੁਖੀ ਕਰਕੇ ਵਿਸ਼ਿਆਂ ਤੋਂ ਬਚਾਣ ਦਾ ਹੀ ਉਪਰਾਲਾ ਹੈ। ਕੀ ਮਨ ਦੀਆਂ ਵਿਸ਼ੇ ਵਿਕਾਰਾਂ ਵਲ ਦੌੜਾਂ ਤੋਂ ਇਸ ਮਨ ਨੂੰ ਬਚਾ ਕੇ ਰੱਖਣ ਦੀ ਹਦਾਇਤ ਗੁਰੂ ਸਾਹਿਬ ਨੇ ਆਪ ਥਾਂ ਥਾਂ ਨਹੀਂ ਕੀਤੀ ?

ਪਹਿਲਾਂ ਜਪੁਜੀ ਵਿਚ ਹੀ ਕਹਿਆ ਹੈ :

ਮਨਿ ਜੀਤੈ ਜਗੁ ਜੀਤੁ ॥

ਅਰਥਾਤ : ਜੋ ਮਨ 'ਚ ਉਠਦੀਆਂ ਨੀਵੀਆਂ ਲਹਿਰਾਂ ਤੇ ਕਾਬੂ ਪਾ ਲੈਂਦਾ ਹੈ ਉਹ ਮਾਨੋ ਜਗਤ ਨੂੰ ਹੀ ਜਿਤ ਲੈਂਦਾ ਹੈ। (ਫਿਰ ਜਗਤ ਦੀ ਕੋਈ ਚੀਜ਼ ਉਸ ਨੂੰ ਦਬੇਲ ਨਹੀਂ ਬਨਾਂਦੀ) ਫਿਰ ਹੋਰ ਕਿਹਾ ਹੈ :

ਮਨ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥
ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ ॥ ੧ ॥

(ਆਸਾ ਮਹਲਾ ੧)

ਜੋ ਮਨ ਨੂੰ ਵਸ ਕਰ ਲੈਂਦਾ ਹੈ ਉਹ ਗਿਆਨਵਾਨ ਹੋ ਜਾਂਦਾ ਹੈ :

ਮਨ ਚੂਰੇ ਖਟੁ ਦਰਸਨ ਜਾਣੁ ॥ (ਆਸਾ ਮਹਲਾ ੧)

ਪਰ ਮਨ ਨੂੰ ਚੂਰਨ ਲਈ ਗੁਰੂ ਜੀ ਕਠਿਨ ਸਾਧਨਾ ਦੇ ਰਾਹੇ ਨਹੀਂ ਪਾਂਦੇ। ਆਪ ਕਹਿੰਦੇ ਹਨ :-

ਅਕੁਲ ਨਿਰੰਜਨ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ ॥

(ਭੈਰਉ ਮਹਲਾ ੧)

ਉਹ ਅਕਲੁ ਨਿਰੰਜਨ ਦਾ ਪ੍ਰੇਮ, ਨਾਮ ਦੁਆਰਾ ਜਗਾ ਕੇ ਮਨ ਨੂੰ ਸ਼ਕਤੀਸ਼ਾਲੀ ਬਣਾਉਂਦੇ ਹਨ ਤੇ ਫਿਰ ਮਨ ਦੀ ਆਪਣੀ ਹੀ ਜਾਗ੍ਰਤੀ ਨਾਲ ਮਨ ਦੀਆਂ ਕਮਜ਼ੋਰੀਆਂ ਤੋਂ ਫਤਹਿ ਪਾਣਾ ਦੱਸਦੇ ਹਨ। ਇਹ ਐਸਾ ਕੁਦਰਤੀ ਤੇ ਸੁਖੈਣ ਰਾਹ ਹੈ ਜੋ ਨਿਰੇ ਸਾਧਾਂ, ਸਿਧਾਂ, ਯੋਗੀਆਂ ਤੇ ਨਾਥਾਂ ਲਈ ਰਾਖਵਾਂ ਨਹੀਂ, ਇਸ ਰਾਹ ਤੇ ਹਰ ਕੋਈ ਤੁਰ ਸਕਦਾ ਹੈ। ਇਹ ਪ੍ਰੇਮਾ-ਭਗਤੀ ਦਾ ਮਾਰਗ ਹੈ, ਇਹ ਹੱਠਾਂ ਦਾ ਰਾਹ ਨਹੀਂ, ਇਹ ਆਪੇ ਨੂੰ ਕੋਹਣ ਦਾ ਰਾਹ ਨਹੀਂ। ਇਸ ਨੂੰ ਗੁਰੂ ਜੀ ਸਹਜ ਯੋਗ ਦਾ ਨਾਮ ਦਿੰਦੇ ਹਨ। ਇਹ ਅਮਲੀ ਜੀਵਨ ਵਿਚ ਵਰਤੀਣ ਵਾਲਾ ਜੋਗ ਹੈ। ਖੈਰ, ਸਾਡਾ ਭਾਵ ਏਥੇ ਏਨਾ ਹੀ ਹੈ ਕਿ ਬਾਵਜੂਦ ਇਸ ਫ਼ਰਕ ਦੇ ਤੇ ਕੁਝ ਹੋਰ ਫ਼ਰਕਾਂ ਦੇ, ਗੁਰੂ ਜੀ ਦੇ ਮਨ ਅੰਦਰ ਯੋਗ-ਮਤਿ ਦੀ ਕਦਰ ਹੈ। ਹੋਵੇ ਵੀ ਕਿਉਂ ਨਾਂਹ, ਇਹ ਰਾਹ ਭਾਵੇਂ ਆਸਾਨ ਨਹੀਂ ਹੈ, ਪਰ ਯੋਗ-ਢੰਗ ਨਾਲ ਮਨ ਨੂੰ ਚੂਰ ਕੇ ਆਪੇ ਦੀ ਸੋਝੀ ਕਰ ਲੈਣੀ ਕੋਈ ਥੋੜ੍ਹੀ ਜਿਹੀ ਪ੍ਰਾਪਤੀ ਨਹੀਂ। ਗੁਰੂ ਜੀ ਦੀ ਸੋਚਣੀ ਦਾ ਇਹ ਇਕ ਵਿਸੇਸ਼ ਖਾਸਾ ਵੀ ਹੈ ਕਿ ਉਹ ਸਾਂਝ ਤੇ ਜ਼ੋਰ ਦਿੰਦੇ ਸਨ ਤੇ ਛੋਟੇ ਮੋਟੇ ਫ਼ਰਕਾਂ ਨੂੰ ਨਜ਼ਰ ਅੰਦਾਜ਼ ਕਰ ਦਿੰਦੇ ਸਨ। ਉਹ ਦੂਜਿਆਂ ਦੇ ਦ੍ਰਿਸ਼ਟੀਕੋਣ ਨੂੰ ਬੜੇ ਵੱਡੇ ਦਿਲ ਤੇ ਹਮਦਰਦੀ ਨਾਲ ਵੇਖਦੇ

ਸਨ। ਉਨ੍ਹਾਂ ਦੇ ਆਪਣੇ ਸਮੇਂ ਦੇ ਗੋਰਖ ਪੰਥੀ ਤੇ ਖਾਸ ਕਰਕੇ ਗੋਰਖ ਹਟੜੀ ਦੇ ਯੋਗੀ ਬਹੁਤ ਬਦਲ ਚੁੱਕੇ ਸਨ ਤੇ ਗੁਰੂ ਜੀ ਦੇ ਹੋਰ ਵੀ ਨੇੜੇ ਹੋ ਗਏ ਸਨ।

ਨਾਥ ਪੰਥੀ ਜੋਗੀਆਂ ਦੇ ਮੁਖੀ ਨੂੰ ਨਾਥ ਕਿਹਾ ਜਾਂਦਾ ਸੀ। ਨਾਥ ਗਿਣਤੀ ਵਿਚ ਗਿਆਰਾਂ ਹੀ ਹੋਏ ਸਨ। ਜਿਹੜੇ ਯੋਗੀ ਯੋਗ ਮਾਰਗ ਅੰਦਰ ਪੂਰਣਤਾ ਤਕ ਪੁੱਜ ਜਾਂਦੇ ਸਨ, ਉਹਨਾਂ ਨੂੰ ਸਿਧ ਆਖਿਆ ਜਾਂਦਾ ਸੀ, ਜਿਨ੍ਹਾਂ ਦੀ ਗਿਣਤੀ 84 ਹੀ ਦੱਸੀ ਗਈ ਹੈ। ਇਹ ਮਾਰਗ ਬਹੁਤ ਹੀ ਕਠਿਨ ਹੈ ਤੇ ਇਸ ਤੇ ਤੁਰ ਕੇ ਤੋੜ ਨਿਭਣ ਵਾਲੇ ਵੀ ਵਿਰਲੇ ਹੀ ਹੁੰਦੇ ਸਨ। ਯੋਗੀਆਂ ਦਾ ਗੁਰੂ ਵਿਚ ਵੀ ਵਿਸ਼ਵਾਸ ਸੀ ਤੇ ਇਹ ਵਿਸ਼ਵਾਸ ਇਸ ਲਈ ਵੀ ਸੀ ਕਿ ਯੋਗ ਐਸਾ ਕਠਿਨ ਮਾਰਗ ਹੈ, ਜਿੱਥੇ ਪਾਂਧੀ ਨੂੰ ਅਗਵਾਈ ਦੀ ਸਦਾ ਹੀ ਲੋੜ ਹੈ, ਨਾਥ ਪੰਥੀਏ ਸ਼ਿਵ ਨੂੰ ਆਦਿ ਗੁਰੂ ਦੇ ਤੌਰ ਤੇ ਮੰਨਦੇ ਸਨ ਤੇ ਆਦਰ ਪਿਆਰ ਨਾਲ ਉਸ ਨੂੰ ਆਦਿ ਨਾਥ ਦਾ ਨਾਮ ਦਿੰਦੇ ਸਨ। ਬਾਵਜੂਦ ਇਸ ਗੱਲ ਦੇ ਕਿ ਇਸ ਮਾਰਗ ਤੇ ਤੁਰਨਾ ਕਠਿਨ ਹੈ, ਯੋਗ ਮਤਿ ਨੂੰ ਬੜਾ ਹੀ ਸਤਿਕਾਰ ਮਿਲਦਾ ਰਹਿੰਦਾ ਹੈ ਤੇ ਇਹ ਇਸ ਲਈ ਵੀ ਕਿ ਯੋਗੀਆਂ ਨੂੰ ਕਰਾਮਾਤੀ ਸਮਝਿਆ ਜਾਂਦਾ ਸੀ ਤੇ ਕਈ ਲੋਕ ਉਹਨਾਂ ਤੋਂ ਡਰਦੇ ਵੀ ਸਨ ਤੇ ਆਪਣੀਆਂ ਲੋੜਾਂ ਪੂਰੀਆਂ ਕਰਾਉਣ ਲਈ ਉਹਨਾਂ ਦੀ ਸੇਵਕੀ ਵੀ ਕਰਦੇ ਸਨ।

ਨਾਥ ਪੰਥੀ ਹਠ ਯੋਗ ਦੀ ਸਾਧਨਾ ਵੀ ਕਰਦੇ ਸਨ। ਇਸ ਵਿਚ ਪ੍ਰਾਣਾਯਾਮ ਦਾ ਉਹ ਅਮਲ ਸ਼ਾਮਲ ਹੈ, ਜਿਸ ਵਿਚ ਤਿੰਨ ਨਾੜੀਆਂ ਦੀ ਵਰਤੋਂ ਕੀਤੀ ਜਾਂਦੀ ਸੀ—ਇੜਾ (ਗੰਗਾ ਜਾਂ ਚੰਦ੍ਰਮਾ), ਪਿੰਗਲਾ (ਜਮਨਾ ਜਾਂ ਸੂਰਜ), ਸੁਖਮਨਾ (ਸਰਸਵਤੀ) ਸੁਆਸਾਂ ਨੂੰ ਖਬੀ ਸੁਰ (ਇੜਾ) ਦਵਾਰਾ ਚੜ੍ਹਨਾ ਸੁਖਮਨਾਂ ਵਿਚ ਰੋਕਣਾ ਤੇ ਸੱਜੀ ਸੁਰ (ਪਿੰਗਲਾ) ਰਾਹੀਂ ਬਾਹਰ ਕਢਿਆ ਜਾਣਾ ਹੁੰਦਾ ਸੀ। ਪ੍ਰਾਣਾਯਾਮ ਦੀ ਕਿਰਿਆ ਨਾਲ ਸੁਆਸਾਂ ਦੀ ਕਿਰਿਆ ਦਾ ਜੋੜਿਆ ਗਿਆ ਹੋਣਾ ਬੜੇ ਭੁਲੇਖੇ ਦਾ ਕਾਰਨ ਬਣਿਆ ਰਹਿਆ ਹੈ। ਯੋਗ-ਮਤ ਅਨੁਸਾਰ ਇਹ ਕਿਆਸ ਬੁਨਿਆਦੀ ਤੌਰ ਤੇ ਹੀ ਗਲਤ ਹੈ ਕਿ ਪ੍ਰਾਣ ਸੁਆਸਾਂ ਜਾਂ ਹਵਾ ਦਾ ਸੁਖਮਨਾ ਨਾਮ ਹੈ। ਪ੍ਰਾਣ ਸਾਰੇ ਵਿਸ਼ਵ ਵਿਚ ਵਰਤ ਰਹੀ ਸ਼ਕਤੀ ਹੈ। ਜਿਥੇ ਵੀ ਜ਼ਿੰਦਗੀ ਚਲ ਰਹੀ ਹੈ ਜਾਂ ਜਿਥੇ ਕੋਈ ਪਦਾਰਥ ਹਰਕਤ ਵਿਚ ਹੈ, ਉਥੇ ਪ੍ਰਾਣ ਦਾ ਹੀ ਪ੍ਰਗਟਾਵਾ ਹੋ ਰਹਿਆ ਹੁੰਦਾ ਹੈ। ਧਰਤੀ ਦੀ ਕੇਂਦਰੀ ਖਿੱਚ, ਬਿਜਲੀ ਦੇ ਰੰਗਾ ਰੰਗ ਚਮਤਕਾਰ, ਸੂਰਜ ਜਾਂ ਤਾਰਿਆਂ ਦੀਆਂ ਆਪਣੇ ਆਪਣੇ ਕੇਂਦਰਾਂ ਗਿਰਦ ਚਾਲਾਂ, ਭੁਚਾਲਾਂ ਦੇ ਝਟਕਿਆਂ ਤੇ ਮਿਕਨਾਤੀਸੀ ਲੋਹੇ ਦੀਆਂ ਕਸ਼ਸ਼ਾਂ ਸਭ ਪ੍ਰਾਣ ਦੇ ਹੀ ਪ੍ਰਗਟਾਵੇ ਹਨ। ਮਨੁੱਖਾਂ ਦੇ ਸਰੀਰਾਂ ਅੰਦਰ ਦਿਲਾਂ ਦੀਆਂ ਧੜਕਨਾਂ, ਪੱਠਿਆਂ ਦੀਆਂ ਹਰਕਤਾਂ, ਲਹੂ ਦੇ ਚਲਦੇ ਗੇੜ, ਚਾਚਨ ਢਾਂਚੇ ਦੀਆਂ ਕ੍ਰਿਆਵਾਂ ਅਤੇ ਇਨ੍ਹਾਂ ਸਭ ਤੋਂ ਉੱਤੇ ਦਿਮਾਗ ਤੋਂ ਹੁੰਦੇ ਕੰਟਰੋਲ, ਪ੍ਰਬੰਧ, ਪ੍ਰਾਣ ਦੇ ਹੀ ਜ਼ਹੂਰ ਹਨ। ਖਿਆਲਾਂ, ਵਿਸ਼ਵਾਸਾਂ, ਇਰਾਦਿਆਂ ਜਾਂ ਜਜ਼ਬਿਆਂ ਤੋਂ ਉਪਜੇ ਮਾਨਸਕ ਬਲ—ਗੁੱਸੇ, ਕੀਨੇ ਜਾਂ ਘਿਰਨਾ ਤੋਂ ਉਠੇ ਮਾਰੂ ਪ੍ਰਗਟਾਵੇ ਵੀ ਪ੍ਰਾਣ ਦੇ ਹੀ ਰੂਪ ਹਨ। ਸੋ ਪ੍ਰਾਣ ਦਾ ਕੰਟਰੋਲ ਸਰੀਰ ਅੰਦਰ ਵਰਤਦੀਆਂ ਸਾਰੀਆਂ ਸ਼ਕਤੀਆਂ ਦਾ ਹੀ ਕੰਟਰੋਲ ਹੈ। ਭਾਵੇਂ ਇਹ ਠੀਕ ਹੈ ਕਿ ਜਦ ਜੋਗੀ ਪ੍ਰਾਣ ਸ਼ਬਦ ਨੂੰ ਸੁਆਸਾਂ ਦੇ ਸੰਬੰਧ ਵਿਚ ਵਰਤਦੇ ਸਨ ਤਾਂ ਉਹਨਾਂ ਦੇ ਸਾਹਮਣੇ ਫੌਰੀ ਤੌਰ ਤੇ ਫੇਫੜਿਆਂ ਦੀ ਹਰਕਤ ਨੂੰ ਕੰਟਰੋਲ ਕਰਨਾ ਹੀ ਹੁੰਦਾ ਸੀ, ਪਰ ਸਰੀਰ ਦੇ ਅੰਦਰ ਹੋਰ ਵੀ ਕਈ ਤਰ੍ਹਾਂ ਦੀਆਂ ਸੂਖਮ ਕ੍ਰਿਆਵਾਂ ਹੁੰਦੀਆਂ ਹਨ, ਜਿਨ੍ਹਾਂ ਦਾ ਪਤਾ ਇਸ ਲਈ ਨਹੀਂ ਲੱਗਦਾ ਕਿ ਆਮ ਮਨੁੱਖ ਜਾਤੀ ਦੀ ਨਜ਼ਰ ਬਾਹਰ ਮੁਖੀ ਹੁੰਦੀ ਹੈ। ਯੋਗੀਆਂ ਨੇ ਮਨ ਤੇ ਸਰੀਰ ਦੇ ਸੋਧਣ ਦੇ ਸੰਬੰਧ ਵਿਚ ਸਰੀਰਕ ਢਾਂਚੇ ਦਾ ਬੜਾ ਲੰਮਾ ਚੌੜਾ ਵਰਗੀਕਰਨ (Classification) ਅਤੇ ਵਿਸ਼ਲੇਸ਼ਣ ਕੀਤਾ ਹੋਇਆ ਸੀ, ਜਿਸ ਨੂੰ ਸਮਝਣ ਵਿਚ ਵੀ ਦਿਮਾਗ ਚਕ੍ਰਿਤ ਹੁੰਦਾ ਹੈ। ਇਸ ਸਾਰੇ ਦੀ ਬੁਨਿਆਦ ਉਹੋ ਸੀ, ਜਿਵੇਂ ਉਪਰ ਦੱਸਿਆ ਹੈ ਕਿ ਸਰੀਰ ਦੇ ਆਪਣੇ ਅੰਦਰ ਹੀ ਸ਼ਕਤੀ ਦੀਆਂ ਨਦੀਆਂ ਹਨ, ਜਿਨ੍ਹਾਂ ਨੂੰ ਪ੍ਰਾਣਾਯਾਮ ਆਦਿਕ ਸਾਧਨਾਂ ਨਾਲ ਉਤੇਜਤ ਕੀਤਾ ਜਾ ਸਕਦਾ ਹੈ। ਸਰੀਰ (ਪਿੰਡ) ਨੂੰ ਬ੍ਰਹਿਮੰਡ ਦਾ ਹੀ ਇਕ ਨਿੱਕਾ ਜਿਹਾ ਸਰੂਪ ਸਮਝਿਆ ਗਿਆ ਸੀ ਤੇ ਇਹ ਮੰਨਿਆ ਗਿਆ ਸੀ ਕਿ ਸੁਖ ਸੰਬੰਧੀ ਮਨੁੱਖ ਦੇ ਸਾਰੇ ਤਜ਼ਰਬਿਆਂ ਦਾ ਅਸਥਾਨ ਇਹ ਸਰੀਰ ਹੀ ਹੈ ਤੇ ਇਸ ਤੋਂ ਬਾਹਰ

ਕੁਝ ਵੀ ਨਹੀਂ । ਇਹ ਖ਼ਿਆਲ ਕਿਸੇ ਹੱਦ ਤਕ ਠੀਕ ਵੀ ਹੈ । ਸਰੀਰ ਇਕ ਬੜੀ ਅਸਚਰਜ ਮਸ਼ੀਨ ਹੈ । ਇਸ ਦੇ ਪਾਚਨ ਤੇ ਲਹੂ ਗੇੜ ਆਦਿਕ ਅਤੇ ਇਹਨਾਂ ਸਭਨਾਂ ਉੱਤੇ ਦਿਮਾਗ ਦਾ ਕੰਟਰੋਲ ਸਿਸਟਮ ਹੈਰਾਨ ਕਰਨ ਵਾਲੇ ਹਨ । ਇਸ ਢਾਂਚੇ ਦਾ ਦਫ਼ਤਰ ਦਿਮਾਗ ਹੈ । ਕੰਗਰੋੜ ਦੀ ਹੱਡੀ ਅੰਦਰ ਵੱਗਦੀ ਡੋਰੀ (Spinal Chord) 18 ਇੰਚ ਲੰਮੀ ਹੈ । ਇਸ ਵਿਚੋਂ ਦੋ ਕਿਸਮ ਦੀਆਂ ਨਾੜੀਆਂ ਇਕ ਸੱਜੇ ਤੇ ਇਕ ਖੱਬੇ ਪਾਸਿਉਂ, ਨਿਕਲਦੀਆਂ ਹਨ ਜੋ ਅਗਾਹਾਂ ਜਾਂਦੀਆਂ ਨਿੱਕੀਆਂ ਹੁੰਦੀਆਂ ਜਾਂਦੀਆਂ ਹਨ ਤੇ ਸਾਰੇ ਸਰੀਰ ਅੰਦਰ ਤਾਰਾਂ ਦੀ ਨਿਆਈਂ ਫੈਲ ਜਾਂਦੀਆਂ ਹਨ ਤੇ ਤ੍ਵਚਾ ਤੇ ਜਾ ਮੁਕਦੀਆਂ ਹਨ । ਇਹਨਾਂ ਵਿਚੋਂ ਇਕ ਤਾਂ ਉਹ ਨਾੜੀਆਂ ਹਨ, ਜੋ ਪੱਠਿਆਂ ਦੀ ਹਰਕਤ ਨੂੰ ਕੰਟਰੋਲ ਕਰਦੀਆਂ ਹਨ ਤੇ ਦਿਮਾਗ ਤੋਂ ਹੋਏ ਹੁਕਮ ਅਗਾਂਹ ਨੂੰ ਤੋਰਦੀਆਂ ਹਨ । ਇਹ ਮੋਟਰ ਨਾੜੀਆਂ ਅਖਵਾਉਂਦੀਆਂ ਹਨ । ਦੂਜੀਆਂ ਉਹ ਹਨ ਜੋ ਸਰੀਰ ਨਾਲ ਸੰਬੰਧਤ ਕਿਸੇ ਵੀ ਥਾਂ ਵਾਪਰੀ ਘਟਨਾ ਦੀ ਖਬਰ ਦਿਮਾਗ ਨੂੰ ਦਿੰਦੀਆਂ ਹਨ । ਇਹ ਸੈਂਸਰੀ ਨਾੜੀਆਂ ਹਨ, ਇਸ ਤਦਬੀਰੀ ਢਾਂਚੇ ਅੰਦਰ ਹੋਰ ਅਚਰਜ ਗਲ ਇਹ ਹੈ ਕਿ ਖ਼ਾਸ ਹਾਲਤਾਂ ਵਿਚ ਕੰਗਰੋੜ ਅੰਦਰ ਵਗਦੀ ਡੋਰੀ ਤੋਂ ਹੀ ਹੁਕਮ ਜਾਰੀ ਹੋ ਜਾਂਦੇ ਹਨ ।

ਯੋਗੀਆਂ ਨੂੰ ਇਸ ਸਾਰੇ ਢਾਂਚੇ ਦਾ ਅੱਜ ਤੋਂ ਕਈ ਸਦੀਆਂ ਪਹਿਲਾਂ ਹੀ ਪੂਰਾ ਪਤਾ ਸੀ; ਇਥੋਂ ਤਕ ਕਿ ਨਾੜੀਆਂ ਦੀ ਕੁੱਲ ਗਿਣਤੀ ਵੀ ਉਹਨਾਂ ਕੀਤੀ ਹੋਈ ਸੀ । ਉਹਨਾਂ ਦੀ ਬੋਲੀ ਵਿਚ ਕੰਗਰੋੜ ਦੀ ਡੋਰੀ ਦੇ* ਖੱਬੇ ਤੇ ਸੱਜੇ ਪਾਸੇ ਜੋ ਦੋ ਕਿਸਮ ਦੀਆਂ ਨਾੜੀਆਂ ਚੱਲਦੀਆਂ ਹੋਈਆਂ ਦੋ ਮਾਰਗ ਬਣਾਂਦੀਆਂ ਹਨ, ਇਨ੍ਹਾਂ ਨੂੰ ਇੜਾ ਤੇ ਪਿੰਗਲਾ ਦੇ ਨਾਮ ਦਿੱਤੇ ਗਏ ਹਨ । ਡੋਰੀ ਦੇ ਕੇਂਦਰ ਵਿਚ ਇਕ ਸਖਣੀ ਨਾਲੀ ਵਗਦੀ ਹੈ, ਜਿਸ ਨੂੰ ਸੁਖਮਨਾ ਕਹਿਆ ਜਾਂਦਾ ਹੈ । ਨਾਲੀ ਦੇ ਹੇਠਲੇ ਬੰਦ ਸਿਰੇ ਤੇ ਤਿਕੋਨੀ ਸ਼ਕਲ ਦਾ ਕੁੰਡਲਨੀ-ਕਮਲ ਹੈ ਜਿਥੇ ਕੁੰਡਲਨੀ (ਸਰਪ-ਸ਼ਕਤੀ) ਹੈ ਇਹ ਸ਼ਕਤੀਆਂ ਦਾ ਭੰਡਾਰ ਹੈ ਤੇ ਇਸ ਨੂੰ ਪ੍ਰਾਣਾਯਾਮ ਰਾਹੀਂ ਜਗਾਇਆ ਜਾਣਾ ਹੁੰਦਾ ਹੈ । ਡੋਰੀ ਦਾ ਅਰੰਭਕ ਸਿਰਾ ਦਿਮਾਗ ਦੇ ਅੰਦਰ ਹੈ ਜਿਥੇ ਸਹੰਸਰ ਦਲ ਕਮਲ ਮੰਨਿਆ ਗਿਆ ਹੈ । ਪੰਜ ਕਮਲ (ਸ਼ਕਤੀ ਕੇਂਦਰ) ਡੋਰੀ ਦੇ ਹੋਰ ਵੀ ਹਨ, ਜਿਨ੍ਹਾਂ 'ਚੋਂ ਮੂਲ ਧਾਰਾ ਆਖਰੀ ਹੈ ਤੇ ਇਹਨਾਂ ਛੇਆਂ ਨੂੰ ਹੀ ਜਿੱਤਿਆ ਜਾਣਾ ਹੁੰਦਾ ਹੈ । ਜੋਗੀ ਸੁਆਸਾਂ ਨੂੰ ਸਹਿਜੇ-ਸਹਿਜੇ ਤੇ ਤੋਲ-ਤਾਲ (Rhythm) ਨਾਲ ਖੱਬੀ ਸੁਰ (ਇੜਾ) ਰਾਹੀਂ ਫੇਫੜਿਆਂ ਦੇ ਅੰਦਰ ਲਿਜਾਂਦਾ ਹੈ ਤੇ ਨਾਲ ਹੀ ਆਪਣੇ ਮਨ ਨੂੰ ਡੋਰੀ ਦੇ ਖੱਬੇ ਮਾਰਗ (ਇੜਾ) ਦੀ ਨਸ-ਧਾਰਾ (Nerve Current) ਵਿਚ ਟਿਕਾਂਦਾ ਹੈ । ਇਸ ਤਰ੍ਹਾਂ ਉਹ ਇਕ ਤਰ੍ਹਾਂ ਨਸ-ਧਾਰਾ ਨੂੰ ਅਗਾਂਹ ਤੋਰਦਾ ਹੋਇਆ ਇਸ ਨੂੰ ਕੁੰਡਲਨੀ-ਕਮਲ ਉੱਤੇ ਜ਼ੋਰ ਨਾਲ ਟਕਰਾਂਦਾ ਹੈ । ਫਿਰ ਕੁਝ ਚਿਰ ਉਥੇ ਰੋਕ ਕੇ ਇਸ ਨੂੰ ਸੁਆਸਾਂ ਦੇ ਨਾਲ-ਨਾਲ ਹੀ ਪਿੰਗਲਾ ਰਾਹੀਂ ਬਾਹਰ ਕਰ ਦਿੰਦਾ ਹੈ । ਫਿਰ ਸਜੀ ਸੁਰ ਤੋਂ ਸ਼ੁਰੂ ਕਰਦਾ ਹੈ ਤੇ ਅੱਗੇ ਵਾਂਗ ਸੁਖਮਨਾਂ ਦੇ ਅੰਤਿਮ ਸਿਰੇ ਤੇ ਰੋਕਦਾ ਹੈ ਤੇ ਮੁੜ ਖੱਬੀ ਸੁਰ ਰਾਹੀਂ ਬਾਹਰ ਕਰਦਾ ਹੈ । ਯੋਗੀ ਦਾ ਇਹ ਦਾਅਵਾ ਹੈ ਕਿ ਦਿਮਾਗ ਦਾ ਉਹ ਕੇਂਦਰ ਜੋ ਫੇਫੜਿਆਂ ਦੀ ਚਾਲ ਨੂੰ ਕੰਟਰੋਲ ਕਰਦਾ ਹੈ, ਹੋਰ ਥਾਵਾਂ ਤੇ ਵੀ ਅਸਰ ਅੰਦਾਜ਼ ਹੁੰਦਾ ਹੈ । ਅਭਿਆਸ ਨਾਲ ਕੁੰਡਲਨੀ ਖੁਲ੍ਹ ਜਾਂਦੀ ਹੈ ਤੇ ਗੁਪਤ ਸ਼ਕਤੀਆਂ ਉਤੇਜਤ ਹੋ ਜਾਂਦੀਆਂ ਹਨ । ਸੁਖਮਨਾਂ ਦੀ ਗੁੰਝਲ ਖੁਲ੍ਹਣ ਨਾਲ ਹੀ ਸਹੰਸਰ-ਦਲ ਕਮਲ ਖਿੜਦਾ ਹੈ ਤੇ ਅਨਹਦ ਸ਼ਬਦ ਵਜਦਾ ਹੈ ਜਿਸ ਨੂੰ ਸੁਣਨ ਤੇ ਉਸ ਵਿਚ ਖੀਵੇ ਹੋਣ ਦੀ ਵਡਿਆਈ ਬੜੀ ਮਹਾਨ ਹੈ । ਯੋਗੀ ਇਸ ਗੱਲ ਨੂੰ ਵੀ ਖ਼ੂਬ ਜਾਣਦਾ ਹੈ ਕਿ ਇਹ ਸਰੀਰ ਅਪੂਰਨ ਤੇ ਕੱਚਾ ਭਾਂਡਾ ਹੈ ਅਤੇ ਸਮੇਂ ਨਾਲ ਟੁੱਟਦਾ, ਭੱਜਦਾ ਤੇ ਕਮਜ਼ੋਰ ਹੋ ਜਾਂਦਾ ਹੈ ਅਤੇ ਅੰਤ ਖਤਮ ਹੋ ਜਾਂਦਾ ਹੈ । ਇਸ ਕੱਚੇ ਭਾਂਡੇ ਨੂੰ ਉਹ ਅਮਰ ਕਰ ਦੇਣਾ ਚਾਹੁੰਦਾ ਹੈ ਤੇ ਇਸੇ ਨੂੰ ਉਹ ਜੀਵਨ-ਮੁਕਤ ਹੋਣਾ ਕਹਿੰਦਾ ਹੈ । ਉਸ ਦਾ ਉਪਰਾਲਾ ਇਹ ਹੈ ਕਿ ਉਲਟ ਸਾਧਨਾਂ ਤੇ ਪ੍ਰਾਣਾਯਾਮ ਰਾਹੀਂ ਪਠਿਆਂ, ਨਸਾਂ, ਦਿਮਾਗ, ਮਨ ਤੇ ਇੰਦ੍ਰਿਆਂ ਦੇ ਪੂਰਨ ਕੰਟਰੋਲ ਦੁਆਰਾ ਇਸ ਕੱਚੀ ਦੇਹ ਨੂੰ ਪਹਿਲਾਂ ਪੱਕੀ ਤੇ ਮੁੜ ਦਿਵ-ਦੇਹ ਬਣਾਈ ਜਾ ਸਕਦੀ ਹੈ । ਇਸ ਵਿਚ ਕੋਈ ਸ਼ੱਕ ਵੀ ਨਹੀਂ ਕਿ ਯੋਗੀ ਸਿਹਤ ਤੇ ਲੰਮੀਆਂ ਉਮਰਾਂ ਬਣਾ ਲੈਣ ਵਿਚ ਸਫ਼ਲ ਵੀ ਹੋ ਗਿਆ ਸੀ ।

ਜਿਥੋਂ ਤੱਕ ਇਸੇ ਸਰੀਰ ਦੇ ਅੰਦਰ ਵਸਦੇ ਮਨ ਦੀਆਂ ਸ਼ਕਤੀਆਂ ਦਾ ਤੁਅੱਲਕ ਹੈ, ਇਸ ਦੇ ਕੁਝ ਕੁ ਕ੍ਰਿਸ਼ਮੇ ਅੱਜ ਦੇ ਜ਼ਮਾਨੇ ਵਿਚ ਵੇਖੇ ਵੀ ਗਏ ਹਨ। ਇਸ ਦੇ ਇਕ ਹਥਿਆਰ, ਦਿਮਾਗ ਨੇ ਹੀ ਕੁਦਰਤ ਦੇ ਭੇਦ ਲਭ ਕੇ ਦੁਨੀਆਂ ਨੂੰ ਹੈਰਾਨ ਕੀਤਾ ਹੈ। ਹੁਣ ਇਨਸਾਨ ਰਾਕਟਾਂ ਨਾਲ ਪੁਲਾੜ ਵਿਚ ਉਡਾਰੀਆਂ ਲਾਂਦਾ ਹੋਇਆ ਕਈ ਹਜ਼ਾਰ ਮੀਲ ਪ੍ਰਤੀ ਘੰਟਾ ਉਡ ਸਕਿਆ ਹੈ ਤੇ ਚੰਦ ਤੇ ਵੀ ਹੋ ਆਇਆ ਹੈ। ਇਹ ਤੇ ਇਹੋ ਜਿਹੇ ਕਈ ਹੋਰ ਕਰਤਵ ਉਸ ਦੇ ਦਿਮਾਗ਼ ਦੀ ਵਡਿਆਈ ਪ੍ਰਗਟ ਕਰਦੇ ਹਨ। ਅਜੇ ਉਸ ਦੇ ਦਿਮਾਗ਼ ਦਾ ਉਤਲਾ ਹਿੱਸਾ ਹੀ ਵਰਤੋਂ ਵਿਚ ਆਇਆ ਹੈ। ਜੇ ਸਾਰਾ ਹੀ ਦਿਮਾਗ਼ ਵਰਤਿਆ ਜਾ ਸਕੇ ਤਾਂ ਬੜੇ ਬੜੇ ਹੋਰ ਮੁਅਜ਼ਜ਼ੇ ਹੋ ਜਾਣ ਦੀ ਸੰਭਾਵਨਾ ਹੈ। ਇਸੇ ਤਰ੍ਹਾਂ ਹੋਰ ਅਗਾਂਹ ਜਾ ਕੇ ਜੇ ਇਨਸਾਨ ਦੀ ਮਾਨਸਕ ਤੇ ਆਤਮਕ ਜਾਗ੍ਰਤ ਹੋ ਜਾਏ ਤਾਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਬੜੇ ਤੋਂ ਬੜੇ ਚਮਤਕਾਰ ਵਰਤੋਂ ਵਿਚ ਲਿਆਂਦੇ ਜਾ ਸਕਦੇ ਹਨ। ਗੈਬ ਦਾ ਇਲਮ ਕਲੇਅਰਵਾਇੰਸ (Clairvoyance) ਤੇ ਟੈਲੀਪੈਥੀ (Telepathy) ਨੇ ਹੁਣ ਇਹ ਇਹ ਗੱਲ ਵੀ ਵਿਖਾ ਦਿੱਤੀ ਹੈ ਕਿ ਮਨੁੱਖੀ ਜਾਣਕਾਰੀ ਕੇਵਲ ਗਿਆਨ ਇੰਦ੍ਰਿਆਂ ਰਾਹੀਂ ਹੀ ਨਹੀਂ ਹੋ ਜਾਂਦੀ, ਹੋਰ ਗੈਬੀ ਵਸੀਲਿਆਂ ਤੋਂ ਵੀ ਹੋ ਜਾਂਦੀ ਹੈ। ਇਕ ਆਦਮੀ ਕਿਸੇ ਦੂਜੇ ਵਸਦੇ ਆਦਮੀ ਨੂੰ ਜੋ ਉਸ ਤੋਂ ਕਈ ਹਜ਼ਾਰ ਮੀਲ ਦੂਰ ਹੈ, ਆਪਣੇ ਦਿਲ ਦੀ ਗੱਲ ਭੇਜ ਦਿੰਦਾ ਹੈ। ਇਕ ਹੋਰ ਆਦਮੀ ਦੂਰ ਦੁਰਾਡੇ ਪਈਆਂ ਤੇ ਅੱਖੋਂ ਉਹਲੇ ਲੁਕੀਆਂ ਹੋਈਆਂ ਚੀਜ਼ਾਂ ਵੇਖ ਲੈਂਦਾ ਹੈ ਤੇ ਹੋ ਚੁੱਕੇ ਵਾਕਿਆਤ ਜਾਂ ਅਜੇ ਹੋਣ ਵਾਲੇ ਵਾਕਿਆਤ ਉਸ ਦੇ ਸਾਹਮਣੇ ਇਉਂ ਆ ਖਲੋਂਦੇ ਹਨ ਜਿਵੇਂ ਕਿ ਦੇਸ਼, ਕਾਲ ਦੀਆਂ ਹੱਦਾਂ ਹੀ ਮੁੱਕ ਗਈਆਂ ਹਨ। ਭੂਤ ਤੇ ਭਵਿੱਖਤ ਕਾਲ ਦੇ ਫ਼ਰਕ ਉਸ ਲਈ ਇਥੋਂ ਤੱਕ ਮਿਟ ਗਏ ਹੁੰਦੇ ਹਨ ਕਿ ਕਈ ਵਾਰ ਉਸ ਲਈ ਇਹ ਪਛਾਣ ਕਰਨੀ ਔਖੀ ਹੋ ਜਾਂਦੀ ਹੈ ਕਿ ਉਸ ਦੇ ਸਾਹਮਣੇ ਆਇਆ ਕੋਈ ਵਾਕਿਆ ਭੂਤ ਦਾ ਹੈ ਜਾਂ ਭਵਿੱਖਤ ਦਾ। ਪਰ ਉਸ ਨੂੰ ਰਤਾ ਸ਼ੱਕ ਨਹੀਂ ਹੁੰਦਾ ਕਿ ਜੋ ਕੁਝ ਉਸ ਦੇ ਸਾਹਮਣੇ ਹੈ ਉਹ ਸੱਚ ਨਹੀਂ ਹੈ, ਸਗੋਂ ਇਹ ਸੱਚ ਉਸ ਸੱਚ ਨਾਲੋਂ ਵੀ ਜੋ ਉਹ ਅੱਖਾਂ ਤੇ ਕੰਨਾਂ ਨਾਲ ਵੇਖਦਾ ਸੁਣਦਾ ਹੈ, ਵਧੇਰੇ ਠੀਕ ਜਾਪਦਾ ਹੈ। ਇਹ ਠੀਕ ਹੈ ਕਿ ਇਹ ਸੂਝ ਅਜੇ ਬਹੁਤ ਘੱਟ ਬੰਦਿਆਂ ਨੂੰ ਪ੍ਰਾਪਤ ਹੈ ਅਤੇ ਬੜੀ ਮੁੱਢਲੀ ਜਿਹੀ ਹਾਲਤ ਵਿਚ ਹੈ ਪਰ ਇਸ ਤੋਂ ਇਹ ਸਿੱਧ ਤਾਂ ਹੋ ਜਾਂਦਾ ਹੈ ਕਿ ਮਾਨਸਿਕ ਸ਼ਕਤੀਆਂ ਦਾ ਭੰਡਾਰ ਬੇਅੰਤ ਹੈ ਤੇ ਮਨੁੱਖਾਂ ਦੇ ਅੰਦਰੋਂ ਹੀ ਲਾਭ ਚੜ੍ਹਦਾ ਹੈ।

ਦੁਨੀਆਂ ਨੇ ਇਹ ਵੀ ਵੇਖ ਲਿਆ ਹੈ ਕਿ ਨਿਰੇ ਸ੍ਵੈ-ਝੁਕਾਉ (Auto-Suggestion) ਨਾਲ ਹੀ ਹੈਰਾਨ ਕਰਨ ਵਾਲੇ ਤਜਰਬੇ ਹੋ ਸਕੇ ਹਨ। ਮਨ ਨੂੰ ਕੇਵਲ ਨਵੇਂ ਨਿਰੋਏ ਖ਼ਿਆਲ ਦੇ ਕੇ ਹੀ ਬੀਮਾਰੀਆਂ ਦੇ ਇਲਾਜ ਹੋ ਰਹੇ ਹਨ। ਜੇ ਅਸੀਂ ਇਸ ਤਰ੍ਹਾਂ ਕਈ ਗੱਲਾਂ ਪ੍ਰਤੱਖ ਹੁੰਦੀਆਂ ਵੇਖ ਰਹੇ ਹਾਂ ਤਾਂ ਇਹ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਜੇ ਆਪਣੇ ਹੀ ਆਪੇ ਅੰਦਰ ਜਾਇਆ ਜਾ ਸਕੇ ਜਾਂ ਜਿਵੇਂ ਗੁਰੂ ਸਾਹਿਬ ਦੀ ਬੋਲੀ ਵਿਚ ਦੱਸਿਆ ਜਾਂਦਾ ਹੈ ਜੇ ਆਤਮਾ ਨੂੰ ਪਰਮਾਤਮਾ ਨਾਲ ਇਕ-ਸੁਰ ਕਰ ਲਿਆ ਜਾਏ ਤਾਂ ਆਤਮਾ ਵਿਚ ਉਹ ਸ਼ਕਤੀਆਂ ਪ੍ਰਗਟ ਹੋ ਜਾਂਦੀਆਂ ਹਨ, ਜਿਨ੍ਹਾਂ ਨੂੰ ਅੱਜ ਹਰ ਕੋਈ ਕਰਾਮਾਤ ਹੀ ਸਮਝਦਾ ਹੈ।

ਜੋਗੀ ਜਦ ਸਰੀਰ ਤੇ ਮਨ ਨੂੰ ਸਾਧ ਕੇ ਸਮਾਧੀ ਦੁਆਰਾ ਨਿਜ-ਸਰੂਪ ਵੇਖ ਲੈਂਦੇ ਸਨ ਤਾਂ ਇਸ ਨੂੰ ਉਹ ਆਪਣੇ ਘਰ ਪੁੱਜਣਾ ਕਹਿੰਦੇ ਸਨ, ਜਿਥੇ ਦੇਸ਼, ਕਾਲ, ਨਾਮ, ਰੂਪ ਦੇ ਫ਼ਰਕ ਮਿਟ ਜਾਂਦੇ ਹਨ। ਨਿਰਵਿਕਲਪ ਸਮਾਧੀ ਹੁੰਦੀ ਹੀ ਉਹ ਹੈ ਜਿਥੇ ਨਿਰੋਲ ਆਪਣਾ ਆਪ ਹੀ ਹੁੰਦਾ ਹੈ, ਹੋਰ ਕੁਝ ਵੀ ਨਹੀਂ ਹੁੰਦਾ।

ਗੁਰੂ ਸਾਹਿਬ ਯੋਗੀਆਂ ਨੂੰ ਉਨ੍ਹਾਂ ਦੇ ਕੇਂਦਰਾਂ ਤੇ ਆਪ ਜਾ ਕੇ ਮਿਲੇ ਸਨ। ਇਹ ਸਾਰੇ ਯੋਗੀ ਇਕ ਹੀ ਅਧਿਆਤਮਕ ਪੱਧਰ ਤੇ ਨਹੀਂ ਸਨ। ਕਈ ਯੋਗ ਸਾਧਨਾਂ ਛੱਡ ਬੈਠੇ ਸਨ, ਕਿਉਂਕਿ ਇਹ ਬੜੀਆਂ ਕਠਨ ਸਨ। ਨਿਉਲੀ ਕਰਮ ਕਰਨੇ, ਨੇਤੀਆਂ ਤੇ ਧੋਤੀਆਂ ਸਾਧਣੀਆਂ, ਪੰਚਾਗਨੀਆਂ ਤਪਦੀਆਂ, ਜਲ-ਧਾਰਾ ਲੈਣੀਆਂ, ਉਗਰ ਤਪ ਕਰਨੇ, ਜੀਭ ਦੂਹਰੀ ਕਰਕੇ ਤਾਲੂ ਨਾਲ ਲਾਣੀ ਤੇ ਦਸਮ ਦੁਆਰ

ਤੋਂ ਅੰਮ੍ਰਿਤ ਦੇ ਸੁਆਦ ਲਭਣੇ, ਮਾਲਸ਼ਾਂ ਨਾਲ ਸਰੀਰ ਦੀ ਪਾਲਨਾ ਕਰਨੀ, ਪ੍ਰਾਣਾਯਾਮ ਦੇ ਰੇਚਕ ਪੂਰਕ ਤੇ ਕੁੰਭਕ ਅਭਿਆਸਾਂ ਨਾਲ ਦਸਮ ਦੁਆਰ ਵਿਚ ਸੁਆਸਾਂ ਨੂੰ ਚਾੜ੍ਹਨਾ ਆਦਿਕ ਐਸੀਆਂ ਕਠਨ-ਕਾਰਾਂ ਸਨ ਜਿਨ੍ਹਾਂ ਨੂੰ ਪੂਰੀ ਤਕਨੀਕ ਅਨੁਸਾਰ ਸਿਰੇ ਚਾੜਨਾ ਬੜਾ ਮੁਸ਼ਕਲ ਹੁੰਦਾ ਸੀ। ਇਸ ਲਈ ਕਈ ਯੋਗੀਆਂ ਦਾ ਯੋਗ ਨਿਰਾ ਬਾਹਰਲਾ ਪਹਿਰਾਵਾ, ਭੇਖ ਦਿਖਾਵਾ ਤੇ ਕਰਮ ਕਾਂਡ ਹੋ ਕੇ ਰਹਿ ਗਿਆ ਸੀ। ਗੁਰੂ ਸਾਹਿਬ ਕੁਝ ਐਸੇ ਯੋਗੀਆਂ ਨੂੰ ਵੀ ਮਿਲੇ ਸਨ ਜੋ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਲਈ ਹੀ ਯੋਗ ਦੀਆਂ ਮਸ਼ਕਾਂ ਵਿਚ ਲੱਗੇ ਰਹਿੰਦੇ ਸਨ। ਉਨ੍ਹਾਂ ਦੀ ਨਜ਼ਰ ਵਿਚ ਅਧਿਆਤਮਕਤਾ ਦੀ ਕਦਰ ਕੀਮਤ ਘਟ ਹੋ ਗਈ ਸੀ ਜਾਂ ਮੁਕ ਗਈ ਸੀ। ਉਹ ਵਰ ਸਰਾਪ ਅਤੇ ਜੰਤਰ-ਮੰਤਰ ਆਦਿਕ ਨਾਲ ਲੋਕਾਂ ਦੇ ਮਨ ਅੰਦਰ ਡਰ ਸਹਿਮ ਵੀ ਪੈਦਾ ਕਰ ਲੈਂਦੇ ਸਨ। ਉਹ ਆਤਮ ਬਲ ਨਾਲ ਨਹੀਂ, ਕਰਾਮਾਤੀ ਸ਼ਕਤੀਆਂ ਨਾਲ ਅਸਰ ਅੰਦਾਜ਼ ਹੋਣਾ ਚਾਹੁੰਦੇ ਸਨ।

ਇਕ ਐਸੇ ਯੋਗੀ ਵੀ ਸਨ ਜਿਨ੍ਹਾਂ ਦੇ ਸਾਹਮਣੇ ਜਿਨਸੀ ਅਨੰਦ ਦੀ ਤਸਵੀਰ ਹੁੰਦੀ ਸੀ ਤੇ ਜੋ ਵਜਰਯਾਨੀ ਤਾਂਤ੍ਰਿਕ ਬੋਧੀਆਂ ਦੀ ਰੀਸ ਹੀ ਸੀ, ਹਾਲਾਂਕਿ ਨਾਥ ਪੰਥ ਇਨ੍ਹਾਂ ਬੋਧੀਆਂ ਦੇ ਨਸ਼ਿਆਂ ਦੀ ਵਰਤੋਂ ਅਤੇ ਜਿਨਸੀ ਦੁਰਾਚਾਰ ਤੋਂ ਉਪਜੀ ਘਿਰਣਾ ਦੇ ਕਾਰਨ ਵਜੂਦ ਵਿਚ ਆ ਚੁੱਕਾ ਹੋਇਆ ਸੀ। ਚੰਦ (ਇੜਾ) ਤੇ ਸੂਰਜ (ਸੁਖਮਨਾ) ਬਾਬਤ ਸ਼ਿਵ ਤੇ ਸ਼ਕਤੀ ਦੇ ਸੰਕਲਪ ਥਾਪੇ ਗਏ ਸਨ ਜੋ ਮਰਦ ਤੇ ਤੀਵੀਂ ਦੇ ਸੰਕਲਪਾਂ ਦਾ ਰੂਪ ਹੀ ਹੋਏ ਸਨ। ਸੂਰਜ (ਸ਼ਕਤੀ), ਅਗਨੀ ਮਿੱਥੀ ਗਈ ਸੀ ਜੋ ਚੰਨ ਦੇ ਸੀਨੇ ਵਿਚ ਛੁਪੇ ਅੰਮ੍ਰਿਤ (ਬਿੰਦੂ) ਨੂੰ ਸਾੜ ਸੁਟਣ ਵਾਲੀ ਹੈ। ਦੋਹਾਂ ਦੇ ਸੰਤੁਲਨ ਜੋੜ ਨਾਲ ਸਰੀਰ ਬਣਦਾ, ਉਸਰਦਾ ਤੇ ਕਾਇਮ ਰਹਿੰਦਾ ਹੈ ਤੇ ਇਹਨਾਂ ਦੇ ਅਜੋੜ ਨਾਲ ਘਟਦਾ ਤੇ ਅੰਤ ਬਿਨਸ ਜਾਂਦਾ ਹੈ। ਇਨ੍ਹਾਂ ਸੰਕਲਪਾਂ ਨੂੰ ਸਾਹਮਣੇ ਰੱਖ ਕੇ ਧਨ ਪਿਰ ਅਰਥਾਤ ਆਤਮਾ ਤੇ ਪਰਮਾਤਮਾ ਦੇ ਮੇਲ ਤੋਂ ਉਪਜਦੇ ਆਤਮਕ ਆਨੰਦ ਦੀ ਥਾਂ ਮਰਦ ਔਰਤ ਦੇ ਮੇਲ ਤੋਂ ਉਪਜੇ ਜਿਨਸੀ ਇੰਦ੍ਰਿਕ ਅਨੰਦ ਨੂੰ ਹੀ ਸਭ ਕੁਝ ਸਮਝ ਲਿਆ ਗਿਆ ਸੀ। ਇਹ ਯੋਗੀ ਜੜ੍ਹੀ ਬੂਟੀ ਦੀ ਵਰਤੋਂ ਵੀ ਇਸ ਖ਼ਿਆਲ ਨਾਲ ਕਰ ਲੈਂਦੇ ਸਨ ਕਿ ਇਕਾਗਰਤਾ ਆਸਾਨ ਹੋ ਜਾਏ ਤੇ ਆਮ ਸਰੀਰਕ ਜੀਵਨ ਤੋਂ ਉਠ ਕੇ ਸੂਖਮ ਜੀਵਨ ਦੇ ਉਚੇਰੇ ਪੱਧਰ ਤੇ ਵਧੇਰੀ ਆਸਾਨੀ ਨਾਲ ਜਾਇਆ ਜਾ ਸਕੇ, ਭਾਵੇਂ ਗਲਤ ਸੋਚਣੀ ਦੇ ਕਾਰਨ ਉਹ ਰਹਿੰਦੇ ਸਰੀਰਕ ਅਨੰਦਾਂ ਤਕ ਹੀ ਸਨ। ਗੁੰਮਰਾਹ ਤਾਂ ਉਹ ਸਨ ਹੀ, ਪਰ ਉਹਨਾਂ ਦੇ ਮਨਾਂ ਵਿਚ ਇਹ ਨਿਸ਼ਚਾ ਜ਼ਰੂਰ ਸੀ ਕਿ ਖ਼ਾਹਿਸ਼ਾਂ ਦੇ ਦਬਾਣ ਨਾਲ ਇਹ ਅੰਦਰ ਹੀ ਲੁਕੀਆਂ ਰਹਿੰਦੀਆਂ ਹਨ ਤੇ ਇਸ ਲਈ ਇਨ੍ਹਾਂ ਦੀ ਪੂਰਤੀ ਕਰ ਲੈਣੀ ਚਾਹੀਦੀ ਹੈ, ਨਹੀਂ ਤਾਂ ਇਹ ਸਮਾਧੀ ਵਿਚ ਵਿਘਨ ਪਾਂਦੀਆਂ ਹਨ; ਮਤਲਬ ਇਹ ਹੈ ਕਿ ਯੋਗ ਤੇ ਭੋਗ ਇਕੱਠੇ ਹੀ ਚਲਣੇ ਚਾਹੀਦੇ ਹਨ। ਗੁਰੂ ਸਾਹਿਬ ਨੇ ਅਜਿਹੇ ਭੁਲੜ ਯੋਗੀਆਂ ਤੇ ਕਈ ਹੋਰ ਭੁਲੜਾਂ ਨਾਲ ਵੀ ਮੁਲਾਕਾਤਾਂ ਕੀਤੀਆਂ ਸਨ। ਪਰ ਕੋਈ ਐਸੇ ਸੁਝਵਾਨ ਯੋਗੀ ਵੀ ਸਨ ਜੋ ਯੋਗ ਸਾਧਨਾ ਕਰਦੇ ਹੋਏ ਆਪਣੀ ਅੰਤਮ ਮੰਜ਼ਲ ਤੇ ਅਪੜ ਜਾਂਦੇ ਸਨ ਭਾਵੇਂ ਹੁੰਦੇ ਉਹ ਵਿਰਲੇ ਹੀ ਸਨ। ਗੁਰੂ ਸਾਹਿਬ ਦੇ ਸ਼ਬਦ ਵੀ ਮਿਲਦੇ ਹਨ ਜੋ ਇਸ ਗੱਲ ਦੀ ਪੁਸ਼ਟੀ ਕਰਦੇ ਹਨ। 'ਸਿਧ ਗੋਸ਼ਟਿ' ਵੀ ਕੁਝ ਅਜਿਹੇ ਯੋਗੀਆਂ ਨਾਲ ਹੋਏ ਵਿਚਾਰ ਦਾ ਹੀ ਸਿੱਟਾ ਹੈ।

ਇਹ ਵੇਰਵਾ ਅਸੀਂ ਇਸ ਲਈ ਦਿੱਤਾ ਹੈ ਕਿ ਅੱਜਕਲ੍ਹ ਦੇ ਬਹੁਤ ਸਾਰੇ ਚਿੰਤਕ ਗੁਰੂ ਸਾਹਿਬ ਦੇ ਏਧਰੋਂ ਉਧਰੋਂ ਬਚਨਾਂ ਦੇ ਹਵਾਲੇ ਦੇ ਕੇ ਯੋਗ-ਮਤਿ ਨੂੰ ਹੀ ਛੁਟਿਆਣ ਦਾ ਯਤਨ ਕਰਦੇ ਹਨ। ਕਈਆਂ ਨੂੰ ਸ਼ਾਇਦ ਇਸ ਤਰ੍ਹਾਂ ਕੀਤਿਆਂ ਗੁਰੂ ਸਾਹਿਬ ਦੀ ਮਹਿਮਾ ਵਿਚ ਵਾਧਾ ਹੁੰਦਾ ਦਿਸਦਾ ਹੈ। ਪਰ ਇਹ ਨਿਆਇਕਾਰੀ ਤੇ ਵਿਵੇਕਸ਼ੀਲ ਪੜਚੋਲ ਨਹੀਂ। ਇਸ ਨਾਲ ਨਾ ਸਿਰਫ਼ ਯੋਗ ਮਾਰਗ ਦੀ ਹੇਠੀ ਹੋ ਜਾਂਦੀ ਹੈ, ਸਗੋਂ ਗੁਰਮਤਿ ਨੂੰ ਸਮਝਣ ਸਮਝਾਣ ਵਿਚ ਵਧੇਰੀ ਔਖਿਆਈ ਹੁੰਦੀ ਜਾਂਦੀ ਹੈ। ਗੁਰੂ ਸਾਹਿਬ ਦੇ ਕਿਸੇ ਖਾਸ ਪ੍ਰਸੰਗ ਵਿਚ ਕਹੇ ਬਚਨਾਂ ਨੂੰ ਖਿਚ ਧ੍ਰੂਹ ਕੇ ਕਿਸੇ ਦੇ ਆਪਣੇ ਬਣੇ ਬਣਾਏ ਖਿਆਲਾਂ ਅਨੁਸਾਰ ਢਾਲਣ ਦਾ ਯਤਨ ਕਰਨਾ ਧੱਕਾ ਹੈ, ਅਨਿਆਇ ਹੈ। ਇਹੋ ਕਾਰਨ ਹੈ ਕਿ 'ਸਿਧ

ਗੋਸਟਿ' ਉੱਤੇ ਲਿਖੀਆਂ ਪੁਸਤਕਾਂ ਵੱਖ-ਵੱਖ ਬੋਲੀਆਂ ਬੋਲਦੀਆਂ ਹਨ। 'ਸਿਧ ਗੋਸਟਿ' ਦੇ ਕਈ ਅਨੁਵਾਦਾਂ ਵਿਚ ਅਨੁਵਾਦਕਾਂ ਨੇ ਆਪਣੇ ਖਿਆਲਾਂ ਦੀ ਛਾਪ ਲਾਈ ਹੈ, ਗੁਰੂ ਸਾਹਿਬ ਦੇ ਖਿਆਲਾਂ ਦੀ ਨਹੀਂ। ਕਿਸੇ ਧਰਮ ਦੀ ਕੀਮਤ ਉਸ ਧਰਮ ਅੰਦਰ ਪਈਆਂ ਗ਼ਲਤ ਲੀਹਾਂ ਦੁਆਰਾ ਨਹੀਂ ਪਾਈ ਜਾ ਸਕਦੀ। ਕੀ ਅੱਜ ਸਿੱਖੀ ਅੰਦਰ ਹੀ ਪ੍ਰਸਪਰ ਵਿਰੋਧੀ ਵਿਰੋਧੀ ਖ਼ਿਆਲਾਂ ਦਾ ਪ੍ਰਚਾਰ ਨਹੀਂ ਹੋ ਰਹਿਆ ? ਕੀ ਅੱਜ ਉਹੋ ਫੋਕਟ ਕਰਮ ਨਹੀਂ ਕੀਤੇ ਜਾ ਰਹੇ, ਜਿਨ੍ਹਾਂ ਤੋਂ ਗੁਰੂ ਜੀ ਨੇ ਬੜੀ ਮਿਹਨਤ ਨਾਲ ਸਿੱਖਾਂ ਨੂੰ ਕੱਢਿਆ ਸੀ ? ਕੀ ਸਾਧਾਰਨ ਪਾਠ; ਸੰਪਟ ਪਾਠ, ਅਖੰਡ ਪਾਠ ਤੇ ਹੋਰ ਕਈ ਤਰ੍ਹਾਂ ਦੇ ਹੁੰਦੇ ਪਾਠਾਂ ਨੂੰ ਵੇਖ ਕੇ ਕੋਈ ਇਹ ਫੈਸਲਾ ਦੇ ਸਕਦਾ ਹੈ ਕਿ ਇਹ ਗੁਰੂ ਸਾਹਿਬ ਦੀ ਸਿੱਖੀ ਅਨੁਸਾਰ ਹੀ ਹੈ ? ਹੁਣ ਤਾਂ ਬਾਣੀਆਂ ਦਾ ਤਅਲਕ ਨਿਰਾ ਪੜ੍ਹਨ ਪੜ੍ਹਾਨ ਨਾਲ ਰਹਿ ਗਿਆ ਹੈ, ਬਾਣੀਆਂ ਨੂੰ ਸਮਝਣ, ਵਿਚਾਰਨ ਜਾਂ ਸਹੀ ਤਰ੍ਹਾਂ ਅਮਲ ਵਿਚ ਲਿਆਣ ਦੀ ਲੋੜ ਹੀ ਨਹੀਂ ਸਮਝੀ ਜਾਂਦੀ। ਕੀ ਕੰਨਾਂ ਵਿਚ ਮੰਤ੍ਰ ਲੈਣੇ, ਅੰਦਰ ਦੀਆਂ ਆਵਾਜ਼ਾਂ ਸੁਣਨੀਆਂ, ਬਉਲੀ ਸਾਹਿਬ ਦੀਆਂ ਚੌਰਾਸੀ ਪਉੜੀਆਂ ਤੇ ਬੈਠ ਕੇ ਕਿਸੇ ਖਾਸ ਤਰਫ਼ ਮੂੰਹ ਕਰਕੇ ਕੁਝ ਗਿਣਤੀ ਦੇ ਪਾਠ ਕਰਨੇ ਤੇ ਇਸ ਤਰ੍ਹਾਂ ਇਨ੍ਹਾਂ ਨੂੰ ਚੌਰਾਸੀ ਕੱਟਣ ਦਾ ਸਾਧਨ ਮੰਨਣਾ, ਆਦਿਕ ਨਵੇਂ ਕਰਮ ਕਾਂਡ ਨਹੀਂ ਚਲ ਪਏ ? ਕੀ ਹੁਣ ਸਿੱਖਾਂ ਨੇ ਤੀਰਥ ਵੀ ਆਪਣੇ ਨਹੀਂ ਬਣਾ ਲਏ, ਜਿਥੇ ਖਾਸ ਖਾਸ ਦਿਨਾਂ ਤੇ ਕੀਤੇ ਇਸ਼ਨਾਨ ਮੁਕਤੀ ਦਾ ਵਸੀਲਾ ਮੰਨੇ ਗਏ ਹਨ ? ਕੀ ਇਹ ਸਾਰੀ ਸਿੱਖੀ ਹੈ ? ਕੀ ਇਸ ਸਿੱਖੀ ਨੂੰ ਵੇਖ ਕੇ ਜਾਂ ਕਿਸੇ ਇਕ ਸਿੱਖ ਸੰਪ੍ਰਦਾ ਵਿਚ ਚਾਲੂ ਹੋਈਆਂ ਰਸਮਾਂ ਤੇ ਰਵਾਇਤਾਂ ਨੂੰ ਵੇਖ ਕੇ, ਕੋਈ ਸਿੱਖੀ ਦਾ ਸਹੀ ਸਰੂਪ ਦਸ ਸਕਦਾ ਹੈ ? ਕੀ ਵੇਦਾਂ ਦੇ ਰਸਮੀ ਪਾਠ, ਗਾਇਤ੍ਰੀ ਮੰਤ੍ਰਾਂ ਦੇ ਫੋਕੇ ਜਾਪ, ਤੀਰਥ ਇਸ਼ਨਾਨ ਤੇ ਪੁਰਬਾਂ ਤੇ ਹੋ ਰਹੇ ਵਿਖਾਵੇ ਦੇ ਦਾਨ, ਧੂਣੀਆਂ ਦੇ ਤਾਪ, ਵਰਤ ਨੇਮ ਆਦਿਕ ਕਈ ਬੇਸੁਰੇ ਕਰਮ ਕਾਂਡ ਹੁੰਦੇ ਵੇਖ ਕੇ ਕੋਈ ਹਿੰਦੂ ਧਰਮ ਦਾ ਸਹੀ ਅੰਦਾਜ਼ਾ ਲਾ ਸਕਦਾ ਹੈ ? ਇਸੇ ਤਰ੍ਹਾਂ ਹੀ ਯੋਗ ਮਾਰਗ ਦੇ ਗੁਣ ਔਗੁਣਾਂ ਦਾ ਪਤਾ ਨਿਰੇ ਪ੍ਰਚਲਿਤ ਹੋ ਗਏ ਹੋਏ ਯੋਗ-ਮਤਿ ਤੋਂ ਹੀ ਨਹੀਂ ਹੋ ਸਕਦਾ। 'ਸਿਧ ਗੋਸ਼ਟਿ' ਦਾ ਅਧਿਐਨ ਇਸ ਗੱਲ ਨੂੰ ਸਾਫ਼ ਕਰ ਦਿੰਦਾ ਹੈ।

# ਗੁਰੂ ਨਾਨਕ ਦਾ ਜੀਵਨ ਸਿਧਾਂਤ

ਡਾ. ਬੁੱਧ ਪ੍ਰਕਾਸ਼

ਗੁਰੂ ਨਾਨਕ (1469-1539) ਦੇ ਮਨ ਵਿਚ ਹੋਂਦ ਦੀ ਏਕਤਾ ਦਾ ਸਿਧਾਂਤ ਬਿਲਕੁਲ ਸਪਸ਼ਟ ਸੀ। ਇਸ ਏਕਤਾ ਦਾ ਸਮੁੱਚਾ ਰੂਪ ਪ੍ਰਭੂ ਸ਼ਕਤੀ ਮੰਨੀ ਗਈ ਹੈ। ਜਿਸ ਨੂੰ ਸਿਧਾਂਤਕ ਤੌਰ ਤੇ ਇਕ ਈਸ਼ਵਰਵਾਦ ਜਾਂ ਇਕ ਪ੍ਰਭੂ ਨੂੰ ਮੰਨਣ ਦਾ ਸਿਧਾਂਤ ਕਹਿੰਦੇ ਹਨ। ਪਰ ਇਹ ਕਹਿਣਾ ਕਿ ਪਰਮਾਤਮਾ ਇਕ ਹੈ ਅਤੇ ਉਸ ਬਿਨਾਂ ਦੂਜਾ ਕੋਈ ਨਹੀਂ ਹੈ, ਉਹ ਹੀ ਆਦਿ ਤੇ ਅੰਤ ਹੈ, ਉਹ ਹੀ ਜੀਵਨ ਦਾ ਆਰੰਭ ਅਤੇ ਸਿਖਰ ਹੈ—ਇਹ ਕਹਿਣ ਤੁੱਲ ਹੈ ਕਿ ਪਰਮਾਤਮਾ ਤੇ ਸਾਰੀ ਹਸਤੀ, ਹੋਂਦ ਤੇ ਪ੍ਰਕ੍ਰਿਤੀ, ਇਕੋ ਕੁਝ ਹਨ। ਕਿਉਂਕਿ ਜੇ ਇਸ ਤੋਂ ਕੋਈ ਵੱਖਰਾ ਸਿੱਟਾ ਅਸੀਂ ਕੱਢੀਏ ਤਾਂ ਸਾਡੇ ਸਾਹਮਣੇ ਇਹ ਸਮੱਸਿਆ ਖੜੀ ਹੋ ਜਾਵੇਗੀ ਕਿ ਪਰਮਾਤਮਾ ਅਤੇ ਪ੍ਰਕਿਰਤੀ ਆਪਣੇ ਆਰੰਭਕ ਸੂਖਮ ਸਰੂਪ ਵਿਚ ਆਪਣੀ ਆਪਣੀ ਥਾਂ ਤੇ ਅਨਾਦੀ ਹਨ। ਇਸ ਕਥਨ ਦਾ ਭਾਵ ਇਹ ਬਣਦਾ ਹੈ ਕਿ ਜਦੋਂ ਤੋਂ ਪਰਮਾਤਮਾ ਦੀ ਹੋਂਦ ਸੀ, ਉਦੋਂ ਤੋਂ ਹੀ ਪ੍ਰਕਿਰਤੀ ਦੇ ਤੱਤ ਭੀ ਹੋਂਦ ਵਿਚ ਸਨ, ਭਾਵੇਂ ਇਹ ਤੱਤ ਪਰਮਾਤਮਾ ਦੇ ਅਧੀਨ ਹੀ ਸਨ, ਅਤੇ ਮਗਰੋਂ ਪਰਮਾਤਮਾ ਨੇ ਇਨ੍ਹਾਂ ਤੱਤਾਂ ਨੂੰ ਮੇਲ ਕੇ ਇਸ ਵਿਚੋਂ ਅਨੇਕ ਰੂਪਾਂ ਵਾਲੇ ਸੰਸਾਰ ਦੀ ਰਚਨਾ ਕੀਤੀ, ਜੋ ਉਸ ਦੇ ਆਪਣੇ ਸਰੂਪ ਤੋਂ ਬਿਲਕੁਲ ਵੱਖਰੀ ਪ੍ਰਤੀਤ ਹੋਣ ਲੱਗੀ। ਪਰ ਜੇ ਇਹ ਮੰਨੀਏ ਕਿ ਕੇਵਲ ਪਰਮਾਤਮਾ ਹੀ ਅਨਾਦੀ ਹੈ, ਅਤੇ ਜਦੋਂ ਉਹ ਹੋਂਦ ਵਿਚ ਆਇਆ ਉਦੋਂ ਹੋਰ ਕਿਸੇ ਚੀਜ਼ ਦੀ ਹੋਂਦ ਨਹੀਂ ਸੀ; ਤਾਂ ਇਸ ਦਾ ਭਾਵ ਇਹ ਹੋਵੇਗਾ ਕਿ ਜੋ ਕੁਝ ਵੀ ਰਚਨਾ ਦੇ ਰੂਪ ਵਿਚ ਮਗਰੋਂ ਪ੍ਰਗਟ ਹੋਇਆ, ਉਹ ਪਰਮਾਤਮਾ ਦਾ ਆਪਣਾ ਹੀ ਸ੍ਵੈ-ਵਿਸਥਾਰ ਸੀ, ਜਾਂ ਉਸ ਦਾ ਆਪਣਾ ਹੀ ਪ੍ਰਗਟਾਵਾ ਸੀ। ਭਾਵੇਂ ਇਹ ਵਿਸਥਾਰ ਤੇ ਪ੍ਰਗਟਾਵਾ ਕਿਤਨਾ ਹੀ ਛੋਟੇ ਤੇ ਲਘੂ ਰੂਪ ਵਿਚ ਸੀ। ਇਸ ਤਰ੍ਹਾਂ ਸਿਧਾਂਤ ਇਹ ਬਣਦਾ ਹੈ ਕਿ ਜਿਸ ਚੀਜ਼ ਨੂੰ ਅਸੀਂ ਪਰਮਾਤਮਾ ਦੀ ਰਚਨਾ ਕਹਿੰਦੇ ਹਾਂ, ਉਹ ਕੇਵਲ ਉਸ ਦਾ ਆਪਣਾ ਹੀ ਵਿਸਥਾਰ ਹੈ ਅਤੇ ਜੋ ਸੰਸਾਰ ਵਿਚ ਅਸੰਖਾਂ ਰੂਪਾਂ ਦੀ ਅਨੇਕਤਾ ਦਿਸਦੀ ਹੈ, ਉਹ ਕੇਵਲ ਪਰਮਾਤਮਾ ਦਾ ਆਪਣਾ ਹੀ ਪ੍ਰਗਟ ਰੂਪ ਹੈ। ਇਸ ਤਰ੍ਹਾਂ ਰਚਨਹਾਰ ਤੇ ਰਚਨਾ ਇਕ ਦੂਜੇ ਵਿਚ ਅਭੇਦ ਜਾਂਦੇ ਹਨ। ਈਸ਼ਵਰਵਾਦ, ਅਦ੍ਵੈਤਵਾਦ ਬਣ ਜਾਂਦਾ ਹੈ, ਪ੍ਰਭੂ ਤੇ ਪ੍ਰਕਿਰਤੀ, ਇਕ ਰੂਪ ਹੋ ਜਾਂਦੇ ਹਨ। ਧਾਵਨਹਾਰ, ਧਿਆਨ ਅਤੇ ਧੇਯ ਦੀ ਭਿੰਨਤਾ ਖਤਮ ਹੋ ਜਾਂਦੀ ਹੈ।

ਇਸਲਾਮੀ ਧਰਮ ਦਰਸ਼ਨ ਨੇ ਇਸ ਸਮੱਸਿਆ ਨੂੰ ਨਿਪਟਾਣ ਦਾ ਯਤਨ ਕੀਤਾ ਹੈ ਕਿ ਕਿਵੇਂ ਲਾ ਇਲਾ-ਇਲ ਇੱਲਾ ਜਾਂ ਖੁਦਾ ਦੀ ਏਕਤਾ ਦੇ ਸਿਧਾਂਤ ਨੂੰ ਉਨ੍ਹਾਂ ਸੁਤੇ ਸਿਧ ਨਿਕਲਣ ਵਾਲੇ ਸਿੱਟਿਆਂ ਤੋਂ ਬਚਾਇਆ ਜਾਏ, ਜਿਨ੍ਹਾਂ ਦਾ ਵਿਚਾਰ ਉੱਤਰ ਦਿੱਤਾ ਗਿਆ ਹੈ। 'ਵਾਹਦਰ-ਇ-ਇਲਾਹੀ' ਦੇ ਸਿਧਾਂਤ ਨੂੰ 'ਵੈਹਦਤ-ਉਲ-ਵਜੂਦ' ਦੇ ਸਿਧਾਂਤ ਵਿਚ ਲੈਅ ਹੋ ਜਾਣ ਤੋਂ ਬਚਾਣ ਲਈ ਉਨ੍ਹਾਂ ਨੇ 'ਸਕੀਲਾਤ' ਦੇ ਸਿਧਾਂਤ ਦੀ ਕਲਪਨਾ ਕੀਤੀ, ਜਾਂ ਵਾਹਦਤ-ਸਹੂਦ ਦੇ ਰਹੱਸਮਈ ਸਿਧਾਂਤ ਦਾ ਸਹਾਰਾ ਲਿਆ, ਪਰ ਤਦ ਵੀ ਪ੍ਰਭੂ ਦੀ ਏਕਤਾ ਦੇ ਸਿਧਾਂਤ ਨੂੰ ਉਹ ਪੂਰੀ ਤਰ੍ਹਾਂ ਸੁਰੱਖਿਅਤ ਨਾ ਕਰ ਸਕੇ। ਇਸ ਤਰ੍ਹਾਂ ਇਸਲਾਮੀ ਵਿਚਾਰਧਾਰਾ ਚਰਚਾ ਵਿਚ ਉਲਝ ਗਈ, ਜਿਸ ਨੇ ਕਈ ਵਾਰੀ ਭਿਆਨਕ ਖਿਚੋਤਾਣ ਦਾ ਰੂਪ ਵੀ ਧਾਰਨ ਕੀਤਾ। ਇਸ ਖਿਚੋਤਾਣ ਦਾ ਪ੍ਰਭਾਵ ਉਸ ਸਮੇਂ ਤੇ ਅਵੱਸ਼ ਪਿਆ ਜਦੋਂ ਗੁਰੂ ਨਾਨਕ ਸਾਹਿਬ ਆਪਣੀ ਵਿਚਾਰਧਾਰਾ ਨੂੰ ਇਕ ਰੂਪ ਦੇ ਰਹੇ ਸਨ। ਇਹੋ ਕਾਰਨ ਹੈ ਕਿ ਇਸ ਇਸਲਾਮੀ

ਵਿਚਾਰਾਂ ਦੀ ਖਿਚੋਤਾਣ ਦੀ ਧੁਨੀ ਉਨ੍ਹਾਂ ਦੇ ਆਪਣੇ ਵਿਚਾਰਾਂ ਅਤੇ ਸਿਧਾਂਤਾਂ ਵਿਚ ਮਿਲਦੀ ਹੈ। ਗੁਰੂ ਨਾਨਕ ਸਾਹਿਬ ਦੇ ਇਨ੍ਹਾਂ ਵਿਚਾਰਾਂ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਉਹ ਇਸਲਾਮੀ ਸਿਧਾਂਤਾਂ ਦੀ ਖਿਚੋਤਾਣ ਨੂੰ ਨਿਪਟਾਣ ਦਾ ਆਪਣੇ ਮੌਲਿਕ ਤਰੀਕੇ ਨਾਲ ਯਤਨ ਕਰ ਰਹੇ ਸਨ।

ਗੁਰੂ ਨਾਨਕ ਆਪਣੇ ਦਰਸ਼ਨ ਨੂੰ ਪ੍ਰਭੂ ਏਕਤਾ ਦੇ ਵਿਚਾਰ ਨਾਲ ਹੀ ਸ਼ੁਰੂ ਕਰਦੇ ਹਨ। ਉਨ੍ਹਾਂ ਦਾ ਪ੍ਰਭੂ ਏਕਤਾ ਦਾ ਸਿਧਾਂਤ ਇਤਨਾ ਸਪਸ਼ਟ ਹੈ ਕਿ ਉਸ ਬਾਰੇ ਕੋਈ ਭੁਲੇਖਾ ਨਹੀਂ ਲੱਗ ਸਕਦਾ। ਉਹ ਕਹਿੰਦੇ ਹਨ ਕਿ ਕੇਵਲ ਇਕ ਪਰਮਾਤਮਾ ਹੀ ਸੱਤ ਹੈ; ਕੋਈ ਹੋਰ ਸ਼ਕਤੀ ਜਾਂ ਚੀਜ਼ ਸੱਤ ਨਹੀਂ ਹੈ[1]। ਗੁਰੂ ਨਾਨਕ ਨੇ ਛੇ ਘਰ ਛੇ ਗੁਰ ਅਤੇ ਛੇ ਉਪਦੇਸ (ਛੇ ਘਰ ਤੋਂ ਉਹਨਾਂ ਦਾ ਭਾਵ ਛੇ ਸ਼ਾਸਤਰ) ਵੱਲ ਸੰਕੇਤ ਕੀਤਾ ਹੈ, ਪਰ ਉਨ੍ਹਾਂ ਨੇ ਨਾਲ ਹੀ ਇਹ ਕਿਹਾ ਹੈ ਕਿ ਪਰਮਾਤਮਾ ਇਕੋ ਹੈ, ਭਾਵੇਂ ਉਸਦੇ ਵੇਸ ਅਨੇਕ ਹਨ।[2] ਇਸ ਗੱਲ ਵਿਚ ਕੋਈ ਸੰਦੇਹ ਨਹੀਂ ਹੈ ਕਿ ਪਰਮਾਤਮਾ ਇਕ ਹੈ, ਪਰ ਜਿਵੇਂ ਪਹਿਲਾਂ ਦੱਸਿਆ ਗਿਆ ਹੈ, ਉਸ ਦੀ ਏਕਤਾ ਦਾ ਭਾਵ ਇਹ ਨਿਕਲਦਾ ਹੈ ਕਿ ਕਾਦਰ ਤੇ ਕੁਦਰਤ ਇਕੋ ਕੁਝ ਹਨ। ਗੁਰੂ ਨਾਨਕ ਇਸ ਸਿਧਾਂਤ ਨੂੰ ਨਿਰਸੰਕੋਚ ਪ੍ਰਵਾਨ ਕਰਦੇ ਹਨ ਅਤੇ ਇਸ ਨੂੰ ਬੜੀ ਅਲੌਕਿਕ ਬਿੰਬਾਵਲੀ ਵਿਚ ਪ੍ਰਗਟ ਕਰਦੇ ਹਨ।[2] ਉਹ ਕਹਿੰਦੇ ਹਨ ਕਿ ਪਰਮਾਤਮਾ ਆਪ ਹੀ ਰਸ ਹੈ ਅਤੇ ਆਪ ਹੀ ਰਸੀਆ ਅਤੇ ਰਾਵਣਹਾਰ ਹੈ ਤੇ ਆਪ ਹੀ ਮਾਛੀ ਹੈ, ਆਪ ਹੀ ਮਛਲੀ ਹੈ, ਆਪ ਹੀ ਜਾਲ ਹੈ, ਆਪ ਹੀ ਮਣਕੜਾ ਹੈ, ਆਦਿ।

ਗੁਰੂ ਸਾਹਿਬ ਦੇ ਇਹ ਵਿਚਾਰ ਅਬੂ-ਉਲ-ਖੈਰ ਦੇ ਇਨ੍ਹਾਂ ਵਿਚਾਰਾਂ ਨਾਲ ਮਿਲਦੇ ਹਨ। ਜਦੋਂ ਉਹ ਕਹਿੰਦਾ ਹੈ ਕਿ 'ਜਦੋਂ ਮੈਂ ਉਸ ਨੂੰ ਪੁੱਛਿਆ ਕਿ ਉਸ ਨੇ ਆਪਣੀ ਸੁੰਦਰਤਾ ਕਿਥੋਂ ਪ੍ਰਾਪਤ ਕੀਤੀ ਹੈ, ਤਾਂ ਉਸ ਨੇ ਆਪਣੇ ਆਪ ਨੂੰ ਹੀ ਉੱਤਰ ਦਿੱਤਾ ਕਿ ਮੇਰੀ ਹੋਂਦ ਆਪਣੇ ਆਪ ਵਿਚ ਹੀ ਸੀ, ਮੈਂ ਹੀ ਪ੍ਰੇਮ ਸਾਂ, ਮੈਂ ਹੀ ਪ੍ਰੇਮੀ ਹੋਇਆ ਅਤੇ ਮੈਂ ਹੀ ਪ੍ਰੇਮਿਕਾ ਵੀ ਬਣਿਆ; ਮੈਂ ਹੀ ਸ਼ੀਸ਼ਾ ਹਾਂ, ਮੈਂ ਹੀ ਉਸ ਵਿਚ ਅਕਸ ਬਣਦਾ ਹਾਂ ਅਤੇ ਮੈਂ ਹੀ ਵੇਖਣ ਵਾਲੀ ਅੱਖ ਹਾਂ।[4] ਫ਼ਰੀਦ-ਉਦ-ਦੀਨ ਅਤਾਰ ਦਾ ਵੀ ਇਹੋ ਸਿਧਾਂਤ ਹੈ ਕਿ 'ਉਹ ਆਪ ਹੀ ਦੇਖਣਵਾਲਾ ਹੈ, ਆਪ ਹੀ ਦੇਖਿਆ ਜਾ ਰਿਹਾ ਹੈ, ਆਪ ਹੀ ਦਿਖਾਉਣ ਵਾਲਾ ਹੈ[5] ਇਸੇ ਦ੍ਰਿਸ਼ਟੀਕੋਣ ਤੋਂ ਦੇਖਿਆਂ ਸਿੱਟਾ ਉਹ ਨਿਕਲਦਾ ਹੈ, ਜੋ ਜਲਾਲ-ਉ-ਦੀਨ ਰੂਮੀ ਨੇ ਕੱਢਿਆ ਹੈ, 'ਨਾ ਮੈਂ ਕਿਛੁ ਹਾਂ, ਨਾ ਮੇਰੀ ਕੋਈ ਹਸਤੀ ਹੈ, ਕੇਵਲ ਤੂੰ ਹੀ ਇਕ ਹਸਤੀ ਹੈਂ, ਕੇਵਲ ਤੂੰ ਹੀ ਇਕ ਹਸਤੀ ਵਾਲਾ ਹੈਂ, ਜੋ ਕਈ ਐਸੇ ਰੂਪਾਂ ਵਿਚ ਪ੍ਰਗਟ ਹੁੰਦਾ ਹੈ, ਜੋ ਅਲੋਪ ਹੋ ਜਾਂਦੇ ਹਨ।[6]

ਸਪਸ਼ਟ ਹੈ ਕਿ ਗੁਰੂ ਨਾਨਕ ਦਾ ਵਿਚਾਰ ਇਹ ਹੈ ਕਿ ਜੋ ਕੁਝ ਪਰਮਾਤਮਾ ਨੇ ਰਚਿਆ ਹੈ, ਉਹ ਕੇਵਲ ਉਸ ਦਾ ਆਪਣਾ ਨਾਮ ਹੀ ਹੈ ਅਤੇ ਉਸ ਤੋਂ ਬਿਨਾਂ ਕਿਸੇ ਦੀ ਕੋਈ ਹਸਤੀ ਨਹੀਂ।[7] ਪਰ ਪ੍ਰਸ਼ਨ ਤੇ ਇਹ ਹੈ ਕਿ ਕਿਵੇਂ ਇਕ ਅਨੇਕ ਹੋ ਜਾਂਦਾ ਹੈ, ਕਿਵੇਂ ਏਕਤਾ ਵਿਚੋਂ ਭਿੰਨਤਾ ਪ੍ਰਗਟ ਹੋ ਜਾਂਦੀ ਹੈ, ਕਿਵੇਂ ਅਰੂਪ ਰੂਪ ਧਾਰਨ ਕਰ ਲੈਂਦਾ ਹੈ, ਕਿਵੇਂ ਅਸੀਮ ਸੀਮਾ ਵਿਚ ਆ ਜਾਂਦਾ ਹੈ, ਉਸ ਦੀ ਰਚਨਾ ਕਰਨ ਦੀ ਜੁਗਤੀ ਕੀ ਹੈ, ਉਹ ਬ੍ਰਹਿਮੰਡ ਦੀ ਸਾਜਨਾ ਕਿਵੇਂ ਕਰਦਾ ਹੈ। ਉਸ ਦੇ ਪ੍ਰਗਟਾਵੇ ਦਾ ਚਿੰਨ ਕੀ ਹੈ ਅਤੇ ਉਹ ਕਿਹੜੀ ਜੁਗਤੀ ਹੈ, ਜਿਸ ਦੁਆਰਾ ਇਕ ਰਸ, ਇਕ ਰੂਪ ਏਕਤਾ ਭਿੰਨ-ਭਿੰਨ ਰੂਪਮਾਨ ਹੋ ਜਾਂਦੀ ਹੈ। ਇਸ ਸਾਰੀ ਖੇਡ ਨੂੰ ਕਿਵੇਂ ਕਲਪਨਾ ਵਿਚ ਲਿਆਂਦਾ ਜਾ ਸਕਦਾ ਹੈ ਅਤੇ ਕਿਵੇਂ ਸਿਧਾਂਤ-ਬੱਧ ਕੀਤਾ ਜਾ ਸਕਦਾ ਹੈ। ਇਸ ਕਠਨ ਪ੍ਰਸ਼ਨ ਨੂੰ ਸੁਲਝਾਉਣ ਲਈ ਅਤੇ ਇਸ ਨੂੰ (ਪਰਿਭਾਸ਼ਿਕ) ਪਰੀਭਾਸ਼ਕ ਰੂਪ ਦੇਣ ਲਈ ਗੁਰੂ ਨਾਨਕ ਨੇ ਇਕ ਸੰਕਲਪ ਘੜਿਆ ਹੈ। ਉਸ ਸੰਕਲਪ ਦੇ ਛੇ ਪਰਿਭਾਸ਼ਕ ਪੱਖ ਹਨ, ਜਿਨ੍ਹਾਂ ਨੂੰ ਅਸੀਂ ਨਾਮ, ਸ਼ਬਦ, ਗੁਰੂ, ਹੁਕਮ, ਸੱਚ ਅਤੇ ਨਦਰ ਕਹਿ ਸਕਦੇ ਹਾਂ। ਨਾਮ ਰੱਬੀ ਹੋਂਦ ਦੀ ਏਕਤਾ ਦਾ ਉਹ ਪੱਖ ਹੈ, ਜਿਸ ਦੁਆਰਾ ਪ੍ਰਭੂ ਧਿਆਨ ਦਾ ਵਿਸ਼ਾ ਬਣਦਾ ਹੈ। ਧਿਆਨ ਅਤੇ ਵਿਚਾਰ ਵਿਚ ਆ ਸਕਣ ਲਈ ਉਹ ਅਪਰੰਪਰ ਤੇ ਅਰੂਪ ਸਤਾ, ਆਪਣੇ ਆਪ ਨੂੰ ਨਾਮ ਰੂਪ ਵਿਚ ਪ੍ਰਗਟ ਕਰਦੀ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਨਾਮ ਅਤੇ ਸ਼ਬਦ ਇਕੋ ਕੁਝ

ਹਨ। ਸ਼ਬਦ ਉਹ ਦਸ਼ਾ ਹੈ ਜਦੋਂ ਪਰਮਾਤਮਾ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ—'ਕਰਿ ਪਰਗਟਿ ਆਖਿ ਸੁਣਾਇਆ। ਨਾਮ ਸਿਧਾਂਤ ਦਾ ਵੀ ਇਹੋ ਹੀ ਭਾਵ ਹੈ।'

ਵੈਦਿਕ ਵਿਚਾਰਧਾਰਾ ਵਿਚ ਨਾਮ, ਸ਼ਬਦ ਜਾਂ ਵਾਕ ਦਾ ਭਾਵ ਇਹ ਹੈ ਕਿ ਨਿਰਗੁਣ ਰਚਨਾ ਦੇ ਵਿਚ ਸਰਗੁਣ ਰੂਪ ਧਾਰਨ ਕਰ ਲੈਂਦਾ ਹੈ। ਵੈਦਿਕ ਕਾਲ ਤੋਂ ਮਗਰੋਂ ਦੇ ਚਿੰਤਕਾਂ ਨੇ ਵਿਸ਼ੇਸ਼ ਕਰਕੇ ਵਿਆਕਰਣੀਆਂ ਨੇ ਇਸੇ ਸਿਧਾਂਤ ਨੂੰ ਸਫੋਟ ਦਾ ਸਿਧਾਂਤ ਮੰਨਿਆ ਹੈ, ਜਿਸ ਦਾ ਭਾਵ ਇਹ ਹੈ ਪ੍ਰਭੂ ਦੀ ਰਚਨਾਤਮਕ ਸ਼ਕਤੀ ਬ੍ਰਹਿਮੰਡ ਦੇ ਵਿਕਾਸ ਦੇ ਰੂਪ ਵਿਚ ਜ਼ੋਰਦਾਰ ਧਮਾਕੇ ਨਾਲ ਫੁੱਟ ਤੁਰਦੀ ਹੈ। ਇਸੇ ਅਮਲ ਨੂੰ ਸਿੱਧਾਂ ਯੋਗੀਆਂ ਅਤੇ ਨਾਥ ਪੰਥੀਆਂ ਆਦਿ ਨੇ ਅਵਿਗਤ ਅਵਸਥਾ ਕਿਹਾ ਹੈ। ਗੁਰੂ ਨਾਨਕ ਵਾਲ ਦੀ ਖੱਲ ਲਾਹੁਣ ਵਾਲੇ ਇਨ੍ਹਾਂ ਝਮੇਲਿਆਂ ਵਿਚ ਨਹੀਂ ਪੈਂਦੇ ਅਤੇ ਪੁਰਾਤਨ ਪਰੰਪਰਾ ਅਨੁਸਾਰ ਹੀ ਨਾਮ ਅਤੇ ਸ਼ਬਦ ਤੋਂ ਪਰਮਾਤਮਾ ਦੀ ਉਹ ਅਵਸਥਾ ਮੰਨਦੇ ਹਨ, ਜਦੋਂ ਉਹ ਆਪਣਾ ਆਪ ਪ੍ਰਗਟ ਕਰਦਾ ਹੈ ਅਤੇ ਧਿਆਨ ਦਾ ਵਿਸ਼ਾ ਬਣਦਾ ਹੈ।[8] ਭਾਵ ਪਰਮਾਤਮਾ ਅਨੇਕ ਰੂਪਾਂ ਵਿਚ ਪ੍ਰਗਟ ਹੁੰਦਾ ਹੈ, ਪਰ ਉਹ ਏਕਤਾ ਹੀ ਰਹਿੰਦਾ ਹੈ। 'ਪ੍ਰਭੂ ਏਕਤਾ ਦਾ ਤੀਜਾ ਪੱਖ ਗੁਰੂ ਜਾਂ ਗੁਰੂ ਦਾ ਸਿਧਾਂਤ ਹੈ। ਇਸ ਸਿਧਾਂਤ ਦਾ ਭਾਵ ਇਹ ਹੈ ਕਿ ਪਰਮਾਤਮਾ ਰਹੱਸਮਈ ਤਰੀਕੇ ਨਾਲ ਜੀਵਾਤਮਾ ਦੀ ਡੂੰਘਾਣ ਵਿਚ ਚੇਤਨਾ ਪੈਦਾ ਕਰਦਾ ਹੈ ਜਾਂ ਉਨ੍ਹਾਂ ਵਿਚ ਆਪਣੇ ਪ੍ਰਕਾਸ਼ ਦਾ ਉਦੈ ਕਰਦਾ ਹੈ ਜਾਂ ਆਪਣੇ ਬਚਨਾ ਦੁਆਰਾ ਆਪਣਾ ਆਪ ਸੁਝਾਂਦਾ ਦਰਸਾਂਦਾ ਹੈ। ਸੋ ਗੁਰੂ ਦਾ ਸਿਧਾਂਤ ਇਹ ਹੈ ਕਿ ਪਰਮਾਤਮਾ ਪ੍ਰਕਾਸ਼ ਹੈ, ਬਾਣੀ ਹੈ ਅਤੇ ਉਹ ਆਪਣਾ ਆਪ ਪ੍ਰਗਟ ਕਰਨ ਵਾਲਾ ਹੈ। ਇਸ ਤਰ੍ਹਾਂ ਗੁਰੂ ਅਰੂਪ ਦਾ ਰੂਪ ਹੈ। ਇਹ ਇਕ ਵਿਅਕਤੀ ਦੇ ਰੂਪ ਵਿਚ ਨਿਰੰਤਰ ਪ੍ਰਭੂ ਏਕਤਾ ਦਾ ਪ੍ਰਗਟਾਅ ਹੈ। ਇਹ ਬੁਨਿਆਦੀ ਪਰਮਸੱਤ ਹੈ, ਜੋ ਦ੍ਰਿਸ਼ਟਮਾਨ ਅਨੇਕਤਾ ਵਿਚ ਪ੍ਰਗਟ ਹੋਇਆ ਹੈ। ਗੁਰੂ ਨਾਨਕ ਸਾਫ਼ ਕਹਿੰਦਾ ਹੈ ਕਿ ਹਰੀ ਆਪ ਹੀ ਗੁਰੂ ਹੈ[9], ਪਰ ਨਾਲ ਹੀ ਉਹ ਇਹ ਵੀ ਕਹਿੰਦਾ ਹੈ ਕਿ ਗੁਰੂ ਉਸ ਦਾ ਪ੍ਰਗਟ ਰੂਪ[10] ਹੈ ਅਤੇ ਉਸ ਦੀ ਸੇਵਾ[11] ਕੀਤੀ ਜਾ ਸਕਦੀ ਹੈ।'

ਗੁਰੂ ਸ਼ਬਦ ਬੜਾ ਮਹਾਨ ਹੈ। ਨਿਰੁਕਤ ਅਨੁਸਾਰ ਇਹ ਲਾਤੀਨੀ ਦੇ ਸ਼ਬਦ ਗ੍ਰੈਵਿਸ (Gravis) ਨਾਲ ਸੰਬੰਧਿਤ ਹੈ, ਜਿਸ ਵਿਚੋਂ ਸ਼ਬਦ ਗ੍ਰੈਵੀਤਾਸ (Gravitas) ਬਣਿਆ ਹੈ, ਜਿਸ ਦਾ ਅਰਥ ਹੈ 'ਗਉਰਾ' ਜਾਂ 'ਭਾਰਾ'। ਮਗਰੋਂ ਇਹ ਸ਼ਬਦ ਉਸ ਮਨੁੱਖ ਲਈ ਵਰਤਿਆ ਜਾਣ ਲੱਗ ਪਿਆ ਜੋ ਆਪਣੇ ਮਹਾਨ ਗਿਆਨ ਜਾਂ ਕਿਰਦਾਰ ਕਰਕੇ ਐਸਾ ਸ਼ਕਤੀਮਾਨ ਤੇ ਵਿਸ਼ੇਸ਼ ਮੰਨਿਆ ਜਾਣ ਲੱਗ ਪਿਆ, ਜਿਸ ਤੋਂ ਮਹਾਨਤਾ ਗੌਰਵਤਾ ਅਤੇ ਪ੍ਰਭਾਵ ਟਪਕਦੇ ਸਨ।[12] ਮਗਰੋਂ ਮੱਧਕਾਲੀਨ ਯੁੱਗ ਵਿਚ ਕਬੀਰ ਅਤੇ ਚੈਤੰਨਯ ਜੀ ਦੇ ਅਨੁਆਈਆਂ ਨੇ ਗੁਰੂ ਨੂੰ ਪਰਮਾਤਮਾ ਦੇ ਤੁਲ ਹੀ ਮੰਨ ਲਿਆ ਅਤੇ ਗੁਰੂ ਤੇ ਪਰਮਾਤਮਾ ਇਕੋ ਸਮਝੇ ਜਾਣ ਲੱਗੇ। ਗੁਰੂ ਨਾਨਕ ਨੇ ਇਸੇ ਪਰੰਪਰਾ ਦਾ ਅਨੁਸਰਨ ਕੀਤਾ ਅਤੇ ਪਰਮਾਤਮਾ ਨੂੰ ਗੁਰੂ ਮੰਨਿਆ। ਪਰ ਉਨ੍ਹਾਂ ਨੇ ਇਸ ਨੂੰ ਬੜੇ ਸੂਖਮ ਭਾਵ ਪ੍ਰਦਾਨ ਕੀਤੇ, ਜਦੋਂ ਉਨ੍ਹਾਂ ਨੇ ਪਰਮਾਤਮਾ ਨੂੰ ਗੁਰੂ ਕਿਹਾ ਜਾਂ ਪ੍ਰਕਿਰਤੀ ਕਿਹਾ ਜਿਵੇਂ ਉਪਰ ਸੰਕੇਤ ਕੀਤਾ ਗਿਆ ਹੈ ਹਰ ਚੀਜ਼ ਦੇ ਰੂਪ ਵਿਚ ਪਰਮਾਤਮਾ ਆਪ ਹੀ ਵਿਆਪਕ ਹੈ, ਕਿਉਂਕਿ ਹਰ ਚੀਜ਼ ਉਸ ਦਾ ਹੀ ਵਿਸਥਾਰ ਹੈ, ਪਰ ਫਿਰ ਵੀ ਕੁਝ ਮਨੁੱਖ ਐਸੇ ਹਨ, ਜਿਨ੍ਹਾਂ ਵਿਚ ਉਸ ਦੀ ਮੌਜੂਦਗੀ ਵਧੇਰੇ ਮਹਾਨ ਅਤੇ ਸ਼ੁੱਧ ਰੂਪ ਵਿਚ ਹੈ। ਇਨ੍ਹਾਂ ਨੂੰ ਹੀ ਗੁਰੂ ਕਿਹਾ ਜਾ ਸਕਦਾ ਹੈ ਅਤੇ ਇਨ੍ਹਾਂ ਦੇ ਬਚਨਾਂ ਦੇ ਸੰਗ੍ਰਹਿ ਜਾਂ ਗ੍ਰੰਥ ਨੂੰ ਉਨ੍ਹਾਂ ਦੇ ਅਧਿਕਾਰ ਕਰਕੇ ਗੁਰੂ ਮੰਨਿਆ ਜਾ ਸਕਦਾ ਹੈ। ਪਰ ਇਸ ਹਾਲਤ ਵਿਚ ਉਨ੍ਹਾਂ ਨੂੰ ਪਰਮਾਤਮਾ-ਗੁਰੂ ਨਹੀਂ ਮੰਨਿਆ ਜਾ ਸਕਦਾ, ਨਾ ਹੀ ਉਨ੍ਹਾਂ ਨੂੰ ਪਰਮਾਤਮਾ ਅਤੇ ਹੋਰ ਮਨੁੱਖਾਂ ਦੇ ਵਿਚਾਲੇ ਵਿਚੋਲਾ ਮੰਨਿਆ ਜਾ ਸਕਦਾ ਹੈ। ਉਹ ਕੇਵਲ ਰਾਹ ਦਿਖਾਉਣ ਵਾਲੇ, ਗਿਆਨ ਦੇਣ ਵਾਲੇ ਅਤੇ ਰਹਿਨੁਮਾਈ ਕਰਨ ਵਾਲੇ ਹੀ ਮੰਨੇ ਜਾ ਸਕਦੇ ਹਨ। ਪ੍ਰਭੂ ਏਕਤਾ ਦਾ ਚੌਥਾ ਪੱਖ ਹੁਕਮ ਦਾ ਹੈ। ਜਿਸ ਸਿਧਾਂਤ ਨੂੰ ਵੈਦਿਕ ਵਿਚਾਰਧਾਰਾ ਵਿਚ 'ਰਿਤ' ਅਤੇ ਪੌਰਾਣਿਕ ਵਿਚਾਰਧਾਰਾ ਵਿਚ 'ਧਰਮ' ਕਿਹਾ ਗਿਆ ਹੈ, ਉਸ ਨੂੰ ਗੁਰੂ ਨਾਨਕ ਪੌਰਾਣਿਕ ਵਿਚਾਰਧਾਰਾ ਵਿਚ 'ਧਰਮ' ਕਿਹਾ ਗਿਆ ਹੈ, ਉਸ ਨੂੰ ਗੁਰੂ ਨਾਨਕ ਸਾਹਿਬ

ਨੇ ਹੁਕਮ ਕਿਹਾ ਹੈ। ਇਸ ਦਾ ਭਾਵ ਹੈ ਕਾਨੂੰਨ, ਨਿਜ਼ਾਮ, ਪ੍ਰਬੰਧ, ਇਕਸੁਰਤਾ ਢੰਗ ਤੇ ਵਿਧਾਨ ਆਦਿ। ਇਸ ਸਿਧਾਂਤ ਦੀ ਭਾਵਨਾ ਇਹ ਹੈ ਕਿ ਸੰਸਾਰ ਦੀ ਹੋਂਦ, ਇਸ ਦੀ ਰਚਨਾ ਤੇ ਇਸ ਵਿਚ ਦਸਦੀ ਵਿਭਿੰਨਤਾ ਆਪਣੇ ਆਪ ਅਚਾਨਕ ਨਹੀਂ ਵਾਪਰੇਗੀ। ਨਾ ਹੀ ਇਹ ਅਚਾਨਕ ਧਮਾਕਾ ਹੋਣ ਨਾਲ ਹੋਂਦ ਵਿਚ ਆਏ ਹਨ, ਨਾ ਹੀ ਇਹ ਸਭ ਕੁਝ ਬਿਨਾਂ ਦੇ ਵਾਪਰਿਆ ਹੈ ਅਤੇ ਨਾ ਹੀ ਇਹ ਆਪ ਹੁਦਰਾ ਹੋ ਕੇ ਵਿਆਪ ਰਿਹਾ ਹੈ। ਸਗੋਂ ਇਸ ਸਾਰੀ ਰਚਨਾ ਦੇ ਪਿੱਛੇ ਕੋਈ ਯੋਜਨਾ ਹੈ, ਇਸ ਪਿਛੇ ਕੋਈ ਮੰਤਵ ਹੈ, ਕੋਈ ਪ੍ਰਬੰਧ ਇਕਸਾਰਤਾ, ਨਿਜ਼ਾਮ ਤੇ ਕਾਨੂੰਨ ਹੈ। ਇਸ ਤਰ੍ਹਾਂ ਪਰਮਾਤਮਾ ਕਾਨੂੰਨ ਨਿਜ਼ਾਮ ਜਾਂ ਪ੍ਰਬੰਧ ਬਣ ਜਾਂਦਾ ਹੈ।[13] ਇਸ ਦਾ ਭਾਵ ਇਹ ਹੋਇਆ ਕਿ ਜੇ ਪਰਮਾਤਮਾ ਤੇ ਜਾਣਨ ਜਾਂ ਲੱਭਣ ਦਾ ਮੰਤਵ ਹੋਵੇ ਤਾਂ ਸਮਾਜਿਕ ਤੇ ਜਾਤੀ ਜੀਵਨ ਵਿਚ ਕਾਨੂੰਨ, ਨਿਯਮ, ਪ੍ਰਬੰਧ ਤੇ ਇਕਸੁਰਤਾ ਨੂੰ ਸਥਾਪਿਤ ਕਰਨਾ ਚਾਹੀਦਾ ਹੈ ਅਤੇ ਇਨ੍ਹਾਂ ਤੋਂ ਵਿਪਰੀਤ ਗੱਲਾਂ ਨੂੰ ਜੀਵਨ ਵਿਚੋਂ ਕੱਢਣਾ ਚਾਹੀਦਾ ਹੈ। ਸਿਧਾਂਤ ਵਿਚੋਂ ਸਾਰੇ ਨੈਤਿਕਤਾ, ਸਦਾਚਾਰਕ ਨਿਜਮ ਅਤੇ ਸਮਾਜਵਾਦ ਦੇ ਵਿਧਾਨ ਉਗਮਦੇ ਹਨ। ਫ਼ਰੀਦੂ ਦੀਨ-ਅੱਤਾਹ ਨੇ ਕਿਹਾ ਹੈ 'ਮਾਨਵਤਾ ਕੀ ਹੈ' ? ਤੇ ਇਸ ਦਾ ਉੱਤਰ ਦੇਂਦਿਆਂ ਉਸ ਨੇ ਆਪ ਹੀ ਕਿਹਾ ਹੈ ਕਿ 'ਆਪਣੇ ਗਵਾਂਢੀ ਦਾ ਦੁਖ ਵੇਖ ਕੇ ਚਿੰਤਾਤੁਰ ਹੋਣਾ ਅਤੇ ਮਨੁੱਖਤਾ ਦੀ ਗਿਰਾਵਟ ਦੀ ਦਸ਼ਾ ਵੇਖ ਕੇ ਸ਼ਰਮਿੰਦਾ[14] ਹੋਣਾ ਹੀ ਮਾਨਵਤਾ ਹੈ। ਹੋਂਦ ਦੀ ਏਕਤਾ ਦਾ ਪੰਜਵਾਂ ਪੱਖ ਇਹ ਹੈ ਕਿ ਪਰਮਾਤਮਾ ਸੱਚ ਹੈ, ਤੇ ਉਸ ਦਾ ਕਰਤਾਰੀ ਹੋਣਾ ਸੱਚਾਈ ਹੈ। ਉਹ ਇਕ, ਅਨੇਕਾਂ ਰੂਪਾਂ ਵਿਚ ਸਾਕਾਰ ਹੁੰਦਾ ਹੈ, ਕਾਦਰ ਕੁਦਰਤ ਵਿਚ ਵਿਆਪਕ ਹੈ, ਪ੍ਰਭੂ ਲਹੂ ਮਾਸ ਤੇ ਰੂਪ ਰੰਗ ਵਿਚ ਪ੍ਰਗਟ ਹੈ। ਇਸ ਸਿਧਾਂਤ ਵਿਚ ਭਾਵੇਂ ਏਕਤਾ ਬੁਨਿਆਦੀ ਸੱਚਾਈ ਹੈ, ਪਰ ਅਨੇਕਤਾ ਵੀ ਘੱਟ ਸੱਚਾਈ ਨਹੀਂ, ਕਿਉਂਕਿ ਇਹ ਉਸ ਇਕ ਵਿਚੋਂ ਹੀ ਉਪਜੀ ਹੈ। ਜਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਪਰਮ ਸੱਤਾ ਅਦ੍ਵੈਤ ਦੀ ਹੈ, ਅਤੇ ਅਨੇਕਤਾ ਵੀ ਹੈ। ਪਰਮਸੱਤਾ ਜਾਂ ਰੱਬੀ ਸ਼ਕਤੀ ਦ੍ਰਿਸ਼ਟਮਾਨ ਅਨੇਕਤਾ ਵਿਭਿੰਨਤਾ ਅਤੇ ਪ੍ਰਕਿਰਤੀ ਦੇ ਅਨੇਕ ਰੂਪਾਂ, ਵਸਤਾਂ ਵਿਚ ਵਿਸਤ੍ਰਿਤ ਹੈ। ਜਰਮਨ ਕਵੀ ਗੇਟੇ ਨੇ ਕਿਹਾ ਹੈ ਕਿ ਉਸ ਅਨੰਤ ਗੁਪਤ ਪ੍ਰਗਟ ਹੋਣ ਵਾਲੀ ਪਰਮ ਸੱਤਾ ਵਿਚੋਂ ਸਦਾ ਜੀਵਨ ਪ੍ਰਵਾਹ ਨਿਰੰਤਰ ਤੁਰਿਆ ਰਹਿੰਦਾ ਹੈ। ਅਸੰਖਾਂ ਧਰਮ, ਆਕਾਸ਼, ਇਸ ਵਿਚੋਂ ਪੈਦਾ ਹੁੰਦੇ ਹਨ ਅਤੇ ਬ੍ਰਹਿਮੰਡ ਨੂੰ ਬਣਾਂਦੇ ਹਨ ਅਤੇ ਉਸ ਨੂੰ ਨਿਰਧਾਰਿਤ ਕਰਦੇ ਹਨ। ਗੁਰੂ ਨਾਨਕ ਵੀ ਇਹੋ ਗੱਲ ਕਹਿੰਦੇ ਹਨ ਕਿ ਉਹ ਪਰਮ ਸੱਤਾ ਜਾਂ ਸੱਚ ਹੀ ਪੂਰਾ ਵੀ ਹੈ ਅਤੇ ਊਰਾ ਵੀ ਹੈ, ਉਹ ਆਪ ਹੀ ਰਚਨਾ ਹੈ ਅਤੇ ਇਸ ਰਚਨਾ ਵਿਚ ਅਨੇਕ ਰੂਪ ਧਾਰਦਾ ਹੈ। ਉਹ ਆਪ ਹੀ ਸਾਰੇ ਕਰਮ ਕਰਦਾ ਹੈ ਅਤੇ ਵਿਚਾਰ ਸੋਚਦਾ ਹੈ। ਉਹ ਆਪ ਕਾਨੂੰਨ ਤੇ ਨਿਯਮ ਹੈ, ਆਪ ਹੀ ਪੁਰਸ਼ ਤੇ ਪ੍ਰਕਿਰਤੀ ਹੈ।[15] ਉਨ੍ਹਾਂ ਦਾ ਵਿਚਾਰ ਹੈ ਕਿ ਸਾਰੇ ਰੂਪਾਂ ਵਿਚੋਂ ਪਰਮਾਤਮਾ ਪ੍ਰਗਟ ਹੁੰਦਾ ਹੈ, ਸਭ ਵਿਚ ਉਸ ਦੀ ਜੋਤਿ ਕੰਮ ਕਰਦੀ ਹੈ, ਸਾਰਾ ਸੰਸਾਰ ਉਸ ਦਾ ਪ੍ਰਕਾਸ਼ ਹੈ।[16] ਇਸ ਤਰ੍ਹਾਂ ਉਨ੍ਹਾਂ ਅਨੁਸਾਰ ਪ੍ਰਭੂ ਇਕ ਵੀ ਹੈ, ਅਨੇਕ ਵੀ ਹੈ, ਉਸ ਇਕ ਦੀ ਜੋਤਿ ਹੀ ਸਭ ਵਿਚ ਪ੍ਰਗਟ ਹੈ।

ਸਾਰਾ ਬ੍ਰਹਿਮੰਡ ਸਾਰਾ ਸੰਸਾਰ, ਪ੍ਰਕਿਰਤੀ ਦਾ ਸਾਰਾ ਰੂਪ ਸੱਚ ਹੈ, ਮਾਇਆ ਛਾਇਆ ਨਹੀਂ ਹੈ। ਪਰ ਆਮ ਕਰਕੇ ਸੰਸਾਰ ਦਾ ਇਕ ਭਾਗ ਜਾਂ ਇਕ ਵਸਤੂ ਜਾਂ ਮਨੁੱਖ ਸਮੁੱਚੀ ਏਕਤਾ ਪ੍ਰਬੰਧ ਦੀ ਹੋਂਦ ਨੂੰ ਭੁੱਲ ਜਾਂਦਾ ਹੈ ਅਤੇ ਆਪਣੇ ਆਪ ਨੂੰ ਹੀ ਸੁਤੰਤਰ ਸਭ ਕਾਸੇ ਦਾ ਕੇਂਦਰ ਮੰਨ ਕੇ ਹਉਮੈ ਵਿਚ ਫਸ ਜਾਂਦਾ ਹੈ। ਹਉਮੈ ਅਧੀਨ ਮਨੁੱਖ ਦਾ ਵਿਚਾਰ ਇਹ ਬਣਦਾ ਹੈ ਕਿ ਉਹ ਹੀ ਪੂਰਨ ਸੱਚਾਈ ਹੈ ਅਤੇ ਸਭ ਕੁਝ ਉਸ ਵਿਚੋਂ ਪੈਦਾ ਹੋਇਆ ਹੈ ਤੇ ਉਸ ਤੇ ਹੀ ਆਧਾਰਿਤ ਹੈ। ਇਹ ਮੂਰਖਤਾ, ਹਉਮੈ ਤੇ ਅਹੰਕਾਰ ਝੂਠਾ ਹੈ। ਇਸੇ ਨੂੰ ਮਾਇਆ ਕਿਹਾ ਗਿਆ ਹੈ। ਇਹੋ ਹਉਮੈ ਹੈ। ਇਹ ਆਪਣੇ ਆਪ ਨੂੰ ਧੋਖਾ ਦੇਣ ਦਾ ਯਤਨ ਹੈ, ਇਹ ਸੁਪਨੇ ਵਿਚ ਬਰੜਾਉਣ ਵਾਂਗ ਹੈ, ਇਹੋ ਗਰਬ ਤੇ ਅਹੰਕਾਰ ਹੈ। ਇਸ ਦਸ਼ਾ ਤੋਂ ਖਲਾਸੀ ਪਾਉਣ ਦੀ ਲੋੜ ਹੈ।

ਸੋ ਗੁਰੂ ਨਾਨਕ ਸਾਹਿਬ ਦੇ ਵਿਚਾਰ ਅਨੁਸਾਰ ਸੰਸਾਰ ਉਦੋਂ ਤੀਕ ਸੱਚ ਹੈ ਜਦੋਂ ਤੀਕ ਇਸ

ਦੇ ਸਾਰੇ ਅੰਗ, ਜੀਵ, ਪ੍ਰਕਿਰਤੀ ਤੇ ਸਭ ਵਸਤੂ ਇਕ ਦੂਜੇ ਨਾਲ ਇਕ ਰਿਸ਼ਤੇ ਵਿਚ ਜੁੜੇ ਹੋਏ ਹਨ। ਤੇ ਉਨ੍ਹਾਂ ਵਿਚ ਏਕਤਾ ਤੇ ਇਕਾਗਰਤਾ ਹੈ। ਪਰ ਜਦੋਂ ਇਹ ਹਉਮੈ ਤੇ ਗਰਬ ਗੁਮਾਨ ਵਿਚ ਇਥੇ ਦੂਜੇ ਤੋਂ ਸੁਤੰਤਰ ਤੇ ਆਪ ਹੁਦਰੇ ਹੋ ਜਾਂਦੇ ਹਨ, ਤਦ ਸੰਸਾਰ ਰਚਨਾ ਅਸੱਤ ਹੋ ਜਾਂਦੀ ਹੈ। ਪਹਿਲੀ ਦਸ਼ਾ ਵਿਚ ਮਾਇਆ ਰਚਨਾ ਦੇ ਅਮਲ ਦਾ ਵਿਧਾਨ ਬਣ ਜਾਂਦੀ ਹੈ। ਦੂਜੀ ਹਾਲਤ ਵਿਚ ਮਾਇਆ ਮਨ ਦਾ ਇਕ ਭੁਲੇਖਾ ਹੋ ਨਿਬੜਦੀ ਹੈ। ਪਹਿਲੀ ਦਸ਼ਾ ਸੰਸਾਰ ਦੇ ਅੰਗਾਂ ਦਾ ਪ੍ਰਸਪਰ ਸੰਬੰਧ ਜੋੜ ਤੇ ਪ੍ਰੇਮ ਪ੍ਰਗਟ ਕਰਦੀ ਹੈ। ਦੂਜੀ ਦਸ਼ਾ ਵਿਚੋਂ ਜਾਤ, ਸੁਤੰਤਰਤਾ, ਵਖਰਿਤ, ਆਪਣੇ ਆਪ ਵਿਚ ਸੰਪੂਰਨਤਾ ਦੇ ਵਿਚਾਰ ਪੈਦਾ ਹੁੰਦੇ ਹਨ। ਪਹਿਲਾ ਸਿਧਾਂਤ 'ਬਕਾਅ' ਦਾ ਸਿਧਾਂਤ ਹੈ, ਦੂਜਾ 'ਫਨਾਹ' ਦਾ ਸਿਧਾਂਤ ਹੈ। ਕਵੀ ਕੁਦਸੀ ਨੇ ਕਿਹਾ ਹੈ ਕਿ ਸੰਸਾਰ ਨੂੰ ਠੀਕ ਰੂਪ ਵਿਚ ਵੇਖਣ ਲਈ ਅਤੇ ਮਾਇਆ ਦੇ ਭੁਲੇਖੇ ਤੋਂ ਬਚਣ ਲਈ ਜ਼ਰੂਰੀ ਹੈ ਕਿ ਪਹਿਲੇ ਸਿਧਾਂਤ ਨੂੰ ਅਪਣਾਇਆ ਜਾਏ ਅਤੇ ਦੂਜੇ ਨੂੰ ਕੱਢਿਆ ਜਾਏ।[17]

ਕਰਮ ਦਾ ਸਿਧਾਂਤ ਇਹ ਚੇਤਨਤਾ ਪੈਦਾ ਕਰਦਾ ਹੈ ਕਿ ਕੋਈ ਕਰਮ ਕਰਨ ਵਾਲਾ ਜਾਂ ਕਰਤਾ ਹੈ ਅਤੇ ਇਸ ਤਰ੍ਹਾਂ ਗਰਬ ਗੁਮਾਨ ਪੈਦਾ ਹੁੰਦਾ ਹੈ ਅਤੇ ਮਨੁੱਖ ਮਾਇਆ ਛਾਇਆ ਦਾ ਸ਼ਿਕਾਰ ਹੁੰਦਾ ਹੈ। ਇਸ ਭੁਲੇਖੇ ਨੂੰ ਸੋਧਣ ਵਾਲਾ ਸਿਧਾਂਤ 'ਕਿਰਪਾ' ਦਾ ਸਿਧਾਂਤ ਹੈ, ਜਿਸ ਵਿਚੋਂ ਇਹ ਵਿਚਾਰ ਪੈਦਾ ਹੁੰਦਾ ਹੈ ਕਿ ਕਰਮ ਕਰਨ ਵਾਲਾ ਮਨੁੱਖ ਨਹੀਂ ਹੈ, ਸਗੋਂ ਇਹ ਕਰਮ ਕਰਾਉਣ ਵਾਲਾ, ਪਰਮਾਤਮਾ ਹੈ, ਜੋ ਸਮੁੱਚ ਦੇ ਦ੍ਰਿਸ਼ਟੀਕੋਣ ਤੋਂ ਇਹ ਕਰਾਉਂਦਾ ਹੈ। ਇਸ ਸਿਧਾਂਤ ਨੂੰ ਹੀ ਨਦਰ ਦਾ ਸਿਧਾਂਤ ਕਹਿੰਦੇ ਹਨ। ਇਸ ਲਈ ਸਾਨੂੰ ਸੂਝ ਹੋਣੀ ਚਾਹੀਦੀ ਹੈ, ਜੋ ਕੁਝ ਅਸੀਂ ਕਰਦੇ ਹਾਂ ਉਸ ਦੀ ਪ੍ਰੇਰਨਾ ਅਸੀਂ ਆਪ ਨਹੀਂ ਹਾਂ, ਸਗੋਂ ਉਹ ਅਸੀਂ ਕਈ ਉਨ੍ਹਾਂ ਕਾਰਣਾਂ ਅਤੇ ਸ਼ਕਤੀਆਂ ਦੇ ਪ੍ਰਵੱਸ ਹੋ ਕੇ ਕਰਦੇ ਹਾਂ, ਜਿਨ੍ਹਾਂ ਤੇ ਸਾਡਾ ਵਸੀਕਾਰ ਨਹੀਂ ਹੈ। ਭਾਵ ਅਸੀਂ ਹੋਰ ਸ਼ਕਤੀਆਂ ਦੇ ਸਾਧਨ ਬਣਦੇ ਹਾਂ ਅਤੇ ਕਈ ਹੋਰ ਕਾਰਨਾਂ ਦੇ ਪ੍ਰਵੱਸ ਹਾਂ। ਅਸੀਂ ਕੇਵਲ ਨਿਮਿੱਤ ਕਾਰਣ ਹਾਂ, ਉਪਾਦਾਨ ਕਾਰਣ ਨਹੀਂ। ਪ੍ਰਭੂ, ਨਦਰ, ਕਿਰਪਾ, ਸਾਡੀ ਅਗਵਾਈ ਕਰਨ ਵਾਲੀ ਹੈ। ਇਸ ਤਰ੍ਹਾਂ ਸੋਚਿਆਂ ਪ੍ਰਭੂ ਦੀ ਏਕਤਾ ਦਾ ਛੇਵਾਂ ਪੱਖ 'ਨਦਰ' ਹੀ ਹੈ। ਇਹ ਸਾਡੇ ਵਿਚੋਂ ਹਉਮੈ ਤੇ ਗੁਮਾਨ ਦਾ ਅਭਾਵ ਕਰਦੀ ਹੈ, ਸਾਨੂੰ ਪ੍ਰਭੂ ਨਿਜ਼ਾਮ ਦੇ ਅਧੀਨ ਕਰਦੀ ਹੈ, ਜਿਹੜਾ ਕਿ ਸਰਬ ਸਮਰੱਥ ਹੈ ਅਤੇ ਸਭ ਲਈ ਕਲਿਆਣਕਾਰੀ ਹੈ, ਕਿਉਂਕਿ ਇਹ ਉਸਾਰੂ ਤੇ ਵਿਉਂਤਬੱਧ ਹੈ। ਗੁਰੂ ਨਾਨਕ ਸਾਹਿਬ ਅਨੁਸਾਰ ਨਦਰ ਹੀ ਮਨੁੱਖ ਲਈ ਮੁਕਤੀ ਦਾ ਦੁਆਰ[18] ਹੈ।

ਗੁਰੂ ਨਾਨਕ ਸਾਹਿਬ ਸਮੁੱਚੇ ਜੀਵਨ ਨੂੰ ਇਕ ਇਕਾਈ ਸਮਝਦੇ ਹਨ। ਇਸ ਵਿਚ ਅਨੇਕਤਾ ਦੀ ਸੱਚਾਈ ਪ੍ਰਵਾਨ ਕਰਦੇ ਹਨ। ਇਸ ਸਾਰੇ ਜੀਵਨ ਨੂੰ ਇਕ ਪ੍ਰਬੰਧ ਤੇ ਯੋਜਨਾ ਦਾ ਫਲ ਸਮਝਦੇ ਹਨ। ਇਸ ਲਈ ਉਹ ਰਸਮਾਂ ਰੀਤਾਂ ਵਿਚੋਂ ਪੈਦਾ ਹੋਣ ਵਾਲੀ ਕਠੋਰਤਾ ਤੇ ਕਠਿਨਾਈ ਨੂੰ ਤਿਆਗਣ ਦੀ ਪ੍ਰੇਰਣਾ ਕਰਦੇ ਹਨ। ਉਹ ਸਾਰੀ ਮਨੁੱਖਤਾ ਦਾ ਆਦਰਸ਼ ਪੇਸ਼ ਕਰਦੇ ਹਨ। ਉਹ ਸੰਪੂਰਣ ਮਨੁੱਖਤਾ ਨੂੰ ਧਿਆਨ ਵਿਚ ਰਖਦੇ ਹਨ, ਜਿਸ ਵਿਚ ਵਖੇਵਿਆਂ, ਤੰਗ ਨਜ਼ਰੀ, ਹਠ, ਧਰਮੀ, ਨਖੇੜ, ਵਿਤਕਰੇ, ਆਤਮ ਅਭਿਮਾਨ ਨੂੰ ਕੋਈ ਥਾਂ ਪ੍ਰਾਪਤ ਨਹੀਂ ਹੈ। ਇਸ ਲਈ ਉਹ ਰਸਮਾਂ ਤੇ ਰੀਤਾਂ ਨੂੰ ਪ੍ਰਵਾਨ ਨਹੀਂ ਕਰਦੇ, ਜਿਹੜੀਆਂ ਕਿ ਮਨੁੱਖਤਾ ਨੂੰ ਵੰਡਦੀਆਂ ਹਨ ਅਤੇ ਉਸ ਦੇ ਅਨੇਕ ਭਾਗ ਬਣਾ ਦਿੰਦੀਆਂ ਹਨ। ਇਸ ਪੱਖੋਂ ਉਹ ਨਾ ਮੁਸਲਮਾਨੀ ਸਰਾਅ ਦਾ ਅਭਿਆਸ ਕਰਦੇ ਹਨ। ਹਿੰਦੂ ਕਰਮ ਕਾਂਡ ਤੋਂ ਆਪਣੇ ਮੰਤਵ ਦੀ ਸਿੱਧੀ ਲਈ ਉਹ ਮੁਸਲਮਾਨਾਂ ਅਤੇ ਹਿੰਦੂਆਂ ਦੀਆਂ ਰਸਮਾਂ ਦੀ ਚਿੰਨਾਤਮਕ ਅਤੇ ਅਲੰਕਾਰਕ ਵਿਆਖਿਆ ਕਰਦੇ ਹਨ; ਜਿਵੇਂ ਕਿ ਉਹ ਕਹਿੰਦੇ ਹਨ ਕਿ ਦਇਆ ਜਾਂ ਮਿਹਰ ਮਸੀਤ ਹੈ, ਸਿਦਕ ਮੁਸਲਾ ਹੈ, ਸੱਚਾਈ ਕੁਰਾਨ[19] ਹੈ ਆਦਿ।

ਇਕ ਹੋਰ ਸਲੋਕ[20] ਵਿਚ ਉਹ ਲਿਖਦੇ ਹਨ :

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥੧॥

ਇਸੇ ਤਰ੍ਹਾਂ ਹਿੰਦੂਆਂ ਨੂੰ ਸੰਬੋਧਨ ਕਰਦੇ ਹੋਇਆਂ ਉਨ੍ਹਾਂ ਨੇ ਇਸ ਗੱਲ ਤੇ ਬਲ ਦਿੱਤਾ ਕਿ ਸ਼ੁਭ ਕਰਮ ਹੀ ਤੁਲਸੀ ਦੀ ਮਾਲਾ ਹੈ, ਰਾਮ ਨਾਮ ਹੀ ਮਹਾਨ ਸੱਚਾਈ ਹੈ ਅਤੇ ਦਇਆ ਹੀ ਧਰਮ ਦਾ ਸਥਾਨ ਹੈ।[21]

ਉਨ੍ਹਾਂ ਨੇ ਤਗ ਜਾਂ ਜਨੇਊ ਦੀ ਵੀ ਬੜੀ ਸੁੰਦਰ ਵਿਆਖਿਆ ਕੀਤੀ ਹੈ :-

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ ਨ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥

ਰਸਮਾਂ ਰੀਤਾਂ ਦੀ ਇਸ ਪ੍ਰਕਾਰ ਦੀ ਚਿੰਨਾਤਮਕ ਵਿਆਖਿਆ ਗੁਰੂ ਨਾਨਕ ਦੇ ਸਮੇਂ ਵਿਚ ਪ੍ਰਚਲਿਤ ਸੀ। ਜਿਵੇਂ ਕਿ ਫ਼ਰੀਦ-ਉਦ-ਦੀਨ-ਅਤਾਰ ਵੁਜ਼ੂ ਦੀ ਵਿਆਖਿਆ ਇਹ ਕਰਦਾ ਹੈ ਕਿ ਇਹ ਮਨ ਦੀ ਪਵਿੱਤਰਤਾ ਹੈ। ਰਮਜਾਨ ਦਾ ਭਾਵ ਮਨ ਨੂੰ ਵਿਕਾਰਾਂ ਦੇ ਖਤਰੇ ਤੋਂ ਬਚਾਣਾ ਹੈ, ਹੱਕ ਦਾ ਭਾਵ ਖੁਦੀ ਤੋਂ ਪਰੇ ਜਾਣਾ ਹੈ।[23] ਇਹੋ ਜਿਹੇ ਵਾਯੂ ਮੰਡਲ ਵਿਚੋਂ ਗੁਰੂ ਨਾਨਕ ਸਾਹਿਬ ਨੇ ਰਹਿੰਦਿਆਂ ਅਤੇ ਵਿਚਰਦਿਆਂ ਇਸ ਦੀ ਸ਼ੈਲੀ ਅਤੇ ਇਸ ਦੀਆਂ ਪ੍ਰਵਿਰਤੀਆਂ ਨੂੰ ਗ੍ਰਹਿਣ ਕੀਤਾ ਅਤੇ ਉਨ੍ਹਾਂ ਅਨੁਸਾਰ ਹੀ ਆਪਣੇ ਵਿਚਾਰਾਂ ਦਾ ਪ੍ਰਗਟਾਅ ਕੀਤਾ।

ਗੁਰੂ ਨਾਨਕ ਸਾਹਿਬ ਦਾ ਵਿਚਾਰ ਇਹ ਹੈ ਕਿ ਰਸਮੀ ਜੀਵਨ ਤੋਂ ਛੁਟਕਾਰਾ ਪਾ ਕੇ ਹੀ ਮਨੁੱਖ ਨੂੰ ਸੱਚੇ ਧਰਮ ਦੀ ਪ੍ਰਾਪਤੀ ਹੁੰਦੀ ਹੈ। ਸੱਚਾ ਧਰਮ ਉਸ ਏਕਤਾ, ਇਕਸੁਰਤਾ ਦਾ ਪ੍ਰੇਮ ਹੈ, ਜੋ ਸਾਰੇ ਜੀਵਨ ਦੇ ਅਮਲ ਵਿਚ ਪਸਰਿਆ ਹੋਇਆ ਹੈ। ਕੇਵਲ ਪ੍ਰੇਮ ਦੁਆਰਾ ਹੀ ਅਸੀਂ ਸੰਸਾਰ ਦੀ ਅਸਲੀਅਤ ਅਤੇ ਇਸ ਵਿਚ ਵਿਆਪਕ ਜਗਤ ਜੀਵਨ ਪ੍ਰਭੂ ਦੀ ਸੱਤਾ ਨੂੰ ਸਮਝ ਸਕਦੇ ਹਾਂ।[24]

ਪਰ ਪ੍ਰੇਮ ਦਾ ਮੰਡਲ ਸਾਡੇ ਆਮ ਸੰਸਾਰੀ ਜੀਵਨ ਦੇ ਤਜਰਬੇ ਤੋਂ ਇਤਨਾ ਭਿੰਨ ਹੈ ਕਿ ਅਸੀਂ ਇਸ ਦਾ ਰਸ ਅਨੁਭਵ ਕਰਨ ਤੋਂ ਅਸਮਰੱਥ ਰਹਿੰਦੇ ਹਾਂ, ਜਦੋਂ ਤੀਕ ਅਸੀਂ, ਆਮ ਆਲੇ-ਦੁਆਲੇ ਤੋਂ ਆਪਣੀ ਦ੍ਰਿਸ਼ਟੀ ਨੂੰ ਮੋੜ ਨਹੀਂ ਲੈਂਦੇ। ਇਸੇ ਲਈ ਜਲਾਲ-ਉ-ਦੀਨ-ਰੂਮੀ ਕਹਿੰਦਾ ਹੈ ਕਿ ਪ੍ਰੇਮੀ ਸਾਰੇ ਸੰਸਾਰ ਤੋਂ ਵੱਖਰੇ ਹੁੰਦੇ ਹਨ। ਪ੍ਰੇਮੀਆਂ ਦਾ ਧਰਮ ਤੇ ਸੰਗੀਤ ਕੇਵਲ ਪ੍ਰਭੂ ਨਾਲ ਹੈ।[25] ਪ੍ਰੇਮ ਦਾ ਧਰਮ ਕਾਫ਼ਰ ਅਤੇ ਮੋਮਨ ਦਾ ਵਿਤਕਰਾ ਨਹੀਂ ਕਰਦਾ, ਨਾ ਹੀ ਉਹ ਆਸਤਿਕਤਾ ਅਤੇ ਨਾਸਤਿਕਤਾ ਦਾ ਵਤਕਰਾ ਜਾਣਦਾ ਹੈ। ਇਸ ਗੱਲ ਨੂੰ ਸ਼ੈਨਾਈ ਨੇ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਪ੍ਰਗਟ ਕੀਤਾ ਹੈ ਕਿ ਮੋਮਨ ਤੇ ਕਾਫ਼ਰ ਇਕੋ ਸੜਕ ਤੇ ਤੁਰੀ ਜਾ ਰਹੇ ਹਨ ਅਤੇ ਦੋਵੇਂ ਕਹਿ ਰਹੇ ਹਨ ਕਿ ਉਹ ਇਕ ਹੈ ਅਤੇ ਉਸ ਦਾ ਕੋਈ ਸਰੀਰਕ ਨਹੀਂ।[26] ਕਵੀ ਮਗ਼ਰਬੀ ਨੇ ਹੈਰਾਨੀ ਪ੍ਰਗਟ ਕੀਤੀ ਹੈ ਕਿ ਕਾਫ਼ਰ ਤੇ ਮੋਮਨ ਵਿਚ ਵੈਰ ਕਿਉਂ ਹੈ ਜਦੋਂ ਕਿ ਕਾਬੇ ਅਤੇ ਮੰਦਰ ਦੋਹਾਂ ਵਿਚ ਇਕੋ ਚਰਾਗ ਦਾ ਪ੍ਰਕਾਸ਼ ਹੈ।[27]

ਨਜ਼ੀਰੀ ਦਾ ਕਥਨ ਹੈ ਕਿ ਕੁਫ਼ਰ ਤੇ ਈਮਾਨ ਪ੍ਰੇਮ ਦੀਆਂ ਸ਼ਰਤਾਂ ਨਹੀਂ ਹਨ ਕਿਉਂਕਿ ਮੈਂ

ਤੁਹਾਨੂੰ ਐਸਾ ਕਾਫ਼ਰ ਦਿਖਾ ਸਕਦਾ ਹਾਂ ਜਿਸ ਵਿਚ ਸੰਤ ਦੇ ਲੱਛਣ ਸਪਸ਼ਟ ਪ੍ਰਗਟ ਹਨ।[28] ਪ੍ਰੇਮ ਦੇ ਰਸਤੇ ਵਿਚ ਜਿਵੇਂ ਵਿਚਾਰਾਂ ਤੇ ਵਿਸ਼ਵਾਸ਼ਾਂ ਦੇ ਵਿਤਕਰੇ ਦੀ ਕੋਈ ਥਾਂ ਨਹੀਂ ਹੈ, ਇਸੇ ਤਰ੍ਹਾਂ ਭੂਗੋਲਿਕ ਵੰਡਾਂ ਦਾ ਵਿਚਾਰ ਵੀ ਇਸ ਪੰਧ ਵਿਚ ਓਪਰਾ ਹੈ। ਅਬੂ-ਉਲ-ਖ਼ੈਰ ਨੇ ਕਿਹਾ ਹੈ ਕਿ ਪ੍ਰੇਮ ਦਾ ਅਵਤਾਰ ਨਾ ਈਰਾਨ ਦਾ ਹੁੰਦਾ ਹੈ ਨਾ ਅਰਬ[29] ਦਾ, ਭਾਵ ਉਹ ਸਭ ਦਾ ਹੁੰਦਾ ਹੈ। ਗੁਰੂ ਨਾਨਕ ਨੇ ਆਪਣੇ ਸਮੇਂ ਵਿਚ ਇਨ੍ਹਾਂ ਪ੍ਰਚਲਿਤ ਸੂਫ਼ੀ ਵਿਚਾਰਾਂ ਨੂੰ ਗ੍ਰਹਿਣ ਕੀਤਾ ਅਤੇ ਉਨ੍ਹਾਂ ਨੂੰ ਉੱਤਮ ਸ਼ਬਦਾਂ ਵਿਚ ਸਰਲ ਪਰ ਬਲਵਾਨ ਕਾਵਿ ਵਿਚ ਪੇਸ਼ ਕੀਤਾ ਹੈ। ਉਹ ਜਾਤਾਂ ਧਰਮਾਂ ਦੇ ਸਿਧਾਂਤਾਂ ਦੇ ਵਿਤਕਰਿਆਂ ਤੋਂ ਉਪਰ ਸਨ।[30] ਉਹ ਹਿੰਦੂ ਮੁਸਲਮਾਨ ਦੇ ਵਖੇਵਿਆਂ ਤੋਂ ਵੀ ਉਤਾਂਹ ਸਨ। ਉਹ ਉਸ ਦਰਜੇ ਨੂੰ ਪ੍ਰਾਪਤ ਸਨ, ਜਿਸ ਨੂੰ 'ਮੁਵਾਹਿਦ' ਕਹਿੰਦੇ ਸਨ, ਜਿਸ ਦਾ ਭਾਵ ਹੈ ਉਹ ਮਹਾਂਪੁਰਸ਼ ਜੋ ਸਮਦਰਸ਼ੀ ਹੈ। ਇਕ ਵਾਰੀ ਸਦ-ਉਲ-ਲਾ ਦੇ ਪੁੱਤਰ ਸ਼ੇਖ ਰਜ਼ਾ-ਉਲ-ਲਾ ਨੇ ਆਪਣੇ ਪਿਤਾ ਤੋਂ ਪੁੱਛਿਆ ਕਿ ਕਬੀਰ ਕੌਣ ਸੀ ? ਤਾਂ ਉਸ ਨੇ ਉੱਤਰ ਦਿੱਤਾ ਕਿ ਕਬੀਰ ਨਾ ਕਾਫ਼ਰ ਸੀ, ਨਾ ਮੋਮਨ ਸੀ, ਉਹ 'ਮੁਵਾਹਿਦ' ਸੀ, ਭਾਵ ਉਹ ਏਕਤਾ ਦਾ ਉਪਾਸ਼ਕ ਸੀ ਜਾਂ ਵਿਸ਼ਵ ਏਕਤਾ ਦੇ ਮੰਨਣ ਵਾਲਾ ਸੀ। ਬਿਲਕੁਲ ਇਹੋ ਕਥਨ ਗੁਰੂ ਸਾਹਿਬ ਤੇ ਵੀ ਢੁੱਕਦਾ ਹੈ।

ਸਾਰੀ ਜਗਤ ਹੋਂਦ ਦੀ ਅਨੇਕਤਾ ਵਿਚ ਏਕਤਾ ਹੈ, ਜਿਹੜੀ ਇਕਸੁਰਤਾ ਅਤੇ ਸਮੁੱਚਤਾ ਵਿਚ ਆਪਣਾ ਆਪ ਪ੍ਰਗਟ ਕਰ ਰਹੀ ਹੈ। ਇਸ ਨੂੰ ਹੀ ਆਮ ਬੋਲੀ ਵਿਚ ਪ੍ਰੇਮ ਕਹਿੰਦੇ ਹਨ। ਇਸ ਲਈ ਸੱਚੇ ਧਰਮ ਤੋਂ ਭਾਵ ਇਸ ਏਕਤਾ ਜਾਂ ਪ੍ਰੇਮ ਨੂੰ ਗ੍ਰਹਿਣ ਕਰਨ ਦਾ ਹੈ, ਤਾਂ ਜੋ ਅਸੀਂ ਇਸ ਅਨੁਸਾਰ ਆਪਣੇ ਆਚਾਰ ਤੇ ਵਿਹਾਰ ਨੂੰ ਢਾਲ ਸਕੀਏ। ਇਸ ਦਾ ਭਾਵ ਇਹ ਹੈ ਕਿ ਸਾਡੇ ਵਿਚੋਂ ਹਰ ਕੋਈ ਸੰਸਾਰ ਦੀਆਂ ਸ਼ਕਤੀਆਂ ਦੀ ਉਪਜ ਹੈ ਨਾ ਕਿ ਸੰਸਾਰ ਸਾਡੀ ਹਉਮੈ ਦਾ ਵਿਸਥਾਰ ਹੈ। ਇਹੋ ਹੀ ਗੁਰਮੁਖ ਅਤੇ ਮਨਮੁਖ ਦੇ ਦ੍ਰਿਸ਼ਟੀਕੋਣਾਂ ਦੀ ਭਿੰਨਤਾ ਹੈ।

## ਹਵਾਲੇ ਅਤੇ ਟਿੱਪਣੀਆਂ

1. ਸਿਰੀ ਰਾਗ ਅਸਟਪਦੀਆਂ—6-8
2. ਛਿਅ ਘਰ ਛਿਅ ਗੁਰ ਛਿਅ ਉਪਦੇਸ। ਗੁਰੁ ਗੁਰੁ ਏਕੋ ਵੇਸ ਅਨੇਕ ॥੧॥ (ਆਸਾ ਰਾਗ ਮ: ੧)
3. ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ।
   ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ।੧।
   ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ।੧।ਰਹਾਉ।
   ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ।
   ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ।੧।
   ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ।
   ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ।੩।
   ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ।
   ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ।੪।੨੪। (ਸਿਰੀ ਰਾਗ ਮ: ੧)
4. ਗੁਫ਼ਤਮ ਕਿ ਕਿਹਰਾਈ ਤੂ ਬਦੀਂ ਜ਼ੇਬਾਈ, ਗੁਫ਼ਤ, ਖ਼ੁਦ ਰਾ ਕਿ ਮਨ ਖ਼ੁਦਮ ਯਕਤਾਈ।
   ਹਮ ਇਸ਼ਕ-ਉ ਹਮ। ਆਸ਼ਿਕ-ਉ ਹਮ ਮਾਸ਼ੂਕਮ, ਹਮ ਆਈਨਹ, ਹਮ ਜਮਾਲ-ਉ ਹਮ ਬੀਨਾਈ।
5. ਨਾਜ਼ਿਰ-ਖ਼ੁਦਸਤ-ਉ ਖ਼ੁਦ ਮਨਜ਼ੂਰ ਖ਼ੁਦ ਤਮਾਸ-ਉ ਖ਼ੁਦ ਤਮਾਸ਼ਾਕਾਰ।
6. ਮਾ ਅਦਮ ਹਾਈਮ-ਉ ਹਸਤੀ ਹਾਈਏ ਮਾ, ਤੂ ਵਜੂਦੇ ਮੁਤਲਕੀ ਫ਼ਾਨੀਨੁਮਾ।
7. ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ (ਜਪੁਜੀ 19ਵੀਂ ਪਉੜੀ)
8. ਨਾਨਕ ਸਾਹਿਬੁ ਸਬਦਿ ਸਿਞਾਪੈ ਸਾਚਾ ਸਿਰਜਣਹਾਰਾ। (ਧਨਾਸਰੀ ਛੰਤ)
9. ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ ॥੧॥ ਰਹਾਉ ॥ (ਸਿਰੀ ਰਾਗ ੧੯)
10. ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ ॥ (ਮਲਾਰ ਅਸਟ ੩/੮)

11. ਗੁਰੂ ਦੇਵਾ ਗੁਰੂ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥ (ਰਾਗ ਭੈਰਉ ੨)
12. J. Gonda, 'The Guru', in change and Continuity in Indian Religion, p. 240.
13. ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥ (ਜਪੁਜੀ ਪਉੜੀ ੩)
14. ਚੀਸਤ ਇਨਸਾਨੀ ਤਪੀਦਨ ਦਰ ਗਮੇ ਹਮਸਾਯਗਾਨ।
ਖ਼੍ਵਾਰ ਦੀਦਨੇ ਖੇਸ਼ ਰਾ ਈਜ਼ ਖ਼੍ਵਾਰੀਏ ਅਬਨਾਈਏ ਜਿਨਸ।
15. ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥ (ਆਸਾ ਦੀ ਵਾਰ ਸਲੋਕ ਮ. ੧)
16. ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥
ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ॥ (ਚਉਪਦੇ ੮, ੩)
17. ਗੁਫ਼ਤ ਕੁਦਸੀ ਏ ਫ਼ਕੀਰੀ ਦਰ ਫਨਾ-ਓ ਦਰਬਕਾ।
ਖ਼ੁਦ ਬਖ਼ੁਦ ਆਜ਼ਾਦ ਬੂਦੀਂ ਖ਼ੁਦ ਗਰਿਫ਼ਤਾਰ ਆਮਦੀ।
18. ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ (ਜਪੁਜੀ ੪)
19. ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ (ਵਾਰ ਮਾਝ ੭-੮)
20. ਵਾਰ ਮਾਝ, ੮, ੯
21. ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥ (ਬਸੰਤ ਹਿੰਡੋਲ)
22. ਵਾਰ ਆਸਾ ੧੫, ੧
23. ਪਸ ਵਜ਼ੂ ਚੀਸਤ ? ਪਾਕ ਕਰਦਨੇ ਦਿਲ, ਸਾਫ਼ੀਏ ਦਿਲ ਚਿਹ ? ਸ਼ੁਸਤਨ ਅਜ਼ ਅਗ਼ਿਆਰ।
ਰੋਜ਼ਾ ਹਿਫ਼ਜ਼ੇ ਦਿਲ ਅਸਤ ਅਜ਼ ਖ਼ਤਰਾਤ, ਪਸ ਅਜ਼ਾਨ ਅਜ਼ ਮੁਸ਼ਾਹਿਦਾ ਅਫ਼ਤਾਰ।
ਹੱਜ ਚਿਹ ਬਾਸ਼ਦ ? ਅਜ਼ ਖ਼ੁਦ ਸਫ਼ਰ ਕਰਦਨ, ਬਕੁਜਾ ? ਜਾਨਬੇ ਹਿਦਾਇਤ-ਕਾਰ।
24. ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ।
ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ। (ਗੂਜਰੀ ੧)
25. ਮਿਲੱਤੇ ਇਸ਼ਕ ਅਜ਼ ਹਮਾ ਦੁਨੀਆ ਜੁਦਾਸਤ
ਆਸ਼ਿਕਾਂ ਰਾ ਮਜ਼੍ਹਬੋ-ਓ ਮਿਲੱਹ ਖ਼ੁਦਾਸਤ।
26. ਕੁਫ਼ਰ-ਓ-ਦੀਨ ਹਰ ਦੋ ਦਰ ਰਹਸ਼ ਪੋਯਾਂ, ਵਾਹਦ ਤੋ ਲਾ ਸ਼ਰੀਕ ਰਾਗੋਯਾਂ।
27. ਦਰ ਹੈਰਤਮ ਕਿ ਦੁਸਮਨੀਏ ਕੁਫ਼ਰ-ਓ-ਦੀਨ ਚਿਰਾਸਤ।
ਅਜ਼ ਯਕ ਚਿਰਾਗ਼ ਕਾਹਬਾ-ਓ ਬੁੱਤਖ ਨਾ ਰੋਸ਼ਨ ਅਸਤ।
28. ਕੁਫ਼ਰ-ਓ ਈਮਾਂ ਨਬੂਦ ਸ਼ਰਤੇ ਨਜ਼ੀਰੀ ਦਰ ਇਸ਼ਕ,
ਬ ਤੂ ਕਾਫ਼ਿਰ ਬਿਨੁਮਾਇਮ ਕਿ ਵਿਲਾਇਤ ਚਾਰਦ।
29. ਈਮਾਂ ਦਿਗਰ-ਓ ਕੇਸ਼ੇ ਮੁਹੱਬਤ ਦਿਗਰਸਤ।
ਪੈਗੰਬਰੇ ਇਸ਼ਕ ਨਾ ਅਜਮ ਅਸਤ ਨ ਅਰਬ ਅਸਤ।
30. ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨਾ ਹੇ ।੧ਰਹਾਉ। (ਰਾਗ ਆਸਾ)
ਫਕੜ ਜਾਤੀ ਫਕੜੁ ਨਾਉ। ਸਭਨਾ ਜੀਆ ਇਕਾ ਛਾਉ।
ਆਪਹੁ ਜੇ ਕੋ ਭਲਾ ਕਹਾਏ। ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ।੧।
(ਵਾਰ ਸਿਰੀ ਰਾਗ ੩)

# ਉਰਦੂ ਸ਼ਾਇਰਾ ਦੀ ਨਜ਼ਰ ਵਿਚ ਗੁਰੂ ਨਾਨਕ ਦੇਵ ਜੀ

ਬਲਕਾਰ ਸਿੰਘ ਪ੍ਰੋਫੈਸਰ

ਉਰਦੂ ਜ਼ਬਾਨ ਦੇ ਕਵੀਆਂ ਵਲੋਂ ਕਿਸੇ ਵੀ ਮਹਾਂਪੁਰਖ ਦੀ ਸਿਫ਼ਤ ਵਿਚ ਲਿਖੀਆਂ ਗਈਆਂ ਕਵਿਤਾਵਾਂ ਨੂੰ 'ਹਮਦ' ਅਤੇ 'ਨਾਅਤ' ਦੀਆਂ ਕੋਟੀਆਂ ਵਿਚ ਗਿਣਿਆ ਜਾਂਦਾ ਹੈ। ਪਰ ਉਰਦੂ ਕਵੀਆਂ ਵਲੋਂ ਗੁਰੂ ਨਾਨਕ ਦੇਵ ਜੀ ਦੀ ਸਿਫ਼ਤ ਵਿਚ ਲਿਖੀਆਂ ਗਈਆਂ ਨਜ਼ਮਾਂ ਦੀ ਇਸ ਤਰ੍ਹਾਂ ਕੋਟੀਵੰਡ ਨਹੀਂ ਕੀਤੀ ਜਾ ਸਕਦੀ ਜਾਂ ਕੀਤੇ ਜਾਣ ਦੀ ਕੋਈ ਲੋੜ ਨਹੀਂ ਹੈ। ਕਾਰਣ ਇਹ ਹੈ ਕਿ ਸਿੱਖ ਗੁਰੂ ਸਾਹਿਬਾਨ ਬਾਰੇ ਇਹੋ ਜਿਹੀ ਕੋਈ ਪਰੰਪਰਾ ਨਹੀਂ ਹੈ, ਜਿਹੋ ਜਿਹੀ ਕਾਵਿ-ਪਰੰਪਰਾ ਇਸਲਾਮ ਦੇ ਪੈਗ਼ੰਬਰ ਬਾਰੇ ਪ੍ਰਾਪਤ ਹੈ। 'ਹਮਦ' ਅਤੇ 'ਨਾਅਤ' ਵਰਗੀ ਕੋਟੀਵੰਡ ਕਰਕੇ ਗੁਰੂ ਨਾਨਕ ਸਾਹਿਬ ਬਾਰੇ ਕਵਿਤਾ ਲਿਖਣ ਦੀ ਕੋਸ਼ਿਸ਼ ਕਿਸੇ ਉਰਦੂ ਕਵੀ ਨੇ ਕੀਤੀ ਵੀ ਨਹੀਂ ਹੈ। ਇਸ ਨਾਲ ਇਹ ਨੁਕਤਾ ਸਾਹਮਣੇ ਆ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਨੂੰ ਪੈਗ਼ੰਬਰੀ-ਪਰੰਪਰਾ ਦੀ ਨਿਰੰਤਰਤਾ ਵਿਚ ਨਾ ਹੀ ਵੇਖਿਆ ਜਾ ਸਕਦਾ ਹੈ ਅਤੇ ਨਾ ਹੀ ਕਿਸੇ ਉਰਦੂ ਦੇ ਸ਼ਾਇਰ ਨੇ ਅਜਿਹੀ ਕੋਸ਼ਿਸ਼ ਕੀਤੀ ਹੈ। ਬਹੁਤ ਸਾਰਾ ਸਿੱਖ-ਸਾਹਿਤ ਫ਼ਾਰਸੀ ਜ਼ੁਬਾਨ ਵਿਚ ਵੀ ਮਿਲਦਾ ਹੈ ਕਿਉਂਕਿ ਫ਼ਾਰਸੀ, ਲੰਬਾ ਸਮਾਂ ਸਰਕਾਰੀ ਜ਼ੁਬਾਨ ਹੋਣ ਕਰਕੇ ਆਮ ਵਰਤੋਂ ਵਿਚ ਆਉਂਦੀ ਰਹੀ ਸੀ। ਇਹੋ ਜਿਹੇ ਸਾਹਿਤ ਦੇ ਆਧਾਰ ਤੇ ਸਿੱਖ ਇਤਿਹਾਸ ਨੂੰ ਸਾਹਮਣੇ ਲਿਆਉਣ ਦੇ ਯਤਨ ਹੀ ਆਮ ਕਰਕੇ ਹੋਏ ਹਨ। ਇਸ ਨਾਲ ਜਿਹੜੇ ਲੋਕ ਗੁਰਬਾਣੀ ਤੋਂ ਵਾਕਫ਼ ਨਹੀਂ ਵੀ ਸਨ, ਉਹ ਵੀ ਸਿੱਖਾਂ ਬਾਰੇ ਸਿੱਖ ਇਤਿਹਾਸ ਰਾਹੀਂ ਵਾਕਫ਼ੀ ਰਖਦੇ ਸਨ। ਸਿੱਖ ਭਾਈਚਾਰਾ ਕਦੇ ਵੀ ਪੰਜਾਬ ਤਕ ਸੀਮਿਤ ਨਹੀਂ ਸੀ। ਇਸ ਗੱਲ ਦੀ ਪ੍ਰੋੜ੍ਹਤਾ ਪੰਜਾਬ ਤੋਂ ਬਾਹਰਲੇ ਦੋ ਤਖ਼ਤਾਂ (ਤਖ਼ਤ ਸ੍ਰੀ ਹਜ਼ੂਰ ਸਾਹਿਬ ਨੰਦੇੜ ਮਹਾਂਰਾਸ਼ਟਰ ਅਤੇ ਤਖ਼ਤ ਸ੍ਰੀ ਪਟਨਾ ਸਾਹਿਬ ਬਿਹਾਰ) ਨਾਲ ਹੋ ਜਾਂਦੀ ਹੈ। ਸਿੱਖ ਧਰਮ ਕਦੇ ਵੀ ਬਾਕੀ ਧਰਮਾਂ ਵਾਂਗ ਯੂਨੀ-ਕਲਚਰਲ ਨਹੀਂ ਸੀ। ਜਿਸ ਨਾਲ ਸਿੱਖ ਧਰਮ ਦੇ ਇਤਿਹਾਸ ਵਿਚ ਪ੍ਰਗਟਾਵੇ ਨੂੰ ਉਰਦੂ ਸ਼ਾਇਰੀ ਵਿਚ ਵੀ ਥਾਂ ਪ੍ਰਾਪਤ ਹੋ ਗਈ ਹੈ। ਪਰ ਗੁਰੂ ਨਾਨਕ ਦੇਵ ਜੀ ਦਾ ਜਿਹੜਾ ਅਕਸ, ਉਰਦੂ ਦੇ ਕਵੀਆਂ ਦੀਆਂ ਨਜ਼ਮਾਂ ਵਿਚ ਸਾਂਭਿਆ ਹੋਇਆ ਹੈ, ਉਸ ਵਿਚਲੇ ਇਤਿਹਾਸਕ ਹਵਾਲੇ ਵੀ ਸਿੱਖ ਚਿੰਤਨ ਦੇ ਗੁਹਜ ਨੂੰ ਸਾਹਮਣੇ ਲਿਆਉਂਦੇ ਨਜ਼ਰ ਆ ਜਾਂਦੇ ਹਨ। ਇਸ ਪੱਖ ਦੇ ਜ਼ਿਕਰ ਦੀ ਗੱਲ, ਉਰਦੂ ਦੇ ਫ਼ਲਸਫ਼ੀ-ਸ਼ਾਇਰ ਸਰ ਮੁਹੰਮਦ ਇਕਬਾਲ ਤੋਂ ਸ਼ੁਰੂ ਕੀਤੀ ਜਾ ਸਕਦੀ ਹੈ। ਇਕਬਾਲ, ਮੂਲ ਰੂਪ ਵਿਚ ਫ਼ਲਸਫ਼ੇ ਦੇ ਖੇਤਰ ਵਿਚੋਂ ਸਨ ਅਤੇ ਉਹਨਾਂ ਨੇ ਜੋ ਕੁਝ ਲਿਖਿਆ, ਉਹ ਲਏ ਗਏ ਵਿਸ਼ੇ ਦੇ ਫ਼ਲਸਫ਼ੀ ਪ੍ਰਗਟਾਵੇ ਵਜੋਂ ਹੀ ਲਿਆ ਜਾਂਦਾ ਰਿਹਾ ਹੈ। ਇਸ ਫ਼ਿਲਾਸਫ਼ਰ-ਕਵੀ ਦਾ ਮੂਲ ਕਸ਼ਮੀਰੀ ਪੰਡਤਾਂ ਵਿਚੋਂ ਸੀ। ਪਰ ਇਕਬਾਲ ਦੇ ਵਾਰਸ ਕਈ ਪੀੜ੍ਹੀਆਂ ਤੋਂ ਇਸਲਾਮ ਧਾਰਨ ਕਰ ਚੁੱਕੇ ਸਨ। ਇਕਬਾਲ ਦੀ ਸ਼ਾਇਰੀ ਵਿਚੋਂ ਲਈ ਜਾ ਰਹੀ ਨਜ਼ਮ ਨੂੰ ਇਸ ਪਿਛੋਕੜ ਵਿਚ ਸਮਝਣਾ ਇਸ ਲਈ ਸੌਖਾ ਲੱਗਦਾ ਹੈ, ਕਿਉਂਕਿ ਇਸ ਕਵਿਤਾ ਵਿਚ ਹਿੰਦੂ ਧਰਮ ਦੇ ਫ਼ਲਸਫ਼ੀ-ਗੁਹਜ ਦੀਆਂ ਸੂਖਮ-ਪਰਤਾਂ ਪ੍ਰਗਟ ਹੋ ਗਈਆਂ ਹਨ। ਕਵਿਤਾ ਵਿਚਲੀ ਇਹ ਪਰਤ, ਗੁਰੂ ਨਾਨਕ ਦੇਵ ਜੀ ਬਾਰੇ ਲਿਖੀ ਹੋਈ ਨਜ਼ਮ ਨੂੰ ਵੱਡੇ ਪ੍ਰਸੰਗ ਵਿਚ ਸਮਝਣ ਵਿਚ ਨਿਰਸੰਦੇਹ ਸਹਾਇਤਾ ਕਰ ਸਕਦੀ ਹੈ। ਨਜ਼ਮ ਇਸ ਤਰ੍ਹਾਂ ਹੈ :-

ਕੌਮ ਨੇ ਪੈਗ਼ਾਮਿ ਗੌਤਮ ਕੀ ਜ਼ਰਾ ਪਰਵਾਹ ਨ ਕੀ
ਕਦਰ ਪਹਿਚਾਨੀ ਨ ਆਪਣੇ ਗੌਹਰਿ ਯਕਦਾਨਾ ਕੀ

ਆਹ ਬਦਕਿਸਮਤ ਰਹੇ ਆਵਾਜ਼ਿ ਹੱਕ ਸੇ ਬੇਖਬਰ
ਗਾਫਿਲ ਅਪਣੇ ਫਲ ਕੀ ਸ਼ੀਰੀਨੀ ਸੇ ਹੋਤਾ ਹੈ ਸ਼ਜਰ
ਆਸ਼ਕਾਰ ਉਸ ਨੇ ਕੀਆ ਜੋ ਜ਼ਿੰਦਗੀ ਕਾ ਰਾਜ਼ ਥਾ
ਹਿੰਦ ਕੋ ਲੇਕਿਨ ਖਯਾਲੀ ਫਲਸਫਾ ਪਰ ਨਾਜ਼ ਥਾ
ਸ਼ਮ੍ਹਾ-ਏ-ਹੱਕ ਸੇ ਜੋ ਮੁਨੱਵਰ ਹੋ ਯਿਹ ਵੋਹ ਮਹਿਫਲ ਨ ਥੀ
ਬਾਰਿਸ਼-ਏ-ਰਹਿਮਤ ਹੂਈ ਲੇਕਿਨ ਜ਼ਮੀਂ ਕਾਬਿਲ ਨ ਥੀ
ਆਹ ਸ਼ੂਦਰ ਕੀ ਲੀਏ ਹਿੰਦੂਸਤਾਨ ਗਮਖਾਨਾ ਹੈ
ਦਰਦ-ਏ-ਇਨਸਾਨੀ ਸੇ ਉਸ ਕਾ ਦਿਲ ਬੇਗਾਨਾ ਹੈ
ਬ੍ਰਹਿਮਨ ਸ਼ਰਸ਼ਾਰ ਹੈ ਅਬ ਤਕ ਮਏ-ਪਿੰਦਾਰ ਮੇਂ
ਸ਼ਮ੍ਹਾ-ਏ ਗੌਤਮ ਜਲ ਰਹੀ ਹੈ ਮਹਫਿਲੇ ਅਗਯਾਰ ਮੇਂ
ਬੁਤਕਦਾ ਫਿਰ ਬਾਅਦ ਮੁੱਦਤ ਕੇ ਮਗਰ ਰੌਸ਼ਨ ਹੂਆ
ਨੂਰਿ-ਇਬਰਾਹੀਮ ਸੇ ਆਜ਼ਰ ਕਾ ਘਰ ਰੌਸ਼ਨ ਹੂਆ
ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ
ਹਿੰਦ ਕੋ ਇਕ ਮਰਦਿ ਕਾਮਲ ਨੇ ਜਗਾਇਆ ਖ਼ਾਬ ਸੇ

ਇਕਬਾਲ, ਰਿਸ਼ੀ-ਪਰੰਪਰਾ ਅਤੇ ਸੰਤ-ਪਰੰਪਰਾ ਨੂੰ 'ਖਯਾਲੀ ਫਲਸਫਾ' ਕਹਿੰਦਾ ਹੈ ਅਤੇ ਭਾਰਤ ਦੀ ਜ਼ਮੀਨ ਨੂੰ 'ਬਾਰਿਸ਼-ਏ-ਰਹਿਮਤ' ਵੀ ਉਪਜਾਊ ਨਹੀਂ ਬਣਾ ਸਕੀ। ਬੁਤ-ਪੂਜਕ ਭਾਰਤੀ-ਚੇਤਨਾ ਨੇ ਆਪਣੇ ਮਹਾਤਮਾ ਬੁੱਧ ਵਰਗੇ ਸਮਕਾਲ ਨੂੰ ਸੰਭਾਲਣ ਦੀ ਥਾਂ, ਬਿਗਾਨਿਆਂ ਦੀ ਮਹਿਫਲ ਦਾ ਸ਼ਿੰਗਾਰ ਬਣਨ ਵੱਲ ਧੱਕ ਦਿੱਤਾ ਸੀ। ਇਕਬਾਲ ਵਾਸਤੇ ਹਿੰਦੋਸਤਾਨ ਉਸ ਟਹਿਣੀ ਵਰਗਾ ਹੈ, ਜਿਸ ਨੂੰ ਆਪਣੇ ਨਾਲ ਲੱਗੇ ਹੋਏ ਫਲ ਦੀ ਮਿਠਾਸ ਤੋਂ 'ਗਾਫਿਲ' ਰਹਿਣ ਦੀ ਮਜਬੂਰੀ ਹੰਢਾਉਣੀ ਪੈਂਦੀ ਹੈ। ਇਹੋ ਜਿਹੇ ਹਾਲਤ ਵਿਚ ਗੁਰੂ ਨਾਨਕ ਦੇਵ ਜੀ ਦੇ ਯੋਗਦਾਨ ਦੀ ਅਹਿਮੀਅਤ ਇਸ ਲਈ ਵੱਧ ਜਾਂਦੀ ਹੈ ਕਿਉਂਕਿ ਉਹਨਾਂ ਨੇ ਆਪਣੀ ਅਜ਼ਮਤ ਦਾ ਸਿੱਕਾ ਇਹਨਾਂ ਲੋਕਾਂ ਤੋਂ ਮੰਨਵਾ ਲਿਆ ਸੀ। ਇਕਬਾਲ ਨੇ ਇਸ ਨਜ਼ਮ ਵਿਚ ਸਦੀਆਂ ਦੇ ਇਤਿਹਾਸ ਦੀ ਇਸ ਕਦਰ ਕੈਪਸੂਲਿੰਗ ਕਰ ਦਿੱਤੀ ਹੈ ਕਿ ਅੱਜ ਵੀ ਕਵਿਤਾ ਦੀ ਪ੍ਰਸੰਗਕਤਾ ਕਾਇਮ ਕਰਨ ਲੱਗਿਆਂ ਮੁਸ਼ਕਲ ਪੇਸ਼ ਨਹੀਂ ਆਉਂਦੀ। ਇਸ ਦੇ ਅਸਰ ਨੂੰ 'ਸ਼ੂਦਰ ਕੇ ਲੀਏ ਗਮਖਾਨਾ' ਕਹਿ ਕੇ, ਵਰਣ-ਵੰਡ ਦੇ ਨਤੀਜਿਆਂ ਦਾ ਅਰਕ ਕੱਢ ਦਿੱਤਾ ਹੈ। 'ਦਰਦਿ-ਇਨਸਾਨੀ' ਤੋਂ ਖਾਲੀ ਭਾਰਤੀ-ਚਿੰਤਨ ਦੇ ਖਾਰੇ ਸਾਗਰ ਵਿਚ, ਬੁੱਧ ਧਰਮ ਨੇ ਭੁਚਾਲ ਲੈ ਆਂਦਾ ਸੀ। ਭਾਰਤ ਨੂੰ ਅਤਿ ਲੋੜੀਂਦੀ ਜਾਗ੍ਰਿਤੀ ਦੇ ਮੋਢੀ ਮਹਾਤਮਾ ਬੁੱਧ ਨੂੰ ਸ਼ਾਇਰ 'ਗੌਹਰ-ਏ-ਯਕਦਾਨਾ' ਕਹਿੰਦਾ ਹੈ। ਜਿਨ੍ਹਾਂ ਨੂੰ ਇਨਸਾਨੀਅਤ ਦਾ ਪਾਠ ਪੜ੍ਹਾਉਣ ਲਈ ਉਹ ਜੀਵਿਆ, ਉਸੇ ਨੂੰ ਭਾਰਤੀ-ਚਿੰਤਨ ਦੇ ਈਜਾਰੇਦਾਰਾਂ ਨੇ ਜਨਮ-ਭੂਮੀ ਵਿਚੋਂ ਜਲਾਵਤਨ ਹੀ ਕਰ ਦਿੱਤਾ ਸੀ। ਇਸ ਦੇ ਬਾਵਜੂਦ ਉਹ ਬੇਗਾਨੀਆਂ ਧਰਤੀਆਂ ਉੱਤੇ ਲਗਾਤਾਰ ਫਲ ਫੁੱਲ ਰਿਹਾ ਹੈ। ਇਸ ਨਜ਼ਮ ਵਿਚ ਕਿਧਰੇ ਇਸਲਾਮੀ-ਅਜ਼ਮਤ ਦੀ ਗੱਲ ਨਹੀਂ ਕੀਤੀ ਗਈ। ਇਸਲਾਮ ਵਿਚੋਂ ਕੇਵਲ ਇਕ ਬਿੰਬ ਲੈ ਕੇ ਗੁਰੂ ਨਾਨਕ ਦੇਵ ਜੀ ਦੀ ਆਮਦ ਨੂੰ ਦਰਸਾਇਆ ਗਿਆ ਹੈ। ਭਾਰਤ ਨੂੰ 'ਬੁਤਕਦਾ' ਕਿਹਾ ਹੈ ਅਤੇ ਇਸ ਨੂੰ ਸਦੀਆਂ ਪਿਛੋਂ ਗੁਰੂ ਨਾਨਕ ਦੇਵ ਦੀ ਆਮਦ ਨੇ ਰੌਸ਼ਨ ਕੀਤਾ ਸੀ। ਇਸ ਇਲਾਹੀ ਰਹਿਮਤ ਨੂੰ 'ਨੂਰਿ-ਇਬਰਾਹੀਮ' ਦੇ ਬਿੰਬ ਰਾਹੀਂ ਪ੍ਰਗਟ ਕੀਤਾ ਹੋਇਆ ਹੈ। ਜਿਹੜੀ ਪਹਿਲ ਭਾਰਤ ਦੀ ਬੰਜਰ ਧਰਤੀ ਉੱਤੇ ਮਹਾਤਮਾ ਬੁੱਧ ਨੇ ਕੀਤੀ ਸੀ, ਉਸੇ ਨੂੰ ਗੁਰੂ ਨਾਨਕ ਦੇਵ ਨੇ ਸੰਪੂਰਨ ਹੋ ਸਕਣ ਵਾਲੇ ਰਾਹੇ ਪਾ ਦਿੱਤਾ ਸੀ। ਇਸ ਕਵਿਤਾ ਵਿਚ 1499 ਤੋਂ 1699 ਤੱਕ ਦੇ ਮੁਕੰਮਲ-ਸਿੱਖ-ਪ੍ਰਗਟਾਵੇ ਨੂੰ ਨਹੀਂ ਛੇੜਿਆ ਗਿਆ। ਪਰ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਵਿਚ ਇਸ ਸਾਰੇ ਮੁਕੰਮਲ-ਸਿੱਖ-ਪ੍ਰਗਟਾਵੇ ਨੂੰ ਨਿਹਿਤ ਮੰਨ

ਲਿਆ ਗਿਆ ਹੈ। ਇਸ ਦੀ ਪੂਰਤੀ ਬਾਣੀ ਦੀ ਇਸ ਟੂਕ ਨਾਲ ਕਰ ਦੇਣੀ ਪ੍ਰਸੰਗਕ ਹੋਵੇਗੀ :

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
ਝੁਲੈ ਸੁ ਛਤਿ ਨਿਰੰਜਨੀ ਮਲਿ ਤਖਤੁ ਬੈਠਾ ਹਟੀਐ ॥ (ਪੰਨਾ 966)

ਇਸ ਨਾਲ ਇਹ ਇਸ਼ਾਰਾ ਹੋ ਗਿਆ ਹੈ ਕਿ ਉਰਦੂ ਦੀ ਸ਼ਾਇਰੀ ਵਿਚ ਗੁਰੂ ਨਾਨਕ ਦੇਵ ਬਾਰੇ ਸ਼ਾਇਰੀ ਕਰਨ ਦੀ ਪਰੰਪਰਾ ਕਾਇਮ ਰਹੀ ਹੈ। ਇਸ ਦੀ ਪੁਸ਼ਟੀ 'ਹਮਦਿ ਨਾਨਕ' ਪੁਸਤਕ ਤੋਂ ਵੀ ਹੋ ਜਾਂਦੀ ਹੈ। ਉਰਦੂ ਸ਼ਾਇਰਾਂ ਦੀਆਂ ਇਸ ਪੁਸਤਕ ਵਿਚ ਸ਼ਾਮਲ ਕਵਿਤਾਵਾਂ, ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਜਨਮ-ਸ਼ਤਾਬਦੀ (1969) ਨੂੰ ਸਮਰਪਿਤ ਹਨ। ਉਰਦੂ ਦੀ ਸ਼ਾਇਰੀ ਵਿਚ ਕਿਸੇ ਵੀ ਮਹਾਂਪੁਰਖ ਦੀ ਸਿਫ਼ਤ ਵਿਚ ਲਿਖੀਆਂ ਗਈਆਂ ਨਜ਼ਮਾਂ ਵਿਚ ਅਕਸਰ ਸੰਬੰਧਿਤ ਮਹਾਂਪੁਰਖ ਦੇ ਮੁੜ ਆਉਣ ਲਈ ਪੁਕਾਰ, ਪ੍ਰਧਾਨ ਨਜ਼ਰ ਆਉਂਦੀ ਹੈ। ਅਜਿਹਾ ਉਦੋਂ ਹੋ ਜਾਂਦਾ ਹੈ, ਜਦੋਂ ਇਤਿਹਾਸਕ-ਪ੍ਰਸੰਗ ਨੂੰ ਸਾਹਮਣੇ ਲਿਆਂਦਾ ਜਾ ਰਿਹਾ ਹੋਵੇ। ਕਿਸੇ ਵੀ ਸਿਧਾਂਤ ਦੇ ਓਟ ਆਸਰੇ ਨਾਲ ਪੈਦਾ ਹੋਇਆ ਇਤਿਹਾਸ, ਜੇ ਆਪਣਾ ਨਿਰੰਤਰ ਪ੍ਰਗਟਾਵਾ ਕਾਇਮ ਨਹੀਂ ਰਖਦਾ ਤਾਂ ਇਤਿਹਾਸ-ਪੂਜਕ ਹੋ ਜਾਣ ਦੀਆਂ ਸੰਭਾਵਨਾਵਾਂ ਬਣੀਆਂ ਰਹਿੰਦੀਆਂ ਹਨ। ਇਸੇ ਵਿਚੋਂ ਬੁੱਤ-ਪੂਜਾ ਪੈਦਾ ਹੁੰਦੀ ਰਹੀ ਹੈ। ਪੂਜਕ-ਬਿਰਤੀ ਅਸਲ ਵਿਚ ਖੜੋਤ ਦੀ ਹੀ ਲਖਾਇਕ ਹੁੰਦੀ ਹੈ। ਇਸ ਵਿਚੋਂ ਵੱਖ-ਵੱਖ ਰਾਜਨੀਤਿਕ ਪਰਤਾਂ ਸਾਹਮਣੇ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਇਸ ਕਰਕੇ ਸਿੱਖ ਧਰਮ-ਚਿੰਤਨ ਅਨੁਸਾਰ ਕਿਸੇ ਵੀ ਮਹਾਂਪੁਰਖ ਦਾ ਆਪਣੀ ਸਿੱਖਿਆ (ਬਾਣੀ) ਵਿਚ ਹਲੂਲ ਹੋ ਜਾਣਾ ਲਾਜ਼ਮੀ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਤਾਂ ਆਪ ਹੀ ਆਪਣੇ ਬਿਨਸਣਹਾਰ-ਸਰੋਕਾਰਾਂ ਨਾਲੋਂ ਆਪਣਾ ਮੋਹ ਜੀਊਂਦੇ-ਜੀਅ ਹੀ ਤੋੜ ਲਿਆ ਸੀ। ਸਭ ਨਾਲੋਂ ਪਹਿਲਾਂ ਉਹਨਾਂ ਨੇ ਕਿਸੇ ਬਿਨਸਣਹਾਰ ਗੁਰੂ ਨੂੰ ਧਾਰਨ ਹੀ ਨਹੀਂ ਕੀਤਾ ਸੀ। ਇਸ ਭਾਵਨਾ ਤੱਕ ਪਹੁੰਚਣ ਵਾਸਤੇ ਉਹਨਾਂ ਨੂੰ 30 ਸਾਲ ਲੱਗ ਗਏ ਸਨ। ਉਹ ਜਨਮ ਤੋਂ ਅਵਤਾਰ ਨਹੀਂ ਸਨ ਅਤੇ ਕਰਮ ਤੋਂ ਗੁਰੂ ਸਨ। ਉਹਨਾਂ ਨੇ ਜਿਸ ਵਿਧੀ ਨਾਲ ਪ੍ਰਭੂ ਨਾਲ ਇਕਸੁਰਤਾ ਪ੍ਰਾਪਤ ਕੀਤੀ ਸੀ, ਉਸੇ ਨੂੰ ਸਿੱਖ-ਵਿਧੀ (ਗੁਰਮਤਿ) ਵਜੋਂ ਬਾਣੀ ਰਾਹੀਂ ਪ੍ਰਗਟ ਕਰ ਦਿੱਤਾ ਸੀ। ਭਾਈ ਗੁਰਦਾਸ ਨੇ ਇਸ ਮਰਮ ਦਾ ਪ੍ਰਗਟਾਵਾ ਆਪਣੀ ਪਹਿਲੀ ਵਾਰ ਵਿਚ ਇਸ ਤਰ੍ਹਾਂ ਕੀਤਾ ਹੋਇਆ ਹੈ :-

ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।
ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ।
ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।
ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।
ਚੜ੍ਹਿਆ ਸੋਧਣਿ ਧਰਤਿ ਲੁਕਾਈ ॥ (ਪੰਨਾ 24)

ਗੁਰੂ ਨਾਨਕ ਦੇਵ ਜੀ ਦੀ ਇਸ ਪ੍ਰਚਲਿਤ ਪਰੰਪਰਾ ਤੋਂ ਲੀਹਾਂ ਪਾੜ ਕੇ ਤੁਰਨ ਵਾਲੀ ਵਾਤਸਲ-ਪਹੁੰਚ ਤੋਂ ਮਰਹੂਮ ਉਨ੍ਹਾਂ ਦਾ ਸਮਕਾਲ, ਉਹਨਾਂ ਦੇ ਨਾਲ ਤੁਰਨ ਦੀ ਥਾਂ, ਉਹਨਾਂ ਨੂੰ 'ਭੂਤਨਾ' ਅਤੇ 'ਬੇਤਾਲਾ' ਤਕ ਕਹਿੰਦਾ ਰਿਹਾ ਸੀ। ਫਿਰ ਵੀ ਉਹ ਸੱਚ ਦਾ ਬਿਰਦ ਪਾਲਣ ਦੀ ਖਿੜੇ ਮੱਥੇ ਕੀਮਤ ਦਿੰਦੇ ਰਹੇ ਸਨ। ਉਨ੍ਹਾਂ ਦੇ ਸਿਰੜ ਨੂੰ ਫਲ ਲੱਗਿਆ ਸੀ ਅਤੇ ਇਸ ਦੀ ਉਨ੍ਹਾਂ ਦੇ ਸਮਕਾਲੀਆਂ ਨੂੰ ਹੌਲੀ-ਹੌਲੀ ਸਮਝ ਵੀ ਆਉਣ ਲੱਗ ਪਈ ਸੀ। ਜੋਗੀਆਂ ਨੂੰ ਮਿਲਣ ਤੋਂ ਪਹਿਲਾਂ ਹੀ ਜੋਗੀਆਂ ਨੂੰ ਪਤਾ ਸੀ ਕਿ ਜ਼ਿੰਦਗੀ ਨਾਲ ਨਜਿੱਠਣ ਦੀ ਕੁੰਜੀ ਨੂੰ ਨਾਨਕ 'ਸ਼ਬਦ' ਕਹਿੰਦਾ ਹੈ। 'ਸਿਧਿ ਗੋਸਟਿ' ਵਿਚ ਇਸ ਪ੍ਰਸੰਗ ਦਾ ਵਿਸਥਾਰ "ਸ਼ਬਦ ਗੁਰੂ ਸੁਰਤਿ ਧੁਨਿ ਚੇਲਾ" ਵਜੋਂ ਆਇਆ ਹੋਇਆ ਹੈ। ਇਹ ਬਿਨਸਣਹਾਰ-ਸਰੋਕਾਰਾਂ ਦਾ ਅਬਿਨਸਣਹਾਰ-ਸਰੋਕਾਰਾਂ ਵਿਚ ਘੁਲ ਜਾਣਾ ਹੈ। ਏਸੇ ਨਾਲ ਨਾਨਕ ਦੀ ਥਾਂ ਤੇ ਨਾਨਕ-ਜੋਤਿ ਦੀ ਗੱਲ ਸ਼ੁਰੂ ਹੋ ਜਾਂਦੀ ਹੈ। ਇਹੀ

ਸਫਰ, ਸਿੱਖ ਧਰਮ-ਚਿੰਤਨ ਵਿਚ ਗ੍ਰੰਥ ਅਤੇ ਪੰਥ ਵਜੋਂ ਪ੍ਰਾਪਤ ਹੈ। ਇਸ ਦੇ ਵਿਸਥਾਰ ਦੀ ਇਥੇ ਗੁੰਜਾਇਸ਼ ਨਹੀਂ ਹੈ। ਇਸ ਨਾਲ ਤਾਂ ਇੰਨਾ ਹੀ ਕਹਿਣਾ ਹੈ ਕਿ ਉਰਦੂ ਸ਼ਾਇਰਾਂ ਨੇ ਇਸ ਮਰਮ ਨੂੰ ਆਪਣੀਆਂ ਨਜ਼ਮਾਂ ਵਿਚ ਵੱਖ-ਵੱਖ ਤਰੀਕਿਆਂ ਨਾਲ ਸਾਹਮਣੇ ਲੈ ਆਂਦਾ ਹੈ। ਇਸੇ ਦਾ ਪ੍ਰਗਟਾਵਾ ਇਸ ਲੇਖ ਦਾ ਟੀਚਾ ਹੈ।

ਇਹ ਲੇਖ 1969 ਵਿਚ ਛਪੀ ਪੁਸਤਕ 'ਹਮਦਿ-ਨਾਨਕ' ਦੇ ਹਵਾਲੇ ਨਾਲ ਲਿਖਿਆ ਜਾ ਰਿਹਾ ਹੈ। ਇਸ ਪੁਸਤਕ ਦਾ ਸੰਪਾਦਨ ਜਨਾਬ ਫ਼ੈਜ਼ ਸਰਹੱਦੀ ਦਾ ਕੀਤਾ ਹੋਇਆ ਹੈ। ਗੁਰੂ ਨਾਨਕ ਦੇਵ ਜੀ ਦੀ ਉਹਨਾਂ ਦੇ ਸਮਕਾਲ ਤੋਂ ਹੀ ਵਿਲੱਖਣ ਅਜ਼ਮਤ ਇਸ ਤੱਥ ਨਾਲ ਸ਼ੁਰੂ ਹੋ ਗਈ ਸੀ ਕਿ ਵੀਚਾਰ ਨੂੰ ਇਤਿਹਾਸ ਉੱਤੇ ਪ੍ਰਥਮਤਾ ਹਾਸਲ ਰਹਿਣੀ ਚਾਹੀਦੀ ਹੈ। ਵੀਚਾਰ ਦਾ ਇਤਿਹਾਸ ਵਿਚ ਪ੍ਰਗਟ ਹੋਣਾ ਵੀ ਜ਼ਰੂਰੀ ਮੰਨਿਆ ਹੋਇਆ ਹੈ, ਪਰ ਇਸ ਦਾ ਕ੍ਰਮ "ਸਤੁ ਸੰਤੋਖੁ ਵੀਚਾਰੁ" (1829), ਪੰਚਮ ਪਾਤਸ਼ਾਹ ਹਜ਼ੂਰ ਨੇ 'ਮੁੰਦਾਵਣੀ' ਵਿਚ ਦਿੱਤਾ ਹੋਇਆ ਹੈ। ਸ਼ਾਇਰੀ ਆਮ ਤੌਰ ਤੇ ਵੀਚਾਰ-ਮੂਲਕ ਹੀ ਹੁੰਦੀ ਹੈ। ਅਜਿਹਾ ਨਹੀਂ ਹੈ ਕਿ ਕਵਿਤਾ ਦੇ ਮਾਧਿਅਮ ਰਾਹੀਂ ਇਤਿਹਾਸ ਦਾ ਪ੍ਰਗਟਾਵਾ ਨਹੀਂ ਹੋਇਆ। ਪਰ ਮੁੱਖ ਰੂਪ ਵਿਚ ਇਤਿਹਾਸ ਨੂੰ ਵਾਰਤਕ ਵਿਚ ਹੀ ਪ੍ਰਗਟਾਇਆ ਜਾਂਦਾ ਰਿਹਾ ਹੈ। ਕਹਿਣ ਦਾ ਮਕਸਦ ਇਹ ਹੈ ਕਿ ਵਿਚਾਰਧਾਰਕ ਬਰੀਕੀਆਂ ਨੂੰ ਜਿੰਨੀ ਚੰਗੀ ਤਰ੍ਹਾਂ ਕਵਿਤਾ ਵਿਚ ਪ੍ਰਗਟਾਇਆ ਜਾ ਸਕਦਾ ਹੈ, ਉਨੀ ਚੰਗੀ ਤਰ੍ਹਾਂ ਵਾਰਤਕ ਵਿਚ ਨਹੀਂ ਪ੍ਰਗਟਾਇਆ ਜਾ ਸਕਦਾ। ਮਹੀਨ ਕੇਵਲ ਕਵਿਤਾ ਵਿਚ ਹੀ ਕੱਤਿਆ ਜਾ ਸਕਦਾ ਹੈ। ਕਿਸੇ ਵੀ ਵਿਚਾਰਧਾਰਕ-ਗੁਹਜ ਨੂੰ ਆਮ ਲੋਕਾਂ ਤੱਕ ਲੈ ਕੇ ਜਾਣ ਵਿਚ ਕਵਿਤਾ ਨੇ ਸਦਾ ਹੀ ਵੱਡੀ ਭੂਮਿਕਾ ਨਿਭਾਈ ਹੈ। ਪਰਸ਼ੀਅਨ ਪਰੰਪਰਾ ਵਿਚੋਂ ਜੇ ਮੌਲਾਨਾ ਰੂਮੀ ਦੇ ਹਵਾਲੇ ਨਾਲ ਕਹਿਣਾ ਹੋਵੇ ਤਾਂ ਇਸ ਨਾਲ ਜੁੜਿਆ ਹੋਇਆ ਪਰਮਾਣਤ ਸੱਚ ਇਹੀ ਹੈ ਕਿ ਉਸ ਦੀ ਪੁਸਤਕ "ਮਸਨਵੀ ਮੌਲਾਨਾ ਰੂਮ" ਨੂੰ ਪਹਿਲਵੀ ਜ਼ਬਾਨ ਦਾ ਕੁਰਾਨ ਹੋ ਜਾਣ ਦਾ ਰੁਤਬਾ ਹਾਸਲ ਹੋ ਗਿਆ ਸੀ। ਖ਼ੂਬਸੂਰਤੀ ਇਹ ਕਿ ਇਸ ਉੱਤੇ ਕਦੇ ਕਿਸੇ ਮੁਸਲਮਾਨ ਨੇ ਇਤਰਾਜ਼ ਨਹੀਂ ਕੀਤਾ। ਹਰ ਬੋਲੀ ਵਿਚ ਆਪਣੇ ਵਡੇਰਿਆਂ ਦਾ ਵਿਰਾਸਤੀ ਪ੍ਰਗਟਾਵਾ ਕਵਿਤਾ ਵਿਚ ਹੁੰਦਾ ਰਿਹਾ ਹੈ। ਪੰਜਾਬੀ ਵਿਚ ਵੀ ਭਾਈ ਗੁਰਦਾਸ (1531-1636), ਕਵੀ ਸੰਤੋਖ ਸਿੰਘ (1788-1844, ਕਰਤਾ ਸੂਰਜ ਪ੍ਰਕਾਸ਼) ਤੋਂ ਲੈ ਕੇ ਭਾਈ ਵੀਰ ਸਿੰਘ ਅਤੇ ਪ੍ਰੋ. ਪੂਰਨ ਸਿੰਘ ਦੇ ਨਾਲ ਵਰਤਮਾਨ ਤੱਕ ਦੇ ਪੰਜਾਬੀ ਕਵੀਆਂ ਨੇ ਗੁਰੂ ਨਾਨਕ ਦੇਵ ਜੀ ਬਾਰੇ ਕਵਿਤਾਵਾਂ ਲਿਖੀਆਂ ਹਨ। ਪਰ ਇਥੇ ਉਰਦੂ ਕਵੀਆਂ ਦੇ ਹਵਾਲੇ ਨਾਲ ਹੀ ਗੱਲ ਕੀਤੀ ਜਾ ਰਹੀ ਹੈ।

ਉਰਦੂ ਦੇ ਕਵੀਆਂ ਨੇ ਇਤਿਹਾਸ ਵਿਚਲੇ ਗੁਰੂ ਨਾਨਕ ਦੇਵ ਜੀ ਦੀ ਛਬੀ ਨੂੰ ਲੈ ਕੇ ਇਹ ਕਹਿਣ ਦੀ ਕੋਸ਼ਿਸ਼ ਕੀਤੀ ਹੈ ਕਿ ਗੁਰੂ ਨਾਨਕ ਦੀ ਸਿੱਖਿਆ ਸਰਬ ਸਮਿਆਂ ਵਾਸਤੇ ਹੀ ਮਾਰਗ-ਦਰਸ਼ਨ ਕਰਨ ਦੇ ਸਮਰੱਥ ਹੈ। ਉਹਨਾਂ ਦੀ ਜਿੰਨੀ ਲੋੜ ਉਹਨਾਂ ਦੇ ਸਮਕਾਲ ਨੂੰ ਸੀ, ਉਨੀਂ ਹੀ ਲੋੜ ਸਾਡੇ ਸਮਕਾਲ ਨੂੰ ਵੀ ਹੈ। ਅਲਾਮਾ ਬਿਸ਼ੇਸ਼ਰ ਪ੍ਰਸਾਦਿ ਲਖਨਵੀ ਦੀ ਗੁਰੂ ਨਾਨਕ ਦੇ ਹਵਾਲੇ ਨਾਲ ਧਾਰਨਾ ਹੈ ਕਿ ਧਰਮ-ਵਿਹੂਣ ਬੰਦੇ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਮਾਨਵੀ-ਦੁਖਾਂਤ ਦਾ ਮੂਲ ਇਹ ਰਿਹਾ ਹੈ ਕਿ ਧਰਮ ਨਾਲੋਂ ਟੁਟ ਕੇ ਬੰਦਾ, ਬੰਦਾ ਹੀ ਨਹੀਂ ਰਹਿੰਦਾ। ਬਾਣੀ ਵਿਚ ਤਾਂ ਇਸ ਨੂੰ "ਪਰਮੇਸਰੁ ਤੇ ਭੁਲਿਆਂ ਵਿਆਪਨ ਸਭੇ ਰੋਗ" ਰਾਹੀਂ ਸਮਝਿਆ ਜਾ ਸਕਦਾ ਹੈ। ਪਰ ਸ਼ਾਇਰ ਲਖਨਵੀ ਵੱਲੋਂ ਇਸ ਦਾ ਬਿਆਨ ਇਸ ਤਰ੍ਹਾਂ ਪ੍ਰਾਪਤ ਹੈ :

ਹੈ ਆਜ ਭੀ ਨਾਨਕ ਕੀ ਜ਼ਮਾਨੇ ਕੋ ਜ਼ਰੂਰਤ,
ਜਬ ਦੀਨ ਕਿਸੀ ਕਾ ਕੋਈ ਈਮਾਨ ਨਹੀਂ ਹੈ।
ਕਿਉਂ ਹੋ ਨ ਬਹੁਤ ਦੂਰ ਬਹੁਤ ਦੂਰ ਖੁਦਾ ਸੇ,
ਇਸ ਦੌਰ ਕਾ ਇਨਸਾਨ ਜਬ ਇਨਸਾਨ ਨਹੀਂ ਹੈ।

ਇਹ ਪ੍ਰਸੰਗ ਉਰਦੂ ਸ਼ਾਇਰੀ ਵਿਚ ਇਸ ਤਰ੍ਹਾਂ ਵੀ ਪ੍ਰਾਪਤ ਹੈ :

ਬਿਹਤਰ ਹੈ ਫਰਿਸ਼ਤਾ ਸੇ ਇਨਸਾਨ ਬਨਣਾ
ਮਗਰ ਇਸ ਮੇਂ ਪੜਤੀ ਹੈ ਮਿਹਨਤ ਜ਼ਿਆਦਾ

ਇਕਬਾਲ ਨੇ ਇਕ ਸਵਾਲ ਕੀਤਾ ਸੀ ਕਿ "ਬਤਾਓ ਤੋ ਮੁਸਲਮਾਨ ਭੀ ਹੋ"। ਇਸੇ ਸੁਰ ਵਿਚ ਗੁਰੂ ਨਾਨਕ ਦੇ ਹਵਾਲੇ ਨਾਲ ਜਨਾਬ ਸਾਬਰ ਅਬੋਹਰੀ ਦਾ ਪ੍ਰਸ਼ਨ ਹੈ ਕਿ ਗੁਰੂ ਨਾਨਕ ਦੇ ਇਤਿਹਾਸ ਤੋਂ ਤਾਂ ਸਾਰੇ ਵਾਕਫ ਹਨ, ਪਰ ਉਹਨਾਂ ਦੇ ਸੰਦੇਸ਼ ਨੂੰ ਭੁੱਲਦੇ ਜਾ ਰਹੇ ਹਾਂ :

ਜ਼ਾਹਰ ਕੀ ਅਕੀਦਤ ਕਿਆ ਕਹੀਏ, ਜਾਂ ਤੁਮ ਪਰ ਕੁਰਬਾਂ ਕਰਤੇ ਹੈਂ
ਹਮ ਜਬ ਭੀ ਤੁਮਹਾਰੇ ਦਰ ਪੇ ਗਏ, ਹਾਥੋਂ ਮੇਂ ਲੇਕਰ ਫੂਲ ਗਏ
ਵੁਹ ਫਿਰਨਾ ਹਰ ਸੂ ਕਾਅਬੇ ਕਾ, ਵੁਹ ਰੁਕਨਾ ਗਿਰਤੇ ਪਰਬਤ ਕਾ
ਹਰ ਚੀਜ਼ ਤੁਮਹਾਰੀ ਯਾਦ ਰਹੀ, ਪੈਗ਼ਾਮ ਤੁਮਹਾਰਾ ਭੂਲ ਗਏ

ਪੈਗ਼ਾਮ ਨੂੰ ਭੁਲਣ ਦੀ ਆਦਤ ਭਾਰਤੀਆਂ ਦੀ ਪੁਰਾਣੀ ਹੈ ਅਤੇ ਇਸ ਦਾ ਹਵਾਲਾ ਉਪਰ ਇਕਬਾਲ ਦੀ ਨਜ਼ਮ ਦੇ ਹਵਾਲੇ ਨਾਲ ਆ ਗਿਆ ਹੈ। ਭੁਲਣ ਦੀ ਇਕ ਇਹ ਪਰਤ ਵੀ ਹੈ ਕਿ ਵਾਰਸਾਂ ਨੂੰ ਵਿਰਾਸਤ, ਵਿਰਾਸਤੀ-ਮਲਕੀਅਤ ਵਾਂਗ ਤਾਂ ਯਾਦ ਰਹੇ ਪਰ ਵਿਰਾਸਤੀ-ਜ਼ੁੰਮੇਵਾਰੀਆਂ ਭੁਲ ਜਾਣ। ਇਹੀ ਸੁੱਤ ਜਾਂ ਖੜੋਤ ਹੈ ਜਿਸ ਵਿਚੋਂ ਗੁਰੂ ਨਾਨਕ ਦੇਵ ਜੀ ਨੇ ਕਢਿਆ ਸੀ। ਉਹਨਾਂ ਦੀ ਇਸ ਭੂਮਿਕਾ ਨੂੰ ਸ਼ਾਇਰ ਅਮਰ ਸਿੰਘ ਮਨਸੂਰ 'ਰਸੂਲ-ਏ-ਹਿੰਦ' ਵਾਂਗ ਬਿਆਨ ਕਰਦਾ ਹੈ :

ਵੁਹ ਰਸੂਲ-ਏ-ਹਿੰਦ ਵੁਹ ਖੁਰਸ਼ੀਦ-ਏ-ਤੌਹੀਦ-ਏ-ਖੁਦਾ
ਦਹਰ ਕਾ ਜ਼ੁਲਮਤ ਕਦਹ ਜਿਸ ਨੇ ਮੁਨੱਵਰ ਕਰ ਦੀਆ

ਉਰਦੂ ਸ਼ਾਇਰੀ ਦੀ ਖੂਬਸੂਰਤੀ ਇਹ ਹੈ ਕਿ ਇਸ ਵਿਚ ਵਜ਼ਨ ਦਾ ਬਹੁਤ ਖਿਆਲ ਰੱਖਿਆ ਜਾਂਦਾ ਹੈ। ਬਿਆਨ ਵਿਚ ਸੰਖੇਪਤਾ ਅਤੇ ਸੁੰਦਰਤਾ ਨੂੰ ਨਜ਼ਮ ਵਿਚ ਨਿਭਾਇਆ ਜਾਂਦਾ ਹੈ। ਜ਼ੁਲਮ ਦੇ ਹਨੇਰੇ ਨੂੰ ਦੂਰ ਕਰਨ ਵਾਲੇ ਨਾਨਕ ਪਾਤਸ਼ਾਹ ਦੇ ਜਨਮ ਨੂੰ ਨਨਕਾਣੇ ਵਿਚੋਂ ਚੜ੍ਹਦੇ ਮਿਹਰ ਦਾ ਸੂਰਜ ਆਖਿਆ ਹੈ। ਸੂਰਜ ਵਾਂਗ ਨਾਨਕ ਪਾਤਸ਼ਾਹ ਨੂੰ ਸਦਾਕਤ ਦੇ ਅਸਮਾਨ ਵਿਚ ਚੜ੍ਹਦਾ ਵਿਖਾਕੇ, ਸ਼ਾਇਰ ਓਮ ਪ੍ਰਕਾਸ਼ ਅੰਬਾਲਵੀ ਨੇ ਪਾਠਕ ਦੀਆਂ ਨਿਗਾਹਾਂ ਵਿਚ ਮੁਕੰਮਲ ਤਸਵੀਰ ਬਣਾ ਦਿੱਤੀ ਹੈ :

ਨਨਕਾਣਾ ਸੇ ਤਲੂਹ ਹੂਆ ਮਿਹਰ-ਏ-ਜ਼ੂਫਸ਼ਾਂ
ਰੋਸ਼ਨ ਹੂਆ ਜ਼ਮੀਨ-ਏ ਸਦਾਕਤ ਕਾ ਆਸਮਾਂ

ਗੁਰੂ ਨਾਨਕ ਦੇਵ ਜੀ ਦੀ ਇਲਾਹੀ-ਅਜ਼ਮਤ ਨੂੰ ਧਰਤੀ ਤੇ ਉਤਾਰਨ ਦਾ ਮੰਜ਼ਰ ਸ਼ਾਇਰ ਅੰਬਾਲਵੀ ਦੇ ਸ਼ਬਦਾਂ ਵਿਚ ਇਲਾਹੀ-ਗੁਹਜ ਤੋਂ ਪਰਦਾ ਵੀ ਹਟਾਉਂਦਾ ਹੈ ਅਤੇ ਦੀਦਾਰੀ-ਰੌਹੜ ਵਿਚ ਵੀ ਰੋੜ੍ਹਦਾ ਹੈ :

ਇਸਰਾਰ-ਏ-ਕਾਇਨਾਤ ਥੇ ਨਾਨਕ ਕੀ ਬਾਤ ਮੇਂ
ਪਿਨਹਾਂ ਖੁਦਾ ਕੀ ਜ਼ਾਤ ਥੀ ਨਾਨਕ ਕੀ ਜ਼ਾਤ ਮੇਂ।

ਪ੍ਰੋ. ਪੂਰਨ ਸਿੰਘ ਨੇ ਕਵਿਤਾ ਦੀ ਵਿਆਖਿਆ ਇਹ ਕਹਿ ਕੇ ਕੀਤੀ ਹੋਈ ਹੈ ਕਿ "ਪਿਆਰ ਵਿਚ ਮੋਏ ਹੋਏ ਬੰਦਿਆਂ ਦੇ ਮਿੱਠੇ ਬਚਨ ਕਵਿਤਾ ਹਨ।" ਇਸ ਵਿਚ ਬੰਦਾ ਮੂਲ ਹੈ ਅਤੇ ਬਾਣੀ ਵਿਚ ਬੰਦੇ ਦੀ ਵਿਆਖਿਆ ਇਹ ਹੈ ਕਿ "ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥ 1/465"। ਇਸ ਲਈ ਜ਼ਰੂਰਤ-ਪਹਿਲਾਂ ਬੰਦਾ ਹੋ ਜਾਣ ਦੀ ਹੈ। ਜੋਸ਼ ਮਲੀਹਾਬਾਦੀ ਨੇ ਨਜ਼ਮ ਦੀ ਨਜ਼ਾਕਤ ਨੂੰ ਫੜਨ ਦੀ ਕੋਸ਼ਿਸ਼ ਇਸ ਤਰ੍ਹਾਂ ਕੀਤੀ ਹੋਈ ਹੈ :

ਨੀਮ ਬੇਦਾਰੀ ਮੇਂ ਬਹਿਣਾ ਮੌਜ ਕਾ
ਬਰਗ-ਏ-ਗੁਲ ਪਰ ਨੀਂਦ ਮੇਂ ਸ਼ਬਨਮ ਕੇ ਗਿਰਣੇ ਕੀ ਸਦਾਅ

ਇਹ ਇਸ ਲਈ ਦੱਸਿਆ ਜਾ ਰਿਹਾ ਹੈ ਕਿ ਉਰਦੂ ਕਵੀਆਂ ਦੇ ਸ਼ਾਇਰਾਨਾ ਅੰਦਾਜ਼ ਦੀ ਪਰੰਪਰਾ ਬਹੁਤ ਅਮੀਰ ਹੈ। ਏਸੇ ਲਈ ਗੁਰੂ ਨਾਨਕ ਦੇਵ ਜੀ ਦਾ ਉਰਦੂ ਸ਼ਾਇਰੀ ਵਿਚ ਜ਼ਿਕਰ ਆਪਣੇ

ਆਪ ਵਿਚ ਖ਼ੂਬਸੂਰਤ ਕਾਵਿ ਉਡਾਰੀ ਦਾ ਲਖਾਇਕ ਹੈ। ਗੁਰੂ ਨਾਨਕ ਦੇਵ ਜੀ ਦੇ ਅਮਰ ਸੰਦੇਸ਼ ਨੂੰ ਜੋ ਮਕਬੂਲੀਅਤ ਹਾਸਲ ਹੋ ਗਈ ਹੈ, ਉਸ ਨੂੰ ਜਨਾਬ ਨੌਬਹਾਰ ਸਾਬਰ ਨੇ ਤਿੰਨਾ ਕਾਲਾਂ ਤੋਂ ਪਰੇ ਪਰਵਾਨ ਕਰਕੇ ਜਿਸ ਤਰ੍ਹਾਂ ਬਿਆਨ ਕੀਤਾ ਹੈ, ਅਜਿਹਾ ਸ਼ਾਇਦ ਉਰਦੂ ਵਿਚ ਹੀ ਹੋ ਸਕਦਾ ਹੈ :-

ਤੇਰੇ ਤਾਲੀਮ ਦਰਖਸ਼ਾਂ ਹੈ ਇਕ ਐਸਾ ਆਈਨਾ
ਸਤਹ ਪਰ ਜਿਸ ਕੀ ਗੁਬਾਰ-ਏ-ਵਕਤ ਛਾ ਸਕਤਾ ਨਹੀਂ
ਇਸ ਚਿਰਾਗ-ਏ-ਨੂਰ-ਏ-ਹੱਕ ਕੇ ਸ਼ੁਅਲਾ-ਏ-ਜਾਵੇਦ ਕੋ
ਇਨਕਲਾਬ-ਏ-ਦਹਰ ਕਾ ਤੂਫਾਂ ਬੁਝਾ ਸਕਤਾ ਨਹੀਂ

ਦਿੱਤੇ ਜਾ ਰਹੇ ਕਾਵਿ ਹਵਾਲਿਆਂ ਨਾਲ ਇਸ ਨਤੀਜੇ ਉੱਤੇ ਪਹੁੰਚਿਆ ਜਾ ਸਕਦਾ ਹੈ ਕਿ ਸ਼ਬਦਾਂ ਦੇ ਸੰਜੋਗ ਵਿਚੋਂ ਉਭਰਦੀ ਭਾਵਨਾ ਦਿਲੋ-ਦਿਮਾਗ ਤੇ ਨਕਸ਼ਾ ਬਣਾਉਂਦੀ ਚਲੀ ਜਾ ਰਹੀ ਹੈ। ਅਮਰ ਸੰਦੇਸ਼ ਨੂੰ ਜੇ ਪੁਖਤਾ ਸ਼ੈਲੀ ਵਿਚ ਪ੍ਰਗਟਾਵਾ ਮਿਲ ਜਾਵੇ ਤਾਂ ਇਸ ਨੂੰ 'ਸੋਨੇ ਤੇ ਸੁਹਾਗਾ' ਹੀ ਸਮਝਣਾ ਚਾਹੀਦਾ ਹੈ। ਅਮਰ ਸੰਦੇਸ਼ ਲਈ ਇਸ ਉਰਦੂ ਕਵਿਤਾ ਦੀ ਸ਼ੈਲੀ ਨੂੰ ਜੇ ਪੰਜਾਬੀ ਕਵਿਤਾ ਵਿਚ ਅਪਨਾ ਲਿਆ ਜਾਂਦਾ ਤਾਂ ਨਿਰਸੰਦੇਹ ਗੁਰੂ ਨਾਨਕ ਦੇਵ ਜੀ ਦਾ ਸੰਦੇਸ਼ ਪ੍ਰਾਪਤ ਸੀਮਾਵਾਂ ਦੀਆਂ ਹੱਦਬੰਦੀਆਂ ਛੜੱਪ ਸਕਦਾ ਸੀ। ਸਰਬੱਤ ਦੇ ਭਲੇ ਵਾਲੀ ਸਿੱਖ-ਸਮਝ ਬਾਣੀ ਨਹੀਂ ਹੈ ਅਤੇ ਇਸ ਨੂੰ ਅਰਦਾਸ ਵਿਚ ਸ਼ਾਮਲ ਕਰਨ ਤੋਂ ਪਹਿਲਾਂ ਹੀ ਇਹ ਆਮ ਸਿੱਖ-ਮਾਨਸਿਕਤਾ ਵਿਚ ਉਤਰ ਚੁੱਕੀ ਸੀ। ਇਸ ਨਾਲ ਸੰਬੰਧਿਤ ਸਿੱਖ-ਯਾਦ ਵਿਚ ਸੰਭਾਲੇ ਹੋਏ ਬੋਲ ਇਸ ਤਰ੍ਹਾਂ ਹਨ :-

ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ

ਇਹ ਭਾਵਨਾ ਨਾਨਕ-ਸੰਦੇਸ਼ ਦਾ ਤੱਤ ਕਹੀ ਜਾ ਸਕਦੀ ਹੈ। ਇਹ ਇਸ ਲਈ ਕਿਉਂਕਿ ਇਕ ਸਮੇਂ ਤੇ ਸਥਾਨ ਅਤੇ ਕਾਰਣ ਤੇ ਕਾਰਜ ਦੀਆਂ ਸੀਮਾਵਾਂ ਨੂੰ ਪਾਰ ਕਰ ਚੁੱਕਾ ਹੈ। ਇਸ ਵਿਚ ਮਾਨਵੀ-ਨਿਰਦੇਸ਼ਨ ਦੀ ਸਮਰੱਥਾ ਹੈ। ਇਹੋ ਹੀ ਕਾਰਣ ਸਨ ਜਿਨ੍ਹਾਂ ਕਰਕੇ ਬਾਬਾ ਨਾਨਕ ਵਿਚ ਗੁਰੂ ਅਤੇ ਪੀਰ ਹਲੂਲ ਹੋ ਗਏ ਸਨ। ਇਹ ਆਧਾਰ ਹੈ ਕਿ ਜਿਊਂਦੇ ਜੀਅ ਬਾਬਾ ਨਾਨਕ ਹਿੰਦੂਆਂ ਅਤੇ ਮੁਸਲਮਾਨਾਂ ਦਾ ਸਾਂਝਾ ਰਹਿਬਰ ਹੋ ਗਿਆ ਸੀ। ਕਿਸੇ ਸ਼ਖਸੀਅਤ ਦੀ ਇਹ ਅਵੰਡ-ਭਰੋਸੇਯੋਗਤਾ ਇਕ ਵੱਡੀ ਪ੍ਰਾਪਤੀ ਕਹੀ ਜਾ ਸਕਦੀ ਹੈ। ਜਿਹੜਾ ਅਧਿਆਤਮ ਗੁਰੂ ਨਾਨਕ ਦੇ ਸ਼ਬਦਾਂ ਵਿਚ 'ਜਿਤੁ ਦੁਆਰੈ ਉਭਰੈ ਤੇਤੈ ਲੇਹੁ ਉਭਾਰੁ" (ਸੋਹਿਲਾ) ਨਾਲ ਸਾਹਮਣੇ ਆਇਆ ਸੀ, ਉਹ ਇਸ ਸੱਚ ਦਾ ਸ਼ਾਹਦ ਹੈ ਕਿ ਧਾਰਮਿਕ-ਅਮਨ ਜਾਂ ਧਾਰਮਿਕ-ਸਹਿਜ ਹੀ ਜੋੜਨ ਦੀ ਭੂਮਿਕਾ ਨਿਭਾ ਸਕਦਾ ਹੈ। ਕਾਲੀ ਦਾਸ ਗੁਪਤਾ ਨੇ ਕੋਮਲ-ਮਾਨਸਿਕਤਾ ਤੱਕ ਸਹਿਜੇ ਪਹੁੰਚ ਸਕਣ ਵਾਲੇ ਇਸ ਸੰਦੇਸ਼ ਨੂੰ ਇਸ ਤਰ੍ਹਾਂ ਜ਼ਬਾਨ ਦਿੱਤੀ ਹੋਈ ਹੈ :-

ਪਿਆਰ ਔਰ ਅਮਨ ਹੈ ਤਾਲੀਮ ਗੁਰੂ ਨਾਨਕ ਕੀ
ਲਾਜ਼ਮ ਇਨਸਾਨ ਪੇ ਤਾਜ਼ੀਮ ਗੁਰੂ ਨਾਨਕ ਕੀ
ਸਭ ਮਜ਼ਾਹਬ ਕੀ ਤਲਬ ਆਪ ਨੇ ਕਰ ਦੀ ਪੂਰੀ
ਕੌਣ ਕਰ ਸਕਤਾ ਹੈ ਤਕਸੀਮ ਗੁਰੂ ਨਾਨਕ ਕੀ

ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਸਾਖੀ ਸਾਹਿਤ ਵਿਚ ਪ੍ਰਾਪਤ ਸੂਚਨਾ ਨੂੰ ਉਪਰੋਕਤ ਕਾਵਿ-ਬੰਦ ਵਿਚ ਜਿਸ ਤਰ੍ਹਾਂ ਡੀਕੋਡ ਕਰ ਦਿੱਤਾ ਹੈ, ਇਸੇ ਨਾਲ ਉਰਦੂ-ਕਵਿਤਾ ਦੀ ਸ਼ਾਨ ਜੁੜੀ ਹੋਈ ਹੈ। ਇਹ ਪਰਤ ਤਾਂ ਸਿੱਖ-ਵਾਰਸਾਂ ਨੇ ਸੰਭਾਲੀ ਹੋਈ ਹੈ ਕਿ ਗੁਰੂ ਨਾਨਕ ਦੇਵ ਜੀ ਨੂੰ ਹਿੰਦੂ ਜਾਂ ਮੁਸਲਮਾਨ ਵਜੋਂ ਸਥਾਪਤ ਕਰਨ ਦੀ ਕੋਸ਼ਿਸ਼, ਉਹਨਾਂ ਦੇ ਸਸਕਾਰ ਨੂੰ ਲੈ ਕੇ ਹੋਈ ਸੀ। ਪਰ ਚਾਦਰ ਚੁੱਕ ਕੇ ਵੇਖਣ ਤੇ ਪਤਾ ਲੱਗਾ ਸੀ ਕਿ ਉਥੇ ਉਹਨਾਂ ਦੀ ਦੇਹੀ ਦੀ ਥਾਂ ਫੁੱਲਾਂ ਦਾ ਢੇਰ ਹੀ ਮਿਲਿਆ ਸੀ। ਉਰਦੂ ਕਵੀ ਨੇ ਇਸ ਦੀ ਇਹ ਵਿਸ਼ਵਾਰਥੀ ਪਰਤ ਸਾਹਮਣੇ ਲੈ ਆਂਦੀ ਹੈ ਕਿ ਪਿਆਰ ਅਤੇ ਅਮਨ ਨੂੰ ਵੰਡਿਆ ਨਹੀਂ ਜਾ ਸਕਦਾ ਅਤੇ ਗੁਰੂ ਨਾਨਕ ਦੀ ਸਿੱਖਿਆ ਵਿਚ ਇਹ ਦੋਵੇਂ ਸ਼ਾਮਲ ਸਨ। ਉਹ

ਸਾਰਿਆਂ ਦੇ ਸਾਂਝੇ ਸਨ ਅਤੇ ਉਹਨਾਂ ਦੀਆਂ ਵੰਡੀਆਂ ਨਹੀਂ ਪਾਈਆਂ ਜਾ ਸਕਦੀਆਂ। ਕਵਿਤਾ ਜਦੋਂ ਤੱਥਾਂ ਦੀ ਸੀਮਾ ਪਾਰ ਕਰਕੇ, ਮਰਮ ਦੀ ਗੱਲ ਕਰਦੀ ਹੈ ਤਾਂ ਇਤਿਹਾਸ ਦੀ ਥਾਂ ਇਤਿਹਾਸ ਦੇ ਸ੍ਰੋਤ ਦੀ ਗੱਲ ਕਰਦੀ ਹੈ। ਦਸਮ ਪਾਤਸ਼ਾਹ ਹਜ਼ੂਰ ਨੇ 1899 ਦੀ ਵੈਸਾਖੀ ਵਾਲੇ ਦਿਨ "ਗੁਰਸੰਗਤ ਕੀਨੀ ਖਾਲਸਾ" ਦੇ ਮਰਮ ਨੂੰ ਇਤਿਹਾਸ ਵਿਚ ਪ੍ਰਗਟ ਕੀਤਾ ਸੀ ਤਾਂ ਇਸ ਨਾਲ ਸਿੱਖ-ਪਛਾਣ ਦਾ ਨਵਾਂ ਰੂਪ ਸਾਹਮਣੇ ਆ ਗਿਆ ਸੀ। ਇਸ ਨੂੰ "ਤੀਸਰ ਪੰਥ" ਵਜੋਂ ਸਿੱਖ ਸਾਹਿਤ ਵਿਚ ਪ੍ਰਗਟ ਕੀਤਾ ਗਿਆ ਹੈ। ਜਿਹੜੇ ਵਿਦਵਾਨ ਖਾਲਸਾ-ਸਾਜਨਾ ਦੇ ਗੁਰੂ-ਕਰਮ ਨੂੰ "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆਂ ਫੇਰਿ ਪਲਟੀਐ" ਦੇ ਬਾਣੀ ਸ੍ਰੋਤ ਦੀ ਨਿਰੰਤਰਤਾ ਵਿਚ ਸਮਝ ਸਕਣ ਤੋਂ ਅਸਮਰਥ ਹਨ, ਉਹਨਾਂ ਨੇ ਇਸ ਗੁਰੂ-ਕਰਮ ਨੂੰ ਨਾਨਕ-ਚਿੰਤਕ ਨਾਲੋਂ ਨਿਖੇੜਕੇ ਵੇਖਣ ਦੀ ਕੋਸ਼ਿਸ਼ ਵੀ ਕੀਤੀ ਹੈ। ਪਰ ਅਧਿਆਤਮਿਕ ਪਰਵਾਜ਼ ਦੇ ਮਰਮ ਨੂੰ ਜਿੰਨੀ ਚੰਗੀ ਤਰ੍ਹਾਂ ਕਵੀ ਸਮਝ ਸਕਦਾ ਹੈ, ਉਸ ਤਰ੍ਹਾਂ ਸ਼ਾਇਦ ਚਿੰਤਕ ਜਾਂ ਇਤਿਹਾਸਕਾਰ ਨਹੀਂ ਸਮਝ ਸਕਦਾ। ਸ਼ਾਇਰ ਬਿਮਲ ਸਾਹਿਬ ਐਮਨਾਬਾਦੀ (ਮਰਹੂਮ) ਨੇ ਇਸ ਸਾਰੇ ਸਾਕੇ ਵਿਚੋਂ ਇਕ ਸ਼ਬਦ "ਸਰਦਾਰ" ਨੂੰ ਲੈ ਕੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਸਿੱਖਾਂ ਨੂੰ ਸਰਦਾਰ ਕਹਿਣ ਦੇ ਮਰਮ ਨੂੰ ਸਮਝਣ ਲਈ "ਅੰਮ੍ਰਿਤ" ਨਾਲ ਜੋੜ ਕੇ ਵੇਖਣਾ ਪਵੇਗਾ। ਸਰਦਾਰ ਲਫ਼ਜ਼ ਦੇ ਪ੍ਰਸੰਗ ਸਹਿਤ ਪ੍ਰਗਟਾਵੇ ਦਾ ਕਾਵਿ-ਬਖਾਨ ਇਸ ਹਵਾਲੇ ਵਿਚੋਂ ਵੇਖਿਆ ਜਾ ਸਕਦਾ ਹੈ :

ਫੈਜ਼ ਸੇ ਤੇਰੇ ਹਜ਼ਾਰੋਂ ਮਸਤ ਹੈਂ ਹੁਸ਼ਿਆਰ ਹੈਂ
ਬਾਦਾ-ਏ-ਤੌਹੀਦ ਪੀ ਕਰ ਹਸ਼ਰ ਤਕ ਸਰਸ਼ਾਰ ਹੈਂ
ਸੈਰ-ਏ-ਬਾਤਨ ਕਲਬ ਮੇਂ ਤੋਹੀਦ ਕੇ ਗੁਲਜ਼ਾਰ ਹੈਂ
ਸਰ ਹੈ ਦਾਰ-ਏ-ਇਸ਼ਕ-ਹੱਕ ਪਰ ਝੂਮਤੇ ਸਰਦਾਰ ਹੈਂ

ਇਸ ਸ਼ੇਅਰ ਦੀ ਕੁੰਜੀ ਨਾਲ ਸ਼ਹੀਦੀ ਦੀ ਸਿੱਖ ਪਰੰਪਰਾ ਨੂੰ ਖੋਲ੍ਹਿਆ ਜਾ ਸਕਦਾ ਹੈ। ਹੱਕ ਅਰਥਾਤ ਸੱਚ ਦੇ ਇਸ਼ਕ ਦੀ ਸੂਲੀ ਤੇ ਜਲਾਲੀ-ਚੇਹਰਾ ਕਿਸੇ ਸਰਦਾਰ ਦਾ ਹੀ ਹੋ ਸਕਦਾ ਹੈ। ਭਾਰਤ ਦੀ ਆਬਾਦੀ ਦਾ 2 ਪ੍ਰਤੀਸ਼ਤ ਹੈ ਸਿੱਖਾਂ ਦੀ ਗਿਣਤੀ। ਪਰ ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਸ਼ਹੀਦੀਆਂ ਦੇਣ ਵਾਲੇ ਸਿੱਖਾਂ ਦੀ ਗਿਣਤੀ 80 ਪ੍ਰਤੀਸ਼ਤ ਤੋਂ ਵੀ ਵੱਧ ਹੈ। ਇਹ ਉਸੇ ਤਰਬੀਅਤ ਦਾ ਸਿੱਟਾ ਹੈ, ਜਿਹੜੀ ਦਸਾਂ ਗੁਰੂ ਸਾਹਿਬਾਨ ਦੀ ਅਗਵਾਈ ਵਿਚ ਮਿਲਦੀ ਰਹੀ ਸੀ। ਇਥੇ ਇਸ ਨਾਲ ਜੁੜੇ ਹੋਏ ਇਤਿਹਾਸਕ ਹਵਾਲਿਆਂ ਵਾਸਤੇ ਗੁੰਜਾਇਸ਼ ਨਹੀਂ ਹੈ ਕਿਉਂਕਿ ਗਲ ਕੇਵਲ ਉਰਦੂ ਕਵੀਆਂ ਦੇ ਹਵਾਲੇ ਨਾਲ ਹੀ ਕੀਤੀ ਜਾ ਰਹੀ ਹੈ।

ਜਿਸ ਧਰਮ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਰੱਖੀ, ਉਹ ਤਾਂ ਅੱਜ ਵੀ ਆਪਣੀ ਰੋਜ਼ਾਨਾ ਅਰਦਾਸ ਇਹਨਾਂ ਸ਼ਬਦਾਂ ਨਾਲ ਸਮਾਪਤ ਕਰਦਾ ਹੈ :

"ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।"

ਪਰ ਧਰਮਾਂ ਦੀ ਪਰਸਪਰ ਮੁਕਾਬਲੇਬਾਜ਼ੀ ਵਿਚ ਸਿੱਖ ਧਰਮ ਨੂੰ ਹੀ ਹਿੱਸੇਦਾਰ ਹੋਣਾ ਪੈਂਦਾ ਰਿਹਾ ਹੈ। ਮਿਸਾਲ ਦੇ ਤੌਰ ਤੇ ਸਿੰਘ ਸਭਾ ਲਹਿਰ ਇਸ ਲੋੜ ਵਿਚੋਂ ਹੀ ਪੈਦਾ ਹੋਈ ਸੀ ਕਿ ਸਿੱਖ ਧਰਮ ਨੂੰ ਬਾਕੀ ਧਰਮਾਂ ਦੀ ਦਖਲ-ਅੰਦਾਜ਼ੀ ਤੋਂ ਬਚਾ ਕੇ ਕਿਵੇਂ ਰਖਿਆ ਜਾਵੇ ? ਈਸਾਈਅਤ ਅਤੇ ਇਸਲਾਮ ਰਾਜਸੀ ਤਾਕਤ ਦੇ ਆਸਰੇ ਨਾਲ ਧਰਮ-ਪਰਿਵਰਤਨ ਕਰਨ ਨੂੰ ਜਾਇਜ਼ ਮੰਨਦੇ ਹਨ। ਇਸ ਵਿਚੋਂ ਸਿੱਖਾਂ ਨਾਲ ਮੁਸਲਮਾਨਾਂ ਦੇ ਝਗੜੇ ਵੀ ਹੁੰਦੇ ਰਹੇ। ਇਹ ਪ੍ਰਭਾਵ ਇਤਿਹਾਸ ਵਿਚ ਪ੍ਰਾਪਤ ਹੈ ਕਿ ਮੁਸਲਮਾਨ ਹਾਕਮਾਂ ਨੇ ਸਿੱਖਾਂ ਤੇ ਬਹੁਤ ਜ਼ੁਲਮ ਢਾਹੇ। ਉਰਦੂ ਕਵੀਆਂ ਨੇ ਇਸ ਨਾਲ ਜੁੜੇ ਹੋਏ ਸੱਚ ਨੂੰ ਸਾਹਮਣੇ ਲਿਆਉਣ ਦੀ ਕੋਸ਼ਿਸ਼ ਇਹ ਕਹਿ ਕੇ ਕੀਤੀ ਹੋਈ ਹੈ ਕਿ ਝਗੜਾ ਕਦੇ ਵੀ ਮੁਸਲਮਾਨ ਅਤੇ ਸਿੱਖ ਵਿਚਕਾਰ ਨਹੀਂ ਸੀ। ਝਗੜਾ ਤਾਂ ਅਸਲ ਵਿਚ ਧਾਰਮਿਕ ਹੈ ਹੀ ਨਹੀਂ ਸੀ। ਝਗੜਾ ਹਕੂਮਤਾਂ ਦਾ ਸੀ ਅਤੇ ਗਲ ਪੈ ਗਿਆ ਸੀ ਮੁਸਲਮਾਨਾਂ ਦੇ ਕਿਉਂਕਿ ਮੁਸਲਮਾਨ ਹਕੂਮਤ ਕਰ ਰਹੇ

ਹਾਕਮਾਂ ਦੇ ਮਜ਼੍ਹਬ ਵਿਚੋਂ ਸਨ। ਸਿੱਖ, ਸ਼ੁਰੂ ਤੋਂ ਹੀ ਸਰਕਾਰੀ ਜ਼ਬਰ ਨਾਲ ਲੋਹਾ ਲੈਣ ਦਾ ਸਾਹਸ ਵਿਖਾਉਂਦੇ ਆ ਰਹੇ ਸਨ। ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਵਿਰੁੱਧ ਆਵਾਜ਼ ਉਠਾਈ ਸੀ ਅਤੇ ਇਹ "ਬਾਬਰਵਾਣੀ" ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ। ਸਰਕਾਰੀ ਜ਼ਬਰ ਵਿਰੁੱਧ ਦੋ ਗੁਰੂ ਸਾਹਿਬਾਨ (ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ) ਨੂੰ ਸ਼ਹੀਦੀਆਂ ਦੇਣੀਆਂ ਪਈਆਂ ਸਨ। ਸਿੱਖਾਂ ਨੇ ਹਾਕਮ ਮੁਸਲਮਾਨ ਅਤੇ ਪਰਜਾ ਮੁਸਲਮਾਨ ਵਿਚ ਫਰਕ ਨੂੰ ਸਮਝਣ ਦੀ ਸਦਾ ਹੀ ਕੋਸ਼ਿਸ਼ ਕੀਤੀ ਹੈ। ਦੋਵੇਂ ਕੌਮਾਂ ਇਕ ਸਾਂਝੇ ਸਭਿਆਚਾਰ ਦਾ ਹਿੱਸਾ ਰਹੀਆਂ ਹਨ। ਉਰਦੂ ਸ਼ਾਇਰ ਵਾਰੀ ਮੁਹੰਮਦ ਅਸਹਾਕ ਸਹਾਰਨਪੁਰੀ ਨੇ ਇਸ ਸਿੱਖ-ਮੁਸਲਮਾਨ ਸਾਂਝ ਨੂੰ ਇਸ ਤਰ੍ਹਾਂ ਕਲਮਬੰਦ ਕੀਤਾ ਹੋਇਆ ਹੈ :

ਗੁਰੂ ਨਾਨਕ ਕਿ ਜਿਸ ਕੇ ਨਾਮ ਲੇਵਾ ਵੁਹ ਦਿਲਾਵਰ ਥੇ
ਜਿਨਹੋਂ ਕੇ ਨਾਮ ਹੀ ਕਾਂਪਤੇ ਥੇ ਜ਼ੁਲਮ ਕੇ ਪੁਤਲੇ
ਜਿਨਹੋਂ ਨੇ ਕਸਰ-ਏ-ਜਬਰੋ-ਜ਼ੁਲਮ ਕੀ ਬੁਨਿਆਦ ਤਕ ਢਾ ਦੀ
ਜ਼ਮਾਨਾ ਕੋ ਜਿਨਹੋਂ ਨੇ ਜੁਰਅਤ-ਏ-ਰਿੰਦਾਨਾ ਦਿਖਲਾ ਦੀ
ਜਿਨਹੋਂ ਨੇ ਰੰਗ ਹੀ ਸਾਰੇ ਜ਼ਮਾਨੇ ਕਾ ਬਦਲ ਡਾਲਾ
ਸ਼ਹਿਸ਼ਾਹੀ ਕੋ ਬੜ੍ਹ ਕਰ ਅਪਨੇ ਕਦਮੋਂ ਮੇਂ ਕੁਚਲ ਡਾਲਾ
ਗਲਤ ਹੈ ਜੋ ਯੇਹ ਕਹਿਤਾ ਹੈ ਮੁਸਲਮਾਨੋਂ ਕੇ ਦੁਸ਼ਮਨ ਥੇ
ਸਦਾਕਤ ਉਨ ਕਾ ਮਜ਼੍ਹਬ ਥਾ ਵੁਹ ਮਜ਼ਲੂਮੋਂ ਕੇ ਹਾਮੀ ਥੇ
ਮੁਸਾਵਾਤੋ-ਮੁਹੱਬਤ ਕੇ ਵੁਹ ਦੁਨੀਆਂ ਮੇਂ ਪਿਯਾਮੀ ਥੇ

ਸੰਖਿਪਤਾ ਕਵਿਤਾ ਦਾ ਗੁਣ ਹੈ ਅਤੇ ਇਸ ਗੁਣ ਦਾ ਗੁਰਜ ਉਰਦੂ ਕਵੀਆਂ ਕੋਲ ਰਿਹਾ ਹੈ। ਉਪਰੋਕਤ ਕਵਿਤਾ ਦੀ ਹਰ ਲਾਈਨ ਵਿਚ ਸਿਧਾਂਤ ਅਤੇ ਇਤਿਹਾਸ ਪਿਆ ਹੈ। ਇਸ ਨਾਲ ਨਾਨਕ ਦੀ ਅਜ਼ਮਤ ਉੱਤੇ ਸਿੱਖ-ਵਾਰਸਾਂ ਵੱਲੋਂ ਦਿੱਤੇ ਗਏ ਪਹਿਰੇ ਦੀ ਦਾਸਤਾਨ ਵੱਲ ਇਸ਼ਾਰਾ ਹੋ ਗਿਆ ਹੈ। ਉਰਦੂ ਕਵੀਆਂ ਨੇ ਬਹੁਤ ਕੁਝ ਲਿਖਿਆ ਹੈ ਅਤੇ ਮੈਨੂੰ ਇਹ ਮੰਨਣ ਵਿਚ ਕੋਈ ਮੁਸ਼ਕਲ ਨਹੀਂ ਹੈ ਕਿ ਮੇਰੇ ਸਾਹਮਣੇ ਉਹ ਸਾਰਾ ਕਲਾਮ ਵੀ ਨਹੀਂ ਹੈ। ਇਥੇ ਤਾਂ ਇਕ ਪੁਸਤਕ "ਹਮਦ-ਏ-ਨਾਨਕ" ਦੇ ਹਵਾਲੇ ਨਾਲ ਹੀ ਗੱਲ ਕੀਤੀ ਜਾ ਰਹੀ ਹੈ।

ਗੁਰੂ ਨਾਨਕ ਸਾਹਿਬ ਦੀ ਬਾਣੀ "ਜਪੁਜੀ ਸਾਹਿਬ" ਦਾ ਮਹੱਤਵ ਏਨਾ ਹੈ ਕਿ ਇਸ ਬਾਣੀ ਦੇ 100 ਤੋਂ ਵੱਧ ਟੀਕੇ ਮਿਲਦੇ ਹਨ। ਇਸ ਬਾਣੀ ਦਾ ਬਹੁਤ ਸਾਰੀਆਂ ਜ਼ੁਬਾਨਾਂ ਵਿਚ ਅਨੁਵਾਦ ਵੀ ਹੋ ਚੁੱਕਾ ਹੈ। ਇਸ ਬਾਰੇ ਉਰਦੂ ਦੇ ਅਜ਼ੀਮ ਸ਼ਾਇਰ ਜੋਸ਼ ਮਲੀਹਾਬਾਦੀ ਦੇ ਹਵਾਲੇ ਨਾਲ ਇਹ ਕਹਿਣਾ ਹੈ ਕਿ "ਜਪੁਜੀ ਸਾਹਿਬ" ਦੀ ਇਲਹਾਮੀ ਬੁਲੰਦੀ ਬਾਰੇ ਖ਼ੂਬਸੂਰਤ ਪ੍ਰਗਟਾਵਾ ਹੋ ਗਿਆ ਹੈ। ਜੋਸ਼ ਸਾਹਿਬ ਦੀ ਧਾਰਨਾ ਹੈ ਕਿ ਇਸ ਬਾਣੀ ਦਾ ਮੁਕੰਮਲ ਪ੍ਰਗਟਾਵਾ ਇਸ ਲਈ ਬਹੁਤ ਮੁਸ਼ਕਲ ਹੈ ਕਿਉਂਕਿ ਇਹ ਪੈਗਾਮ-ਏ-ਖ਼ੁਦਾ ਹੈ। ਇਹ ਠੀਕ ਹੈ ਕਿ ਇਲਹਾਮੀ ਪ੍ਰਗਟਾਵਿਆਂ ਨੂੰ ਸ਼ਾਇਰਨਾਂ-ਸੀਮਾਵਾਂ ਵਿਚ ਬੰਨ੍ਹਿਆ ਨਹੀਂ ਜਾ ਸਕਦਾ। ਏਸੇ ਕਰਕੇ ਪਹਿਲਾਂ ਤਾਂ ਕਵਿਤਾ ਦਾ ਅਨੁਵਾਦ ਕਰਨਾ ਹੀ ਮੁਸ਼ਕਲ ਹੈ। ਤਾਂ ਤੇ ਇਲਹਾਮੀ ਬਾਣੀ ਦਾ ਅਨੁਵਾਦ ਕਰਨਾ ਤਾਂ ਬਿਲਕੁਲ ਹੀ ਮੁਸ਼ਕਲ ਹੈ। ਏਸੇ ਕਰਕੇ ਸ਼ਾਇਰ ਜੋਸ਼ ਨੇ "ਜਪੁਜੀ ਸਾਹਿਬ" ਨੂੰ ਸ਼ਾਇਰੀ ਦੀ ਕੋਟੀ ਵਿਚ ਨਹੀਂ ਰੱਖਿਆ ਅਤੇ ਇਹ ਮੰਨਿਆ ਹੈ ਕਿ ਇਹ ਬਾਣੀ ਕਵਿਤਾ ਦੇ ਮਾਪਦੰਡਾਂ ਤੋਂ ਮੁਕਤ ਹੈ। ਇਸ ਤਕ ਬੁਧੀ ਦੇ ਮਾਧਿਅਮ ਰਾਹੀਂ ਨਹੀਂ ਪਹੁੰਚਿਆ ਜਾ ਸਕਦਾ। ਜਪੁਜੀ ਸਾਹਿਬ ਰਾਹੀਂ ਜਗਿਆਸੂਆਂ ਨੇ ਜੀਵਨ ਦਾਨ ਪ੍ਰਾਪਤ ਕੀਤਾ ਹੈ। ਸ਼ਬਦ-ਗੁਰੂ ਦੀ ਸ੍ਰੋਤ ਇਸ ਬਾਣੀ ਨੂੰ ਸ਼ਾਇਰ ਜੋਸ਼ ਨੇ ਮਸੀਹਾ ਕਹਿ ਕੇ ਅਕੀਦਤ ਇਸ ਤਰ੍ਹਾਂ ਪੇਸ਼ ਕੀਤੀ ਹੋਈ ਹੈ :

ਜਪੁਜੀ ਸਾਹਿਬ ਕੀ ਸਨਾ ਕਿਆ ਕਹੀਐ ਬੰਦ ਕੂਜ਼ੇ ਮੇਂ ਹੈ ਦਰਿਆ ਕਹੀਏ
ਕਿਉਂ ਜਮਾਲ-ਏ-ਗੁਲ ਰੁਅਨਾ ਲਿਖੀਏ ਕਿਉਂ ਬਹਾਰ-ਏ-ਚਮਨ ਆਅਰਾ ਕਹੀਏ
ਇਸ ਮੇਂ ਯੇਹ ਔਜ ਯੇਹ ਅਜ਼ਮਤ ਹੈ ਕਹਾਂ ਕਿਉਂ ਇਸੇ ਨਜ਼ਮ-ਏ-ਸੁਰੱਈਜਾ ਕਹੀਏ
ਜਿੰਦਗੀ-ਬਖਸ਼ ਹੈ ਇਸ ਕਾ ਹਰ ਸ਼ਬਦ ਇਸ ਲੀਏ ਇਸ ਕੋ ਮਸੀਹਾ ਕਹੀਏ
ਯੇਹ ਭੀ ਤਾਰੀਫ ਮੁਕੰਮਲ ਨ ਹੂਈ ਵਸਫ ਕਹੀਏ ਭੀ ਤੋ ਪੂਰਾ ਕਹੀਏ
ਗੁਰੂ ਨਾਨਕ ਕੀ ਬਾਣੀ ਐ ਜੋਸ਼ ਇਸ ਕੋ ਪੈਗਾਮ-ਏ-ਖੁਦਾ ਕਹੀਏ

ਇਸ ਪੁਸਤਕ ਵਿਚ 50 ਤੋਂ ਉਪਰ ਕਵੀਆਂ ਦੀਆਂ ਕਵਿਤਾਵਾਂ ਸ਼ਾਮਲ ਹਨ ਅਤੇ ਇਹ ਸਾਰੀਆਂ ਗੁਰੂ ਨਾਨਕ ਦੇਵ ਜੀ ਦੀ ਅਜ਼ਮਤ ਬਾਰੇ ਹੀ ਹਨ। ਇਹਨਾਂ ਦਾ ਪੰਜਾਬੀ ਵਿਚ ਲਿਪੀਅੰਤਰਨ, ਗੁਰੂ ਨਾਨਕ ਦੇਵ ਜੀ ਵਿਚ ਦਿਲਚਸਪੀ ਰਖਣ ਵਾਲਿਆਂ ਲਈ ਬਹੁਤ ਹੀ ਲਾਭਕਾਰੀ ਹੋ ਸਕਦਾ ਹੈ। ਵੈਸੇ ਤਾਂ ਪੁਸਤਕ ਬਾਰੇ ਜਾਣਕਾਰੀ ਦਿੱਤੇ ਗਏ ਵਿਸਥਾਰ ਨਾਲ ਸਾਹਮਣੇ ਆ ਹੀ ਗਈ ਹੈ। ਪਰ ਇਹ ਵੀ ਦੱਸਿਆ ਜਾਣਾ ਠੀਕ ਹੋਵੇਗਾ ਕਿ ਇਸ ਪੁਸਤਕ ਵਿਚ ਸ਼ਾਮਲ ਉਰਦੂ ਕਵੀਆਂ ਦੀ ਸੁਰ ਪੁਸਤਕ ਦੇ ਨਾਮ "ਹਮਦ-ਏ-ਨਾਨਕ" ਨਾਲ ਹੀ ਸਪਸ਼ਟ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਦੀ ਅਜ਼ਮਤ ਨੂੰ ਇਤਿਹਾਸਕ ਹਵਾਲਿਆਂ ਨਾਲ ਹੀ ਪ੍ਰਗਟ ਕੀਤਾ ਗਿਆ ਹੈ, ਉਥੇ ਵੀ ਸਿਧਾਂਤਕ ਦੀ ਥਾਂ ਇਤਿਹਾਸਕ ਹਵਾਲਿਆਂ ਦੀ ਹੀ ਵਰਤੋਂ ਕੀਤੀ ਗਈ ਹੈ। ਪਰ ਮੁਢ ਵਿਚ ਕੀਤੀ ਗਈ ਸਰ ਮੁਹੰਮਦ ਇਕਬਾਲ ਦੀ ਨਜ਼ਮ ਨਾਲ ਗੁਰੂ ਸਾਹਿਬ ਦੀ ਉਤਮਤਾ ਦਾ ਸਿਧਾਂਤਕ ਪ੍ਰਸੰਗ ਵੀ ਸਾਹਮਣੇ ਆ ਗਿਆ ਹੈ। ਉਰਦੂ ਕਵੀਆਂ ਦੀ ਵਿਲੱਖਣਤਾ ਇਸ ਗੱਲ ਵਿਚ ਹੈ ਕਿ ਉਹਨਾਂ ਨੇ ਤੱਥਾਂ ਦੇ ਹਵਾਲੇ ਨਾਲ ਗੱਲ ਕਰਦਿਆਂ ਵੀ ਸ਼ਾਇਰਾਨਾ ਤਖਈਅਲ ਨੂੰ ਪ੍ਰਭਾਵਿਤ ਨਹੀਂ ਹੋਣ ਦਿੱਤਾ ਅਤੇ ਕਾਵਿ-ਤਾਜ਼ਗੀ ਕਾਇਮ ਰੱਖੀ ਹੈ। ਇਸ ਨੂੰ ਉਰਦੂ ਸ਼ਾਇਰੀ ਦੀ ਵਿਰਾਸਤੀ-ਛਾਪ ਹੀ ਕਹਿਣਾ ਚਾਹੀਦਾ ਹੈ। ਇਹੀ ਕਾਰਣ ਹੈ ਕਿ ਇਤਿਹਾਸਕ ਘਟਨਾਵਾਂ ਨਾਲ ਜੁੜੇ ਹੋਏ ਖੁਸ਼ਕ ਤੱਥ ਵੀ ਸ਼ਾਇਰਾਂ ਦੀ ਸ਼ਾਇਰਾਨਾ ਛੂਹ ਪ੍ਰਾਪਤ ਕਰਕੇ, ਉਸਾਰੂ ਅਤੇ ਪ੍ਰੇਰਨਾਮਈ ਪ੍ਰਗਟਾਵੇ ਹੋ ਗਏ ਹਨ। ਇਸੇ ਨੂੰ ਪਾਠਕਾਂ ਨਾਲ ਸਾਂਝਾ ਕਰਨ ਲਈ ਇਹ ਲੇਖ ਲਿਖਿਆ ਗਿਆ ਹੈ।

# ਸਾਡੇ ਸਮਕਾਲੀ ਸਰੋਕਾਰ ਅਤੇ ਗੁਰੂ ਨਾਨਕ ਦੇਵ

ਗੁਰਭਗਤ ਸਿੰਘ

ਸਾਡੇ ਸਮੇਂ ਵਿਚ ਇਕ ਬਹੁਤ ਪ੍ਰੇਰਣਾਤਮਕ ਅਤੇ ਵਿਸ਼ਵ-ਪ੍ਰਿਯ ਸਰੋਕਾਰ ਨਿਆਂ ਹੈ। ਕੇਵਲ ਨਿਆਂ ਦਾ ਸੰਕਲਪ-ਸਿਰਜਣ ਨਹੀਂ ਸਗੋਂ ਇਸ ਤੋਂ ਅੱਗੇ ਜਾ ਕੇ ਇਸ ਦੀ ਪ੍ਰਾਪਤੀ ਲਈ ਕ੍ਰਿਆਸ਼ੀਲ ਹੋਣਾ ਵੱਧ ਮਹੱਤਵ ਧਾਰ ਗਿਆ ਹੈ। ਨਿਆਂ ਬਾਰੇ ਚਰਚਾ ਕੌਟਿਲਿਯਾ ਦੇ ਅਰਥ ਸ਼ਾਸਤਰ ਵਿਚ ਵੀ ਹੈ ਅਤੇ ਪਲੇਟੋ ਅਤੇ ਅਰਸਤੂ ਦੀਆਂ ਪੁਸਤਕਾਂ ਵਿਚ ਵੀ। ਪਲੇਟੋ ਦੀ ਰੀਪਬਲਿਕ ਅਤੇ ਅਰਸਤੂ ਦੀ ਨੀਕੋਮੈਕੀਅਨ ਐਥਿਕਸ ਨੇ ਪੱਛਮ ਵਿਚ ਨਿਆਂ ਬਾਰੇ ਵਿਚਾਰ ਵਿਮਰਸ਼ ਭਖਾਈ ਰੱਖਿਆ ਹੈ। ਰੀਪਬਲਿਕ ਵਿਚ ਵਿਚਾਰ-ਵਟਾਂਦਰਾ ਕਰਦਿਆਂ ਥੈਰਾਸਈਮੈਕਸ ਨਿਆਂ ਨੂੰ ਸ਼ਕਤੀਵਰਾਂ ਦੇ ਹੱਕ ਵਿਚ ਭੁਗਤਣ ਵਾਲੀ ਕਾਰਵਾਈ ਮੰਨ ਕੇ ਇਸ ਦਾ ਮਖੌਲ ਉਡਾਉਂਦਾ ਹੈ। ਕੁਝ ਇਸੇ ਤਰ੍ਹਾਂ ਦੇ ਵਿਚਾਰ ਅਧੀਨ ਉਨ੍ਹੀਵੀਂ ਸਦੀ ਵਿਚ ਕਾਰਲ ਮਾਰਕਸ ਅਤੇ ਏਂਗਲਜ਼ ਨੇ ਨਿਆਂ ਨੂੰ ਪ੍ਰਧਾਨ ਸ਼ਾਸਕ ਵਰਗ ਨਾਲ ਜੋੜਿਆ ਪਰ ਫਿਰ ਵੀ ਸਿਵਿਲ ਸਮਾਜ ਦੇ ਸੰਚਾਲਨ ਲਈ ਨਿਆਂ ਦੀ ਆਵੱਸ਼ਕਤਾ ਨੂੰ ਸ੍ਵੀਕਾਰ ਕਰ ਲਿਆ ਗਿਆ ਹੈ। 1971 ਵਿਚ ਜੌਹਨ ਰਾਅਲਜ਼ ਦੀ ਪੁਸਤਕ *ਅ ਥਿਊਰੀ ਔਫ਼ ਜਸਟਿਸ* ਪ੍ਰਕਾਸ਼ਿਤ ਹੋਣ ਤੋਂ ਪਿਛੋਂ ਪੱਛਮ ਵਿਚ ਅਤੇ ਹੋਰ ਦਾਰਸ਼ਨਿਕ ਹਲਕਿਆਂ ਵਿਚ ਨਿਆਂ ਨੂੰ ਰਾਅਲਜ਼ ਦੇ ਸ਼ਬਦ "ਫੇਅਰਨੈਸ" ਨਾਲ ਪਰਿਭਾਸ਼ਿਤ ਕੀਤਾ ਜਾਣ ਲੱਗ ਪਿਆ ਹੈ। ਨਿਆਂ ਲਈ ਇਹ ਸ਼ਬਦ *ਔਕਸਫੋਰਡ ਸ਼ੌਰਟ ਡਿਕਸ਼ਨਰੀ* (ਛੇਵਾਂ ਸੰਸਕਰਣ, 1964/1981 : 587) ਨੇ ਵੀ ਜਸਟਿਸ ਦੀ ਵਿਆਖਿਆ ਵਿਚ ਸ਼ਾਮਿਲ ਕੀਤਾ ਹੈ।

ਜੌਹਨ ਰਾਅਲਜ਼ ਨੇ "ਫੇਅਰਨੈਸ" (ਪੰਜਾਬੀ ਵਿਚ ਨਿਰਪੱਖਤਾ/ਨਿਰਮਲਤਾ ਕਹਿ ਲਈਏ) ਨੂੰ "ਮੁਕਾਬਲਾ ਕਰ ਰਹੇ ਦਾਅਵਿਆਂ ਦਾ ਸੰਤੁਲਨ" ਆਖਿਆ ਹੈ (1999 : 10)। ਉਸ ਨੇ ਇਹ ਵੀ ਕਿਹਾ ਹੈ ਕਿ ਫੇਅਰਨੈਸ ਨਾਲ ਇਹ ਸੋਚ ਵੀ ਜੁੜੀ ਹੋਈ ਹੈ ਕਿ ਨਿਆਂ ਸਥਿਤੀ ਨਾਲ ਸੰਬੰਧਿਤ ਧਿਰਾਂ ਵਿਵੇਕਸ਼ੀਲ ਹਨ ਅਤੇ ਇਕ ਦੂਜੇ ਵੱਲ ਨਿਰਪੱਖ ਹਨ (ਉਹੀ 13)। ਕੁਝ ਗੰਭੀਰ ਅਧਿਐਨ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਜੌਹਨ ਰਾਅਲਜ਼ ਦਾ "ਫੇਅਰਨੈਸ" ਸੰਕਲਪ, ਪਲੇਟੋ-ਅਰਸਤੂ ਦੀ ਉਸ ਵਿਵੇਕਸ਼ੀਲਤਾ ਨਾਲ ਜੁੜਿਆ ਹੋਇਆ ਹੈ ਜੋ ਪਰਾਭੌਤਿਕ ਆਈਡੋਜ਼ ਨੂੰ ਹੀ ਜੀਵਨ ਵਿਚ ਹਰ ਪੱਧਰ ਉੱਤੇ ਸਾਕਾਰ ਕਰਨ ਲਈ ਵਚਨਬੱਧ ਹੈ। ਆਈਡੋਜ਼, ਚੇਤਨਤਾ, ਸਮਾਜ ਅਤੇ ਸਭ ਸੱਭਿਆਚਾਰਕ, ਸਾਹਿੱਤਿਕ, ਦਾਰਸ਼ਨਿਕ ਰਚਨਾਵਾਂ ਨੂੰ ਨਿਯਮਿਤ ਰੱਖਣ ਵਾਲੀਆਂ ਨਿਰਦਿਸ਼ਟ ਸੰਰਚਨਾਵਾਂ ਹਨ ਜਿਨ੍ਹਾਂ ਨੂੰ ਕੇਵਲ ਬੁੱਧੀ, ਵਿਵੇਕ ਨਾਲ ਹੀ ਗ੍ਰਹਿਣ ਕੀਤਾ ਜਾ ਸਕਦਾ ਹੈ। ਇੰਦਰੀਆਂ ਰਾਹੀਂ ਗਿਆਨ ਦੀ ਸਖ਼ਤ ਮਨਾਹੀ ਹੈ, ਇਹ ਗਿਆਨ ਪਲੇਟੋ ਅਨੁਸਾਰ "ਆਈਕੈਸਟਿਕ" ਹੈ ਅਤੇ ਅਪੂਰਨ ਜਾਂ ਅਣਵਿਵੇਕੀ ਹੈ। ਪਲੇਟੋ ਦੇ ਅਰਥਾਂ ਵਿਚ ਨਿਆਂ ਵਿਵੇਕਸ਼ੀਲ ਅਤੇ ਪਰਾਸਰੀਰਕ, ਦੈਵੀ ਸੰਰਚਨਾਵਾਂ ਉੱਤੇ ਕੇਂਦਰਿਤ ਰਹੇਗਾ।

ਕੁਝ ਦਹਾਕੇ ਪਹਿਲਾਂ, ਫਰੈਂਚ ਵਿਚ 1979 ਵਿਚ ਅਤੇ ਅੰਗ੍ਰੇਜ਼ੀ ਵਿਚ 1985 ਵਿਚ ਛਪੀ ਇਕ ਇੰਟਰਵਿਊ ਸਮੇਂ ਲਿਉਤਾਰ(ਦ) ਨੇ ਅਜਿਹੇ ਨਿਆਂ/ਫੈਸਲੇ (ਜੱਜਮੈਂਟ) ਨੂੰ ਜਿਸ ਵਿਚ "ਕਾਂਟ ਦਾ ਕੈਟੇਗੌਰੀਕਲ ਇੰਪੈਰੇਟਿਵ" ਦਾ ਨਿਯਮਿਤ ਕਰਨ ਵਾਲਾ ਵਿਚਾਰ ਸ਼ਾਮਿਲ ਹੈ, "ਵਿਵੇਕਸ਼ੀਲ ਆਤੰਕਵਾਦ" ਆਖਿਆ ਹੈ ਅਤੇ ਇਹ ਵੀ ਘੋਸ਼ਣਾ ਕੀਤੀ ਹੈ ਕਿ ਨਿਆਂ ਫ਼ੈਸਲੇ ਬਾਰੇ ਅਜਿਹੀ

ਰਾਜਨੀਤੀ ਦਾ ਹੁਣ ਪਤਨ ਹੋ ਚੁੱਕਾ ਹੈ (1985 : 74, 77)। ਲਿਉਤਾਰ(ਦ) ਖੁਦ ਵਿਵੇਕ-ਪ੍ਰਬੰਧ ਨਾਲ ਜੁੜੇ ਨਿਆਂ ਜਾਂ ਫ਼ੈਸਲੇ ਦਾ ਸਮਰਥਕ ਨਹੀਂ। ਉਸ ਦੇ ਚਿੰਤਨ ਅਨੁਸਾਰ ਅਜਿਹਾ ਨਿਆਂ ਕਿਸੇ ਨਿਯਮਕਾਰੀ ਨਿਯਮ ਜਾਂ ਕੇਂਦਰ ਨਾਲ ਸੰਬੰਧਿਤ ਹੋਵੇਗਾ। ਇਸ ਦੀ ਧਰਾਤਲ, ਸੰਕਲਪ ਦਾ ਵਿਸਤਾਰ ਹੀ ਹੁੰਦਾ ਹੈ। ਇਹ ਸਮਾਜ ਦੇ ਯਥਾਰਥ ਜਾਂ ਅਚਨਚੇਤੀ/ਕੰਟੀਜੈਂਟ ਘਟਨਾਵਾਂ ਤੋਂ ਉਪਰਲੀਆਂ ਸੰਰਚਨਾਵਾਂ ਨੂੰ ਮਾਨਤਾ ਨਹੀਂ ਦਿੰਦਾ। ਇਸੇ ਲਈ ਲਿਉਤਾਰ(ਦ) ਯੂਨਾਨੀ ਸੋਫਿਸਟ ਦਾਰਸ਼ਨਿਕਾਂ ਨੂੰ ਆਪਣੇ ਤਰਕ ਲਈ ਵਰਤਦਾ ਹੈ। ਸੋਫਿਸਟ "ਅਲਪ ਯੂਨਾਨੀ" ਹਨ ਕਿਉਂਕਿ ਉਹ ਨਿਆਂ/ਫ਼ੈਸਲੇ ਬਾਰੇ ਯੂਨਾਨੀ ਵਿਵੇਕ ਤੋਂ ਬਾਹਰ ਹਨ।

ਯੂਨਾਨੀ ਪ੍ਰਕਾਰ ਦੇ ਵਿਵੇਕ ਨੂੰ ਪਹਿਲ ਦੇਣ ਵਾਲਾ ਪੂਰਵ-ਨਿਸ਼ਚਿਤ ਨਿਆਂ ਕਿਸੇ ਵਿਸ਼ੇਸ਼ ਮੁੱਲ-ਪ੍ਰਬੰਧ ਵਿਚ ਵੀ ਸਥਿਤ ਹੋ ਸਕਦਾ ਹੈ। ਇਸ ਦਾ ਸਾਧਾਰਣ ਅਰਥ ਇਹ ਹੈ ਕਿ ਨਿਆਂ ਉਸੇ ਮੁੱਲ-ਪ੍ਰਬੰਧ ਦੇ ਹੱਕ ਵਿਚ ਭੁਗਤੇਗਾ ਜਿਸ ਨੇ ਨਿਆਂ-ਪੈਰਡਾਈਮ ਸਾਜੀ ਹੈ। ਜੇ ਇਸ ਤਰਕ ਨੂੰ ਵਧਾਇਆ ਜਾਵੇ ਤਾਂ ਇਹ ਫ਼ੈਸਲੇ ਵਿਚ ਪੂਰਵ-ਨਿਸ਼ਚਿਤ ਜਾਂ ਬਾਹਰਲੇ ਦਖਲ ਤੱਕ ਜਾਂਦਾ ਹੈ, ਜੋ ਜਿਵੇਂ ਸਨਾਤਨੀ ਮਾਰਕਸਵਾਦ ਵਿਚ ਪ੍ਰਚੱਲਿਤ ਹੈ, ਸ਼ਾਸਕ ਵਰਗ ਦਾ ਹਥਿਆਇਆ ਹੋਇਆ ਹੋ ਸਕਦਾ ਹੈ।

ਇਹ ਬਹੁਤ ਮਹੱਤਵਸ਼ੀਲ ਗੱਲ ਹੈ ਕਿ ਗੁਰੂ ਨਾਨਕ ਦੇਵ ਬਾਹਰਵਰਤੀ ਪਹੁੰਚ ਅਪਨਾਉਣ ਦੀ ਥਾਂ ਮੁਨਸਫ਼ ਨੂੰ ਅੰਤਰੀਵ ਵਿਚ, ਵਾਹਿਗੁਰੂ ਵੱਲੋਂ ਬੈਠਾਇਆ ਮੰਨਦੇ ਹਨ। ਇਸ ਅੰਦਰ ਬੈਠਾਏ ਮੁਨਸਫ਼/ਜੱਜ ਨੂੰ ਵਾਹਿਗੁਰੂ ਨੇ ਆਪਣਾ ਨਾਮ ਦਿੱਤਾ ਹੈ ਜਿਸ ਦਾ ਅਰਥ ਇਹ ਹੈ ਕਿ ਉਸ ਵਿਚ ਵਾਹਿਗੁਰੂ ਇਕ ਤੱਤ ਵੀ ਹੈ ਅਤੇ ਹਾਜ਼ਰੀ ਵੀ। ਇਸ ਚੇਤਨਤਾ ਨਾਲ ਉਹ ਅੰਤਰੀਵੀ ਮੁਨਸਫ਼ ਸੱਚ ਉੱਤੇ ਆਧਾਰਿਤ ਫ਼ੈਸਲੇ ਕਰਦਾ ਹੈ :

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥ (ਸ਼ਬਦਾਰਥ, 463)

ਨਿਆਂ ਕਰਨ ਵਾਲਾ ਤਖ਼ਤ ਅੰਦਰ ਹੈ, ਆਪਣੇ ਬੈਠਾਏ ਮੁਨਸਫ਼ ਰਾਹੀਂ ਉਹ ਕਰਤਾ ਪੁਰਖ ਆਪੇ "ਨਿਆਉ" ਕਰਦਾ ਹੈ। ਗੁਰੂ ਨਾਨਕ ਦੇਵ ਦੀ ਧਾਰਨਾ ਨੂੰ ਗੁਰੂ ਅਮਰਦਾਸ ਨੇ ਵਾਰ ਮਾਰੂ ਵਿਚ ਇਹ ਫ਼ੁਰਮਾ ਕੇ ਸਮਰਥਨ ਦਿੱਤਾ ਹੈ : "ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ" (ਉਹੀ, 1092)। ਅੰਤਰੀਵ ਵਿਚ ਤਖ਼ਤ ਉੱਤੇ ਬੈਠਾ ਮੁਨਸਫ਼ ਬਹੁਤ ਸਖ਼ਤ ਹੈ। ਇਹ ਇਨਸਾਫ਼ ਦੁਆਉਣ ਵਾਲੇ ਭ੍ਰਸ਼ਟ ਦਲਾਲਾਂ ਨੂੰ ਮੁਆਫ਼ ਨਹੀਂ ਕਰਦਾ। ਰਾਗ ਆਸਾ ਵਿਚ ਗੁਰੂ ਨਾਨਕ ਦੇਵ ਬੜੇ ਸ਼ਕਤੀਵਰ ਸ਼ਬਦਾਂ ਵਿਚ ਕਹਿੰਦੇ ਹਨ :

ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥
ਨਾਨਕ ਅਗੈ ਸੋ ਮਿਲੈ ਜੋ ਖਟੇ ਘਾਲੇ ਦੇਇ ॥ (ਉਹੀ 472)

ਹੱਕ ਵਿਚ ਫ਼ੈਸਲਾ ਲੈਣ ਲਈ ਕੁਝ ਕੋਲੋਂ ਦੇਣਾ ਪੈਂਦਾ ਹੈ, ਇਹੀ ਖੱਟੀ ਜਾਂ ਘਾਲ ਹੈ। ਨਹੀਂ ਤਾਂ ਦੋਜ਼ਖ਼ ਦੀ ਸਜ਼ਾ ਮਿਲਦੀ ਹੈ। ਇਹ ਘਾਲ ਸੱਚ ਦਾ ਚਿੰਤਨ ਅਤੇ ਅਭਿਆਸ ਹੈ, ਉਸ "ਸਚਿਆਰੇ" ਦੀ ਚੇਸ਼ਟਾ ਹੈ ਜੋ ਰੌਸ਼ਨੀ ਵੀ ਹੈ ਅਤੇ ਵਿਸਮਾਦ ਵੀ। ਰਾਗ ਆਸਾ ਵਿੱਚ, ਖੱਟੀ/ਘਾਲ ਜਾਂ ਹੱਥ ਵਿਚ ਕੁਝ ਦੇਣ ਨੂੰ, ਜੋ ਦਿੱਤਾ ਜਾ ਸਕੇ, ਜ਼ਰੂਰੀ ਦੱਸਣ ਦੇ ਨਾਲ ਗੁਰੂ ਸਾਹਿਬ ਉਸ ਸਮੇਂ ਦੇ ਭ੍ਰਸ਼ਟ ਨਿਆਂਪਾਲਕਾਂ, ਕਾਜ਼ੀਆਂ, ਬ੍ਰਾਹਮਣਾਂ ਉੱਤੇ ਵਿਅੰਗ ਵੀ ਕਰਦੇ ਹਨ, ਜੋ ਬਿਨਾਂ ਵੱਢੀ ਦੇ "ਇਨਸਾਫ਼" ਦਾ ਕੋਈ ਪ੍ਰਬੰਧ ਨਹੀਂ ਕਰਦੇ ਸਨ। ਰਾਗ ਆਸਾ ਵਿਚ ਹੀ ਉਨ੍ਹਾਂ ਦਾ ਬਚਨ ਹੈ :

ਰਾਜਾ ਨਿਆਉ ਕਰੇ ਹਥਿ ਹੋਇ ॥
ਕਹੈ ਖੁਦਾਇ ਨ ਮਾਨੈ ਕੋਇ ॥ (ਉਹੀ 350)

ਕੇਵਲ ਖੁਦਾ ਦਾ ਨਾਂ ਲੈਣ ਨਾਲ ਵੀ ਇਨਸਾਫ਼ ਨਹੀਂ ਮਿਲਦਾ। ਇੱਥੇ "ਖੁਦਾ" ਸ਼ਬਦ

ਦੀ ਵਰਤੋਂ ਇਹ ਜ਼ਾਹਿਰ ਕਰਦੀ ਹੈ ਕਿ ਉਨ੍ਹਾਂ ਦਾ ਇਸ਼ਾਰਾ ਇਸਲਾਮ ਦੀ ਅਨੁਆਈ ਸਟੇਟ ਦੇ ਨਿਆਂ-ਪ੍ਰਬੰਧ ਵੱਲ ਹੈ, ਜਿਸ ਵਿਚ ਕਾਜ਼ੀ ਅਤੇ ਹੋਰ ਨਿਆਂ-ਪ੍ਰਬੰਧ ਵੱਲ ਹੈ, ਜਿਸ ਵਿਚ ਕਾਜ਼ੀ ਅਤੇ ਹੋਰ ਨਿਆਂ-ਪਾਲਕ ਅਧਿਕਾਰੀ ਸਹੀ ਇਨਸਾਫ਼ ਨੂੰ ਸਮਰਪਿਤ ਨਹੀਂ ਸਨ। ਉਹ ਲੋਕਾਂ ਦਾ ਲਹੂ ਚੂਸਣ ਅਤੇ ਉੱਚ-ਅਧਿਕਾਰੀਆਂ ਦੇ ਗੋਲੇ ਬਣ ਕੇ ਹੀ ਰਹਿ ਗਏ ਸਨ। ਇਨ੍ਹਾਂ ਦਲਾਲਾਂ ਨੂੰ ਅਤੇ ਕੂੜ-ਅਭਿਆਸੀਆਂ ਨੂੰ ਸਜ਼ਾ ਦੇਣ ਦਾ ਸੰਕਲਪ ਅੱਜ ਦੇ ਮੁਹਾਵਰੇ ਵਿਚ ਸੋਧਵਾਂ ਨਿਆਂ ਜਾਂ ਕੁਰੈਕਟਿਵ ਜਸਟਿਸ ਹੈ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਨਿਆਂ ਦਾ ਅੰਤਿਮ ਫ਼ੈਸਲਾ ਰਾਜੇ ਤੱਕ ਜਾਂਦਾ ਸੀ, ਪਰ ਇਹ ਉੱਚਾ ਮੁਨਸਫ਼ ਜੇ ਹਉਮੈ-ਯੁਕਤ ਹੋਵੇ ਤਾਂ ਵਾਹਿਗੁਰੂ ਦੇ ਹੁਕਮ ਅਨੁਸਾਰ ਫ਼ੈਸਲਾ ਨਹੀਂ ਦੇ ਸਕਦਾ। ਉਹ ਹਉਮੈ ਵਿਚ ਧਾਵੇ ਹੀ ਕਰ ਸਕਦਾ ਹੈ, ਭਾਵੇਂ ਉਹ ਵਿਅਕਤੀ ਦੇ ਭਲੇ ਉੱਤੇ ਹੋਵੇ ਜਾਂ ਸਮਾਜ/ਸੱਭਿਆਚਾਰ ਦੇ ਕਿਸੇ ਹਿੱਸੇ ਉੱਤੇ। ਹਉਮੈ ਅਗ੍ਰਹਣ ਪੈਦਾ ਕਰਦੀ ਹੈ, ਇਨਸਾਫ਼ ਨਹੀਂ। ਰਾਜਿਆਂ ਦੇ ਇਸ ਪੱਖ ਬਾਰੇ ਗੁਰੂ ਸਾਹਿਬ ਰਾਗ ਗਉੜੀ ਵਿਚ ਫ਼ੁਰਮਾਉਂਦੇ ਹਨ : "ਹਉਮੈ ਕਰਿ ਰਾਜੇ ਬਹੁ ਧਾਵਹਿ" (ਉਹੀ, 226)। ਇਹ ਹਉਮੈ-ਨਿਵਾਰਨ "ਗੁਰ ਸ਼ਬਦ" ਵਿਚਾਰਨ ਨਾਲ ਹੀ ਹੁੰਦਾ ਹੈ। ਅਜਿਹੀ ਹਉਮੈ ਦਾ ਇਕ ਪਰਦਰਸ਼ਨ ਹਿੰਦੀਆਂ ਉੱਤੇ ਬਾਬਰ ਦਾ ਹਮਲਾ ਸੀ, ਜਿਸ ਵਿਚ ਲੁੱਟਮਾਰ ਹੋਈ ਅਤੇ ਬਹੁਤ ਲਹੂ ਡੁੱਲ੍ਹਿਆ। ਉਸ ਹਮਲੇ ਵਿਚ ਸਕਤੇ ਨੇ ਕਮਜ਼ੋਰ ਨੂੰ ਮਾਰਿਆ। ਭਾਵੇਂ ਗੁਰੂ ਸਾਹਿਬ ਇਸ ਘਟਨਾ ਨੂੰ "ਆਪੇ ਜੋੜਿ ਵਿਛੋੜੇ" ਕਹਿ ਕੇ ਭਾਣੇ ਵਿਚ ਸ਼ਾਮਿਲ ਕਰ ਦਿੰਦੇ ਹਨ, ਪਰ ਸ਼ਕਤੀ ਦੇ ਅਜਿਹੇ ਹਉਮੈ-ਪਰਦਰਸ਼ਨ ਬਾਰੇ ਉਹ ਆਪਣਾ ਰੋਸ ਵੀ ਪ੍ਰਗਟ ਕਰਦੇ ਹਨ : "ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ।... ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ" (ਉਹੀ, 360)। ਰਾਗ ਆਸਾ ਦੇ ਇਸ ਸ਼ਬਦ ਦੀ ਸਾਦਗੀ ਅਤੇ ਜਟਿਲਤਾ ਇਸ ਵਿਚ ਹਨ ਕਿ ਇੱਥੇ ਕਈ ਪਰਿਪੇਖ ਜੋੜ ਦਿੱਤੇ ਗਏ ਹਨ। ਜਿੱਥੇ ਰੋਸ ਅਤੇ ਸ੍ਵੀਕ੍ਰਿਤੀ ਹਨ, ਨਾਲ ਹੀ ਸੋਧਵੇਂ ਨਿਆਂ ਦਾ ਪਰਿਪੇਖ ਵੀ ਹੈ। ਕਰਤਾ ਨੇ ਵਕਤ ਦੇ ਰਾਜਿਆਂ ਦੀ ਲੋਕਾਂ ਵੱਲ ਅਣਗਹਿਲੀ ਕਾਰਣ ਉਨ੍ਹਾਂ ਨੂੰ ਸਜ਼ਾ ਦੇਣ ਲਈ ਮੁਗ਼ਲ ਨੂੰ "ਜਮੁ" ਜਾਂ ਮੌਤ ਬਣਾ ਕੇ ਵੀ ਭੇਜਿਆ ਹੈ : "ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ" (ਉਹੀ, 360)। ਬਾਬਰ, ਵਾਹਿਗੁਰੂ ਦੇ ਹੁਕਮ ਵਿਚ ਬੇ-ਇਨਸਾਫ਼ੀ ਵੀ ਕਰ ਰਿਹਾ ਹੈ ਪਰ ਦੂਜੇ ਪਾਸੇ ਵਕਤ ਦੇ ਹਿੰਦੀ ਰਾਜਿਆਂ ਦੀ ਅਣਗਹਿਲੀ ਕਾਰਨ, ਉਨ੍ਹਾਂ ਨੂੰ ਸਜ਼ਾ ਵੀ ਦੇ ਰਿਹਾ ਹੈ। ਬਾਬਰ ਮੁਨਸਫ਼ ਵੀ ਹੈ ਅਤੇ ਜ਼ਾਲਿਮ ਵੀ। ਹਿੰਦੀ ਰਾਜੇ ਗੁਨਾਹਗਾਰ ਵੀ ਹਨ ਅਤੇ ਵਾਧੂ ਦੰਡ ਦੇ ਸ਼ਿਕਾਰ ਵੀ। ਇਸ ਸ਼ਬਦ ਵਿਚ ਗੁਰੂ ਨਾਨਕ ਦੇਵ, ਨਿਰੀਖਿਅਕ ਦੇ ਤੌਰ ਤੇ ਨਿਆਂ ਦੇ ਕਈ ਪੱਖ ਦੇਖ ਰਹੇ ਹਨ। ਇਸ ਨਿਰੀਖਣ ਵਿਚ ਦਰਦ ਅਤੇ ਅਨੁਭੂਤੀ ਵੀ ਹਨ ਅਤੇ ਇਤਿਹਾਸ ਵੱਲ ਇਕ ਪਰਾ-ਇਤਿਹਾਸਕ ਦ੍ਰਿਸ਼ਟੀ ਵੀ ਜੋ ਇਸ ਸ਼ਬਦ ਨੂੰ ਖਿਣ ਅਤੇ ਸਦੀਵਿਤਾ ਦਾ ਸੰਜੋਗ ਬਣਾ ਦਿੰਦੀ ਹੈ।

ਗੁਰੂ ਨਾਨਕ ਦੇਵ ਦੇ ਇਸ ਬਹੁ-ਪਰਿਪੇਖੀ ਜਟਿਲ ਨਿਆਂ ਵਰਨਣ ਦਾ ਇਕ ਗੌਰਵ ਭਰਪੂਰ ਪੱਖ ਇਹ ਵੀ ਹੈ ਕਿ ਇੱਥੇ ਸੋਧਵੇਂ ਕਰਮ ਵਿਚ ਰਾਜੇ ਪਰਮ ਇਨਸਾਫ਼ ਦਾ ਮਾਧਿਅਮ ਤਾਂ ਬਣਦੇ ਹਨ, ਪਰ ਇਨਸਾਫ਼ ਦਾ ਅੰਤਿਮ ਅਧਿਕਾਰ ਉਨ੍ਹਾਂ ਕੋਲ ਨਹੀਂ। ਉਹ ਕਰਤਾ ਪੁਰਖੁ ਕੋਲ ਹੀ ਹੈ। ਰਾਗ ਆਸਾ ਵਿਚ ਹੀ ਇਹ ਫ਼ੁਰਮਾਇਆ ਹੈ : "ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ। ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ" (ਉਹੀ, 350)। ਇਨਸਾਫ਼ ਦੇ ਨਿਜ਼ਮ ਨੂੰ ਕਾਨੂੰਨ, ਮਾਨਸਿਕ ਤਰਕ ਅਤੇ ਸ਼ਾਸਕਾਂ ਦੀ ਸ਼ਕਤੀ ਨਾਲੋਂ ਤੋੜ ਦਿੱਤਾ ਹੈ। ਨਿਆਂ ਨੂੰ ਪ੍ਰਥਾ ਨਾਲੋਂ ਵੀ ਵੱਖਰਾ ਕਰ ਲਿਆ ਹੈ। ਇਸ ਲਈ ਅੱਜ ਜਿਸ ਨੂੰ ਪ੍ਰਥਾਤਮਕ ਨਿਆਂ ਜਾਂ ਕਨਵੈਂਸ਼ਨਲ ਜਸਟਿਸ ਕਹਿੰਦੇ ਹਾਂ, ਉਸ ਦੀ ਵੀ ਸ੍ਵੀਕ੍ਰਿਤੀ ਨਹੀਂ। ਇੱਥੇ ਨਦਰਿ ਦੀ ਭੂਮਿਕਾ ਅਹਿਮ ਹੈ। ਨਦਰਿ ਹਰ ਕੇਸ ਦੀ ਵਿਲੱਖਣਤਾ ਅਨੁਸਾਰ ਫ਼ੈਸਲੇ ਦਾ ਮੌਕਾ ਬਣਾਉਂਦੀ ਹੈ ਅਤੇ ਫ਼ੈਸਲਾ ਨਿਸ਼ਚਿਤਤਾ ਦੇ ਖੇਤਰ ਤੋਂ

ਬਾਹਰ ਆ ਜਾਂਦਾ ਹੈ। ਨਦਰਿ ਕੇਵਲ ਕ੍ਰਿਪਾ ਨਹੀਂ। ਨਿਆਂ ਦੇ ਪ੍ਰਸੰਗ ਵਿਚ ਨਦਰਿ ਇਕ ਵਿਅਕਤੀ ਜਾਂ ਸੱਭਿਆਚਾਰ ਦੇ ਕੇਸ ਨੂੰ ਕਾਰਨ-ਪ੍ਰਭਾਵ ਅਤੇ ਵਿਉਂਤਸਾਜ਼ੀ ਤੋਂ ਵੀ ਲਾਂਭੇ ਰੱਖਦੀ ਹੈ। ਅਚਨਚੇਤਨਤਾ ਦਾ ਅੰਸ਼ ਉਸੇ ਤਰ੍ਹਾਂ ਸ਼ਾਮਿਲ ਹੋ ਜਾਂਦਾ ਹੈ ਜਿਵੇਂ ਕੁਐਂਤਮ ਭੌਤਿਕ ਵਿਗਿਆਨ ਵਿਚ ਪਰਮਾਣੂਆਂ ਦੀ ਉਲਾਂਘ ਜਾਂ "ਲੀਪ" ਵਿੱਚ। ਨਦਰਿ ਹੋਰ ਵੀ ਗੌਰਵਸ਼ੀਲ ਬਣ ਜਾਂਦੀ ਹੈ ਜਦੋਂ ਇਹ ਧਿਆਨ ਵਿਚ ਰਵ੍ਹੇ ਕਿ ਉਹ ਨਦਰਿ ਉਸ ਕਰਤਾ ਪੁਰਖ ਦੀ ਹੈ ਜੋ ਅਤਰਿਕਤਾ ਵਿਚ ਕਰਮ ਕਰਦਾ ਹੈ, ਜਿਵੇਂ ਕਿ ਪਹਿਲਾਂ ਸਪਸ਼ਟ ਕੀਤਾ ਗਿਆ ਹੈ। ਇਹ ਅਤਰਿਕਤਾ ਹਰ ਚੌਖਟੇ ਤੋਂ ਪਾਰ ਦੀ ਬਹੁਲਤਾ ਹੈ ਜਿਸ ਦੀ ਸੀਮਾ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ। ਅਸੀਮ, ਅਨਿਸ਼ਚਿਤ, ਬਹੁਲਤਾ ਨਾਲ ਭਰਪੂਰ ਕਰਤਾ ਪੁਰਖ ਦੀ ਨਦਰਿ ਹੈ ਜੋ ਅੰਤਿਮ ਨਿਰਣੇ ਨੂੰ ਰੂਪ ਦਿੰਦੀ ਹੈ।

ਭਾਵੇਂ ਪਲੇਟੋ ਦੀਆਂ ਲਿਖਤਾਂ ਵਿਚ ਮੁਨਸਿਫ਼ ਦੀ ਦਿਆਨਦਾਰੀ ਜਾਂ ਇੰਟੈਗਰਿਟੀ ਬਾਰੇ ਚਰਚਾ ਮਿਲਦੀ ਹੈ, ਪਰ ਇਹ ਗੁਰੂ ਨਾਨਕ ਦੇਵ ਦੀ ਬਾਣੀ ਵਿਚ ਹੀ ਹੈ ਕਿ ਉਹ ਅਗਮਿ, ਅਪਾਰ ਹੋਵੇ, ਉਸ ਦੀ "ਚਾਲ ਸੁਹਾਵੀ ਮਧੁਰਾੜੀ ਬਾਣੀ" ਹੋਵੇ, ਜਿਵੇਂ ਕਿ ਰਾਗ ਵਡਹੰਸ ਵਿਚ ਫੁਰਮਾਇਆ ਗਿਆ ਹੈ (567)। ਉਹ ਏਨਾ ਪਿਆਰ ਜਗਾਵੇ ਕਿ ਮਨੁੱਖ ਸਿਰ ਕੁਰਬਾਨ ਕਰਨ ਲਈ ਤਿਆਰ ਹੋ ਜਾਏ ਅਤੇ ਬਿਨਾਂ ਸਿਰ ਸੇਵਾ ਲਈ ਸਮਰਪਿਤ ਹੋ ਜਾਵੇ। ਰਾਗ ਵਡਹੰਸ ਵਿਚ ਹੀ ਇਹ ਬਚਨ ਹੈ :

> ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ।
> ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ। (ਉਹੀ 558)

ਉਹ ਕਰਤਾ ਪੁਰਖੁ, ਅੰਤਿਮ ਮੁਨਸਫ਼, ਨਿਰੀ ਰੌਸ਼ਨੀ ਹੈ। ਆਪੇ ਸੂਰਜ ਹੈ, ਆਪੇ ਚੰਨ ਹੈ। ਮਾਰੂ ਸੋਲਹੇ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਉਹ "ਆਪੇ ਪੁਰਖੁ ਆਪੇ ਹੀ ਨਾਰੀ" ਹੈ (ਉਹੀ, 1020)। ਇਸ ਦਾ ਅਰਥ ਇਹ ਹੈ ਕਿ ਉਸ ਦੇ ਫ਼ੈਸਲੇ ਵਿਚ ਲਿੰਗ ਪੱਖਤਾ ਨਹੀਂ ਹੋਵੇਗੀ। ਲਿੰਗ-ਪੱਖਤਾ ਵੀ ਇਕ ਚੌਖਟੇ ਦੀ ਦੇਣ ਹੁੰਦੀ ਹੈ ਕਿਉਂਕਿ ਉਹ ਮੁਨਸਫ਼ ਚੌਖਟੇ ਤੋਂ ਪਾਰ ਹੈ, ਇਸ ਲਈ ਉਸ ਦੀ ਨਦਰ ਇਸ ਸੀਮਾ ਤੋਂ ਵੀ ਪ੍ਰਭਾਵਿਤ ਨਹੀਂ ਹੋਵੇਗੀ। ਉਹ "ਪੁਰਖੁ" ਆਪਣੇ ਸੱਚ, ਸੰਪੂਰਣਤਾ ਅਤੇ ਸਿਆਣਪ ਕਾਰਨ ਹੈ, ਕਿਸੇ ਲਿੰਗ ਨਿਸ਼ਚਿਤਤਾ ਕਾਰਣ ਨਹੀਂ। ਗੁਰੂ ਸਾਹਿਬ ਨੇ ਰਾਗ ਮਾਰੂ ਵਿਚ ਹੀ ਉਸ ਨੂੰ "ਨਾਰਿ ਨ ਪੁਰਖੁ ਨ ਪੰਖਣੁ ਸਾਚਉ ਚਤੁਰੁ ਸਰੂਪ" (ਉਹੀ, 1010) ਆਖਿਆ ਹੈ।

ਅੰਤਿਮ ਮੁਨਸਫ਼ ਦੀ ਇਹ ਬਹੁਲਤਾ, ਸੱਚ ਅਤੇ ਪਾਰ-ਲਿੰਗਤਾ, ਨਿਆਂ-ਪਾਲਕਾਂ ਅਤੇ ਨਿਆਇ ਪ੍ਰਬੰਧ ਲਈ ਇਕ ਮੌਡਲ ਹੈ। ਇਹ ਸੋਚ ਕੇਵਲ ਪਲੈਟੋਨਿਕ ਪ੍ਰਕਾਰ ਦੀ ਇੰਟੈਗਰਿਟੀ ਤੋਂ ਅੱਗੇ ਜਾਂਦੀ ਹੈ ਕਿਉਂਕਿ ਕਰਤਾ ਪੁਰਖੁ ਨੂੰ "ਪਉਣ ਪਾਣੀ ਬੈਸੰਤਰ" ਗਾਉਂਦੇ ਹਨ, ਅਨੇਕਾਂ ਰਾਗ ਤੇ ਰਾਗਣੀਆਂ ਅਲਾਪਦੇ ਹਨ ਜਿਵੇਂ ਕਿ "ਜਪੁਜੀ" ਵਿਚ ਵਰਣਨ ਕੀਤਾ ਗਿਆ ਹੈ। ਇਸ ਦੇ ਬਾਵਜੂਦ ਰਾਗ ਆਸਾ ਵਿਚ ਆਏ ਕਥਨ ਅਨੁਸਾਰ ਉਸ ਦਾ ਕੋਈ ਰੂਪ ਜਾਂ ਰੇਖ ਨਹੀਂ, ਉਹ ਅੰਦਰ "ਅਨਹਦ" ਸੰਗੀਤ ਹੀ ਜਗਾਉਂਦਾ ਹੈ। ਉਸ ਦੀ ਛੁਹ ਸ਼ਬਦ ਨੂੰ ਕਾਰਣ-ਪ੍ਰਭਾਵ ਦੇ ਚਮਤਕਾਰੀ ਤਰਕ ਤੋਂ ਦੂਰ ਰੱਖਦੀ ਹੈ, "ਨਿਰੰਜਨਿ" ਬਣਾਉਂਦੀ ਹੈ (ਉਹੀ, 351)। ਜੇ ਕੋਈ ਉਸ ਨੂੰ ਜਾਣ ਕੇ "ਵਖਿਆਣੁ" ਕਰੇ ਤਾਂ ਅੰਮ੍ਰਿਤ ਹੀ ਪੀਂਦਾ ਹੈ। ਅੰਤਿਮ ਮੁਨਸਫ਼ ਨੂੰ, ਸ਼ਾਇਰੀ, ਸੰਗੀਤ, ਗੁਣ-ਗਾਇਣ ਦੇ ਸ੍ਰੋਤ ਵਜੋਂ ਅਭਿਵਿੰਜਿਤ ਕਰਨ ਨਾਲ ਨਿਆਂ ਪਾਲਕਾਂ ਦੀ ਹਸਤੀ ਬਾਰੇ ਬਹੁਤ ਗੰਭੀਰ ਅਤੇ ਉੱਦਾਤ ਮੌਡਲ ਸਿਰਜ ਦਿੱਤਾ ਗਿਆ ਹੈ, ਜੋ ਭਾਵੇਂ ਅਮਲ ਵਿਚ ਨਾ ਲਿਆਂਦਾ ਜਾ ਸਕੇ, ਪਰ ਰੌਸ਼ਨੀ ਦੇ ਤੌਰ ਤੇ ਜ਼ਰੂਰ ਕੰਮ ਕਰਦਾ ਰਹੇਗਾ।

ਭਾਵੇਂ ਪੂੰਜੀਵਾਦ ਹੈ, ਜਾਂ ਸਮਾਜਵਾਦ, ਜਾਂ ਕੋਈ ਵਿਕਸਿਤ ਹੋ ਰਿਹਾ ਆਪਣਾ ਰਾਹ ਤਲਾਸ਼ ਕਰ ਰਿਹਾ ਪ੍ਰਬੰਧ, ਹਰ ਇਕ ਵਿਚ ਪੂੰਜੀ ਅਤੇ ਇਸ ਦੀ ਵੰਡ ਇਕ ਵੱਡਾ ਸਰੋਕਾਰ ਹੈ। ਪੂੰਜੀ ਦਾ

ਉਤਪਾਦਨ, ਇਸ ਨਾਲ ਜੁੜਿਆ ਉਤਪਾਦਕੀ ਨੈੱਟਵਰਕ ਸਮਾਜ ਵਿਚ ਰਹਿਣ ਵਾਲੇ ਹਰ ਵਿਅਕਤੀ ਨੂੰ ਪ੍ਰਭਾਵਿਤ ਕਰ ਰਿਹਾ ਹੈ। ਮਾਰਕਸ ਦੇ ਗ੍ਰੰਥ ਦਾਸ ਕੈਪੀਟਲ ਦੇ ਪ੍ਰਕਾਸ਼ਿਤ ਹੋਣ ਤੋਂ ਪਿੱਛੋਂ ਪੂੰਜੀ ਅਤੇ ਇਸ ਦੇ ਵਹਿਣ ਇਕ ਬਹੁਤ ਅਹਿਮ ਮੁੱਦਾ ਬਣ ਗਏ ਹਨ। ਇਸ ਨਾਲ ਠੀਕ ਅਤੇ ਸਿਰਜਨਾਤਮਕ ਰਿਸ਼ਤਾ ਹੀ ਅੱਜ ਕਿਸੇ ਵਿਅਕਤੀ ਅਤੇ ਸਮਾਜ ਨੂੰ ਸਿਹਤਮੰਦ ਰੱਖ ਸਕਦਾ ਹੈ। ਪੂੰਜੀ ਦੀ ਠੀਕ ਵੰਡ ਹੀ ਪੂਰੇ ਨਿਆਂ ਨੂੰ ਅਮਲ ਵਿਚ ਲਿਆਉਂਦੀ ਹੈ। ਇਸ ਲਈ ਨਿਆਂ ਦਾ ਸੰਬੰਧ ਕੇਵਲ ਜੁਰਮ ਨਾਲ ਨਹੀਂ, ਸਗੋਂ ਕਾਣੀ ਵੰਡ ਨਾਲ ਵੀ ਹੈ। ਇਸ ਕਾਣੀ ਵੰਡ ਵਿਚੋਂ ਵੀ ਜੁਰਮ ਉਪਜਦੇ ਹਨ। ਪੂੰਜੀ ਕਿਵੇਂ ਲਾਈ ਜਾਵੇ ? ਵਣਜ ਕਿਵੇਂ ਕੀਤਾ ਜਾਵੇ ? "ਸਾਬਤੁ" ਪੂੰਜੀ ਕੀ ਹੈ ? "ਲਾਹਾ" ਕੀ ਹੈ ? ਇਨ੍ਹਾਂ ਪ੍ਰਸ਼ਨਾਂ ਬਾਰੇ ਵੀ ਗੁਰੂ ਨਾਨਕ ਦੇਵ ਦੀ ਬਾਣੀ ਵਿਚ ਕੁਝ ਮੁੱਢਲੇ ਉੱਤਰ ਮਿਲਦੇ ਹਨ।

ਮਾਰੂ ਸੋਲਹੇ ਵਿਚ ਹੇਠ ਲਿਖੇ ਸ਼ਬਦ ਬਹੁਤ ਮਹੱਤਵਪੂਰਣ ਹਨ :

ਗੁਰਮੁਖ ਵਣਜੁ ਕਰੇ ਪ੍ਰਭ ਭਾਵੈ ॥
ਪੂੰਜੀ ਸਾਬਤੁ ਰਾਸ ਸਲਾਮਤਿ ਚੂਕਾ ਜਮ ਕਾ ਫਾਹਾ ਹੇ ॥ (ਉਹੀ, 1033)

ਇਕ ਗੁਰਮੁਖ ਅਜਿਹਾ ਵਣਜ ਕਰੇ ਜੋ ਪ੍ਰਭ ਨੂੰ ਭਾਵੇ। ਭਾਵ ਇਹ ਹੈ ਕਿ ਪ੍ਰਭ ਜਾਂ ਰੌਸ਼ਨ ਅਗੰਮ ਦੇ ਹੁਕਮ ਵਿਚ ਹੀ ਵਣਜ ਕਰਨਾ ਠੀਕ ਹੈ। ਇੱਥੋਂ ਇਹ ਵੀ ਅਰਥ ਲੈ ਸਕਦੇ ਹਾਂ ਕਿ ਪੂੰਜੀ ਦਾ ਨਿਵੇਸ਼ ਉਸ ਦੇ ਹੁਕਮ ਵਿਚ ਹੀ ਰਹਿਣਾ ਚਾਹੀਦਾ ਹੈ। ਜਿਵੇਂ ਕਿ ਉੱਪਰ ਸਪਸ਼ਟ ਹੋ ਚੁੱਕਾ ਹੈ, ਉਸ ਦਾ ਹੁਕਮ ਦਮਨਕਾਰੀ ਨਹੀਂ, ਰੰਗ ਬਰੰਗੀ, ਭਾਂਤ-ਭਾਂਤ ਦੀ, ਵਿਲੱਖਣ ਰਚਨਾ ਨੂੰ ਦੇਖਣਾ ਅਤੇ ਨਦਰਿ ਨਾਲ ਨਿਹਾਲ ਕਰਨਾ ਤੇ ਹੋਣਾ ਹੈ। ਉਸ ਨੇ ਜੋ ਵਿਸਮਾਦੀ ਰਚਨਾ ਰਚੀ ਹੈ, ਉਸ ਨੂੰ ਕਾਇਮ ਰੱਖਣਾ, ਸ੍ਵੀਕਾਰ ਕਰਨਾ, ਉਸ ਵਿਚ ਜੋ ਵਾਪਰਦਾ ਹੈ, ਉਸ ਨੂੰ ਭਾਣਾ ਕਰਕੇ ਮੰਨਣਾ, ਇਹ ਸਭ ਹੁਕਮ ਵਿਚ ਹੈ। ਇਸ ਲਈ ਪੂੰਜੀ ਨਿਵੇਸ਼ ਜਾਂ ਪੂੰਜੀ ਉਤਪਾਦਨ, ਵਿਸਮਾਦ ਅਤੇ ਵਿਲੱਖਣਤਾ ਦੀ ਕੀਮਤ ਉੱਤੇ ਨਹੀਂ ਹੋ ਸਕਦਾ। ਅਜਿਹੇ ਰੂਪ ਵਿਚ ਹੀ ਹੋ ਸਕਦਾ ਹੈ ਕਿ ਉਸ ਰਚਣਹਾਰ ਦਾ ਅਨਹਦ ਸ਼ਬਦ ਸੁਣਦਾ ਰਹੇ। ਇਕਿਹਰੀ ਪੂੰਜੀ ਨਿਵੇਸ਼, ਜੋ ਸ਼ੋਸ਼ਣ ਜਾਂ ਰੱਤ ਪੀਣੀ ਲੁੱਟ ਨੂੰ ਜਨਮ ਦੇਵੇ, ਪ੍ਰਭ ਨੂੰ ਨਹੀਂ ਭਾ ਸਕਦਾ ਕਿਉਂਕਿ ਅਜਿਹਾ ਅਮਲ ਰਚਨਾ ਦੀ ਨਿਰਮਲਤਾ ਨੂੰ ਭੰਗ ਕਰਦਾ ਹੈ, ਪਲੀਤ ਕਰਦਾ ਹੈ। ਰਾਗ ਮਾਝ ਵਿਚ ਗੁਰੂ ਨਾਨਕ ਦੇਵ ਆਪਣੇ ਸਮੇਂ ਵਿਚ ਅਜਿਹੇ ਰੱਤ ਪੀਣੇ ਨੂੰ ਨਿੰਦਦੇ ਹਨ :

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥ (ਉਹੀ, 140)

ਪੂੰਜੀ ਇਸ ਤਰ੍ਹਾਂ ਹੀ ਲਾਈ ਜਾਵੇ ਜਿਸ ਨਾਲ ਜੀਵਨ ਦੀ ਨਿਰਮਲਤਾ ਕਾਇਮ ਰਹੇ। "ਪੂੰਜੀ ਸਾਬਤੁ" ਅਜਿਹੀ ਲੱਗੀ ਹੋਈ ਪੂੰਜੀ ਹੈ, ਜਿਸ ਦਾ ਸਰੋਕਾਰ ਵਾਹਿਗੁਰੂ ਜਾਂ ਵਿਸਮਾਦ ਦੇ ਗੁਰੂ ਦੀ ਰਚੀ ਹੋਈ ਰਚਨਾ ਦੀ ਇੱਕਸੁਰ ਸਮੱਗਰਤਾ ਨਾਲ ਹੈ ਜਿਸ ਵਿਚੋਂ ਅਨਹਦ ਸ਼ਬਦ ਝਰਦਾ ਰਹੇ। ਸਾਡੇ ਅਜੋਕੇ ਅਰਥਾਂ ਵਿਚ "ਪੂੰਜੀ ਸਾਬਤੁ" ਵਿਰੱਕਤ ਜਾਂ ਏਲੀਅਨੇਟਿਡ ਪੂੰਜੀ ਨਹੀਂ, ਸਗੋਂ ਵਿਸਮਾਦੀ ਜੀਵਨ ਨਾਲ ਜੁੜੀ ਹੋਈ, ਇਸ ਦੀ ਤੋਰ ਨੂੰ ਕਾਇਮ ਰੱਖਣ ਵਾਲੀ ਪੂੰਜੀ ਹੈ। ਇਹ ਪੂੰਜੀ ਪਰਿਵਰਣਿਕ ਜ਼ਿੰਮੇਵਾਰੀ ਵੀ ਨਿਭਾਏਗੀ ਕਿਉਂਕਿ ਇਹ ਜੀਵਨ ਦੀ ਸਮੱਗਰਤਾ ਬਾਰੇ ਚੇਤੰਨ ਹੈ। ਇਸ ਪੂੰਜੀ ਨਾਲ ਖਰੀਦੀ ਹੋਈ ਵਸਤ ਵੀ ਸਲਾਮਤ ਰਹੇਗੀ। ਇੱਥੇ ਵਸਤ ਤੋਂ ਭਾਵ ਨਾਮ ਹੈ, ਪਰ ਇਹ ਵਣਜ ਨੂੰ ਸਿਹਤਮੰਦ ਅਤੇ ਜ਼ਿੰਮੇਵਾਰ ਰੱਖਣ ਵੱਲ ਵੀ ਅਹਿਮ ਇਸ਼ਾਰਾ ਹੈ। ਰਾਗ ਮਾਝ ਵਿਚ ਹੀ "ਨਾਮ" ਨੂੰ "ਵਖਰੁ ਵਪਾਰ" ਕਿਹਾ ਗਿਆ ਹੈ ਅਤੇ ਗੁਰੂ ਸਾਹਿਬ ਨੇ ਆਪਣੇ ਆਪ ਨੂੰ "ਰਾਮ ਦੀ ਬਣਜਾਰਨਿ" ਆਖਿਆ ਹੈ :

ਮੈ ਬਨਜਾਰਨਿ ਰਾਮ ਕੀ ॥
ਤੇਰਾ ਨਾਮੁ ਵਖਰੁ ਵਪਾਰੁ ਜੀ ॥ (ਉਹੀ, 157)

"ਰਾਮ ਕੀ ਬਨਜਾਰਨਿ" ਤਦ ਹੀ ਰਿਹਾ ਜਾ ਸਕਦਾ ਹੈ ਜੇ ਵਣਜ ਦੀ ਪ੍ਰਕਿਰਿਆ ਵਿਚ ਵਿਅਕਤੀ ਵਿਸਮਾਦ ਦੇ ਸ੍ਰੋਤ ਅਤੇ ਅਸਲੀਅਤ ਬਾਰੇ ਚੇਤੰਨ ਰਹੇ। ਪੂੰਜੀ ਉਤਪਾਦਕ, ਪੂੰਜੀ ਦੇ ਉਤਪਾਦਕ ਰਿਸ਼ਤੇ ਅਤੇ ਅੱਗੋਂ ਪੂੰਜੀ ਦਾ ਵਾਧਾ, ਵਿਸਮਾਦੀ ਨਿਯਮਾਂ ਦੀ ਉਲੰਘਣਾ ਨਾ ਕਰੇ। ਇਸ ਸਥਿਤੀ ਵਿਚ ਵਿਸਮਾਦੀ ਪੂੰਜੀ ਦੀ ਕਲਪਨਾ ਵੀ ਕੀਤੀ ਜਾ ਸਕਦੀ ਹੈ। ਵਿਰੱਕਤ ਪੂੰਜੀ, ਨਿਰਾ ਪੁਰਾ ਸੂਦ ਕਮਾਉਣ ਲਈ ਜਾਂ ਚੀਜ਼ਾਂ/ਵਸਤਾਂ ਦੇ ਵਾਧੇ ਲਈ ਲਾਈ ਪੂੰਜੀ, ਦੁੱਖ ਨੂੰ ਜਨਮ ਦੇਵੇਗੀ। ਇਹ ਦੁੱਖ/ਵਿਸਮਾਦੀ ਅਣਹੋਂਦ, ਹੀ ਜਮ ਜਾਂ ਮੌਤ ਬਣੇਗੀ। ਸਾਡੀ ਅੱਜ ਦੀ ਸੋਚ ਅਜੇ "ਸਾਬਤੁ" ਜਾਂ ਵਿਸਮਾਦੀ ਪੂੰਜੀ ਤੱਕ ਨਹੀਂ ਅੱਪੜੀ। ਪੂੰਜੀ ਦੇ ਦੋਵੇਂ ਸੰਕਲਪ, ਪੂੰਜੀਵਾਦੀ ਅਤੇ ਸਮਾਜਵਾਦੀ, ਵਿਸਮਾਦ ਨਾਲੋਂ ਟੁੱਟੇ ਹੋਏ ਹਨ। ਉਹ ਦੋਵੇਂ ਪੂੰਜੀਆਂ ਸੁਨਯ ਵਿਚ ਸੰਚਾਲਨ ਕਰਦੀਆਂ ਹਨ। ਉਨ੍ਹਾਂ ਦੀ ਸਪੇਸ ਵਿਚ ਪਵਿੱਤਰ ਨਹੀਂ। ਹੁਣ ਪਰਿਵਰਣ-ਚੇਤਨਤਾ ਆਉਣ ਨਾਲ ਅਜਿਹੇ ਪਵਿੱਤਰ ਦੀ ਸੋਚ ਜ਼ਰੂਰ ਵਿਕਸਿਤ ਹੋਣ ਲੱਗੀ ਹੈ ਜਿਸ ਵਿਚ ਦੈਵੀ ਪਵਿੱਤਰ ਗ਼ੈਰ-ਹਾਜ਼ਰ ਹੈ। ਸਿਹਤਮੰਦ ਅਤੇ ਸੰਗਠਿਤ ਜੀਵਨ ਲਈ ਵਾਤਾਵਰਣ ਨੂੰ ਨਿਰਮਲ ਰੱਖਣਾ ਅਹਿਮ ਮੁੱਦਾ ਬਣਦਾ ਜਾ ਰਿਹਾ ਹੈ।

ਕੇਵਲ ਪੂੰਜੀ ਵਿਚ ਵਾਧਾ ਕਰਨਾ, ਇਸ ਨਾਲ ਬ੍ਰਹਿਮੰਡੀ ਜ਼ਿੰਮੇਵਾਰੀਆਂ ਨੂੰ ਨਾ ਜੋੜਨਾ, ਗੁਰੂ ਸਾਹਿਬ ਅਨੁਸਾਰ ਖੁਆਰ ਹੋਣਾ ਹੈ। ਰਾਗੁ ਆਸਾ ਵਿਚ ਉਨ੍ਹਾਂ ਦਾ ਕਥਨ ਹੈ: "ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਕਰ ਘਣੀ ਖੁਆਈ" (ਉਹੀ 417)। ਇੱਥੇ ਜਰ ਦਾ ਅਰਥ ਦੌਲਤ ਹੈ ਅਤੇ ਖੁਆਈ ਦਾ ਅਰਥ ਖੁਆਰੀ।

ਵਿਸਮਾਦੀ ਪੂੰਜੀ ਦਾ ਸ੍ਰੋਤ ਵਿਸਮਾਦੀ ਵਾਹਿਗੁਰੂ, ਵਾਹਿ ਜਾਂ ਵਿਸਮਾਦ ਦਾ ਗੁਰੂ ਅਤੇ ਵਿਸਮਾਦੀ ਜਗਤ ਹਨ। ਇਸ ਦੇ ਫੈਲਾਉ ਅਤੇ ਵਾਧੇ ਦੇ ਨਾਲ ਵਿਸਮਾਦ ਜੁੜਿਆ ਰਹੇਗਾ। ਕਿਉਂਕਿ ਵਿਲੱਖਣਤਾ, ਰੰਗ, ਰੂਪ ਆਦਿ ਦੀ ਭਿੰਨਤਾ ਦੇ ਆਸ਼ਚਰਯ ਵਿਚ ਹੀ ਇਸ ਪੂੰਜੀ ਦਾ ਸੰਚਾਲਨ ਹੋਵੇਗਾ, ਇਹ ਕਿਆਸ ਲਾਇਆ ਜਾ ਸਕਦਾ ਹੈ ਕਿ ਇਹ ਪੂੰਜੀ ਇੱਕਸਾਰਤਾ ਨਹੀਂ ਲਿਆਏਗੀ। ਇਸ ਦੇ ਨਿਵੇਸ਼ ਅਤੇ ਵਿਕਾਸ ਲਈ ਵਿਸਮਾਦੀ ਬ੍ਰਹਿਮੰਡ ਨਾਲ ਸੰਗਠਿਤ ਰਾਹ ਹੀ ਤਲਾਸ਼ੇ ਜਾਣਗੇ। ਇਸ ਪੂੰਜੀ ਨਾਲ ਸੰਬੰਧਿਤ ਸੰਸਥਾਵਾਂ ਅਤੇ ਸੰਰਚਨਾਵਾਂ "ਲਾਹੇ" ਜਾਂ ਨਫ਼ੇ ਨਾਲ ਚੱਲਣਗੀਆਂ, ਪਰ ਇਹ ਲਾਹਾ "ਨਾਮੁ" ਦੇ ਰੂਪ ਵਿਚ ਹੈ, ਜਿਵੇਂ ਗੁਰੂ ਨਾਨਕ ਦੇਵ ਨੇ ਰਾਗ ਮਾਰੂ ਵਿਚ ਦੱਸਿਆ ਹੈ:

ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ ॥
ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥ (ਉਹੀ, 1009)

"ਨਾਮੁ" ਇੱਥੇ ਵਿਆਕਰਣ ਦਾ ਪਰਵਰਗ ਨਹੀਂ। ਇਹ ਸਮੁੱਚੇ ਬ੍ਰਹਮੰਡ, ਜੀਵਨ, ਕੁਦਰਤ ਦੇ ਸੰਚਾਲਕ ਨਿਯਮ ਦਾ ਤੱਤ ਅਤੇ ਅਸਤਿਤਵੀ ਅਨੁਭਵ ਹੈ। ਗੁਰੂ ਸਾਹਿਬ ਨੇ ਆਰਥਿਕਤਾ ਨਾਲ ਸੰਬੰਧਿਤ ਸਾਰੇ ਮਹੱਤਵਪੂਰਣ ਸੰਕਲਪਾਂ ਨੂੰ ਬਦਲਿਆ ਹੈ। ਇਨ੍ਹਾਂ ਵਿਚੋਂ ਵਿਸ਼ੇਸ਼ ਹਨ: ਪੂੰਜੀ, ਵਪਾਰ, ਸੌਦਾ, ਰਾਸ, ਵੱਖਰ, ਵਣਜਾਰਾ। ਇਨ੍ਹਾਂ ਨੂੰ ਚਿੰਨ੍ਹ ਵਜੋਂ ਨਵੇਂ ਸਿਗਨੀਫਾਈਡ ਦੇ ਦਿੱਤੇ ਹਨ। ਇਹ ਜਿਸ ਚਿੰਨ੍ਹ ਸ਼ਾਸਤਰ ਵਿਚ ਵਿਚਰਦੇ ਹਨ, ਉਸ ਨੂੰ ਵਿਸਮਾਦੀ ਚਿੰਨ੍ਹ-ਸ਼ਾਸਤਰ ਆਖਿਆ ਜਾ ਸਕਦਾ ਹੈ। ਇਹ ਚਿੰਨ੍ਹ-ਸ਼ਾਸਤਰ ਵਿਸਮਾਦੀ ਆਰਥਿਕਤਾ ਵਿਕਸਿਤ ਕਰਨ ਦੀ ਸੰਭਾਵਨਾ ਉਜਾਗਰ ਕਰਦਾ ਹੈ।

ਸਾਡੇ ਸਮੇਂ ਵਿਚ ਇਹ ਵੱਡਾ ਸਰੋਕਾਰ ਹੈ ਕਿ ਲਾਹੇ ਨੂੰ ਖ਼ਤਮ ਕਿਵੇਂ ਕੀਤਾ ਜਾਵੇ। ਇਹ ਚਿੰਤਨ ਮਾਰਕਸ ਨੇ ਹੀ ਬਲਵੰਤ ਕੀਤਾ ਹੈ। ਨਫ਼ੇ ਦੀ ਇੱਛਾ ਤੋਂ ਪ੍ਰੇਰਿਤ ਪੂੰਜੀ ਸ਼ੋਸ਼ਣ ਨੂੰ ਜਨਮ

ਦਿੰਦੀ ਹੈ। ਇਸ ਨਾਲ ਵਾਧੂ ਕੀਮਤ ਦਾ ਸੰਕਲਪ ਅਤੇ ਅਭਿਆਸ ਹੋਂਦ ਵਿਚ ਆਏ ਹਨ। ਇਕ ਕਿਰਤੀ ਜਿੰਨੇ ਘੰਟੇ ਮਿਹਨਤ ਕਰਕੇ ਇਕ ਵਸਤ ਦਾ ਉਤਪਾਦਨ ਕਰਦਾ ਹੈ, ਉਸ ਦੀ ਉਜਰਤ ਉਸ ਨੂੰ ਦੇਣ ਤੋਂ ਵੱਧ ਜੋ ਮੁੱਲ ਰੱਖਿਆ ਜਾਂਦਾ ਹੈ, ਉਹ ਪੂੰਜੀਪਤੀ ਦਾ ਨਫ਼ਾ ਹੁੰਦਾ ਹੈ। ਇਸ ਨਫ਼ੇ ਜਾਂ ਲਾਹੇ ਨੂੰ ਪੂੰਜੀਪਤੀ ਫੇਰ ਨਿਵੇਸ਼ ਕਰਦਾ ਹੈ ਤਾਂ ਕਿ ਉਤਪਾਦਨ ਪ੍ਰਬੰਧ ਵਿਚ ਵਾਧਾ ਕੀਤਾ ਜਾ ਸਕੇ। ਪੂੰਜੀ ਨੂੰ ਬੇ-ਤਹਾਸ਼ਾ ਵਧਾਇਆ ਜਾ ਸਕੇ। ਇਸ ਪ੍ਰਕਿਰਿਆ ਵਿਚ ਵਾਧੂ ਮੁੱਲ ਦੀ ਪ੍ਰਾਪਤੀ ਇਕ ਵਿਹਲੜ ਅਤੇ ਸ਼ੋਸ਼ਣੀਯ ਵਰਗ ਤਿਆਰ ਕਰਦੀ ਹੈ। ਅਜਿਹੀ ਪੂੰਜੀ ਦਾ ਪਾਸਾਰ ਵਸਤਾਂ ਦੀ ਮਾਰਕਿਟ ਅਤੇ ਮੁਕਾਬਲੇ ਨੂੰ ਜਨਮ ਦਿੰਦਾ ਹੈ। ਵਿਕਸਿਤ ਪੂੰਜੀਵਾਦ ਵਿਚ ਇਹ ਵਸਤਾਂ ਬਿਹਤਰ ਮਸ਼ੀਨਾਂ ਅਤੇ ਸੁਸਿੱਖਿਅਤ ਕਿਰਤੀਆਂ ਰਾਹੀਂ, ਵਾਧੂ ਮੁੱਲ ਰੱਖਣ ਦੇ ਬਾਵਜੂਦ ਮੁਕਾਬਲੇ ਵਿਚ ਸਸਤੀਆਂ ਵੀ ਵਿਕਦੀਆਂ ਹਨ। ਮਾਰਕਿਟ ਦਾ ਇਹ ਮੁਕਾਬਲਾ, ਪੂੰਜੀਵਾਦ ਦੇ ਸਮਰਥਕਾਂ ਅਨੁਸਾਰ ਵੰਡ-ਨਿਆਂ ਜਾਂ ਡਿਸਟਰੀਬਿਊਟਿਵ ਜਸਟਿਸ ਅਮਲ ਵਿਚ ਲਿਆਉਂਦਾ ਹੈ।

ਸਮਾਜਵਾਦ ਦੇ ਅਨੁਆਈ ਮੁਕਾਬਲੇ ਦੀ ਆਰਥਿਕਤਾ ਨੂੰ ਸੰਕਟ ਅਤੇ ਅਸੰਤੁਲਨ ਦੀ ਆਰਥਿਕਤਾ ਮੰਨਦੇ ਹਨ ਜੋ ਜੀਵਨ ਨੂੰ ਸਿਹਤਮੰਦ ਅਤੇ ਰਿਸ਼ਤੇ ਨਾਤਿਆਂ ਨੂੰ ਸ਼ੋਸ਼ਣ ਮੁਕਤ ਨਹੀਂ ਰੱਖ ਸਕਦੀ। ਕਿਰਤੀ ਨਾਲ ਨਿਆਂ ਲਈ ਅਤੇ ਉਸ ਨੂੰ ਆਪਣੀ ਮਿਹਨਤ ਦੀ ਪੂਰੀ ਉਜਰਤ ਦੇਣ ਲਈ ਵਾਧੂ ਮੁੱਲ ਜਾਂ ਨਫ਼ਾ ਖ਼ਤਮ ਕਰਨ ਦੀ ਲੋੜ ਹੈ। ਇਹ ਗੱਲ ਵਿਵਾਦ ਗ੍ਰਸਿਤ ਹੈ ਕਿ ਸਮਾਜਵਾਦੀ ਆਰਥਿਕਤਾਵਾਂ ਨੇ ਨਫ਼ਾ ਖ਼ਤਮ ਕਰਨ ਵਿਚ ਸਫ਼ਲਤਾ ਪ੍ਰਾਪਤ ਕੀਤੀ ਹੈ ਜਾਂ ਨਹੀਂ। ਔਕਸਫੋਰਡ ਯੂਨੀਵਰਸਿਟੀ ਦੀ ਸਾਬਕਾ ਅਤੇ ਸੁਰਗਵਾਸੀ ਪ੍ਰੋਫੈਸਰ ਜੋਨ ਰਾਬਿਨਸਨ ਨੇ ਆਪਣੀ ਪੁਸਤਕ *ਐਨ ਐਸੇ ਔਨ ਮਾਰਕਸੀਅਨ ਇਕਨੌਮਿਕਸ* (1954 : 96) ਵਿਚ ਮਾਰਕਸ ਦੀ ਉਠਾਈ ਸਮੱਸਿਆ ਦੇ ਸਮਾਧਾਨ ਦੀ ਵਕਾਲਤ ਕੀਤੀ ਹੈ ਪਰ ਉਸ ਦਾ ਵਿਚਾਰ ਹੈ ਕਿ ਇਹ ਸਮਾਧਾਨ ਅਕਾਦਮਿਕ ਵਿਧੀਆਂ ਰਾਹੀਂ ਨਹੀਂ ਹੋ ਸਕਦਾ। ਉਸ ਦਾ ਭਾਵ ਇਹ ਹੈ ਕਿ ਇਸ ਕਾਰਜ ਲਈ ਰਾਜਨੀਤਿਕ ਸਾਧਨ ਵਰਤਣੇ ਪੈਣਗੇ। ਉਤਪਾਦਨ ਪ੍ਰਬੰਧ ਵਿਚ ਹੀ ਗੁਣਾਤਮਕ ਤਬਦੀਲੀ ਲਿਆਉਣੀ ਪਵੇਗੀ। ਪਰ ਜੇ ਮਾਰਕਸ ਵੱਲੋਂ ਧਿਆਨ ਵਿਚ ਲਿਆਂਦੀ ਸਮੱਸਿਆ ਤੇ ਪ੍ਰਸ਼ਨ ਦਾ ਪੂਰਾ ਸਮਾਧਾਨ ਵੀ ਕਰ ਲਿਆ ਜਾਵੇ ਤਦ ਵੀ ਪੂੰਜੀ ਵਿਸਮਾਦ ਅਤੇ ਵਿਚਿੱਤਰਤਾ ਨਾਲ ਨਹੀਂ ਜੁੜਦੀ। ਸਮਾਜਵਾਦ ਦੀ ਪੂੰਜੀ ਅਤੇ ਪੂੰਜੀਵਾਦ ਦੀ ਪੂੰਜੀ ਦੋਵੇਂ ਹੀ ਸੈਕੂਲਰ ਸ਼ੂਨਯ ਵਿਚ ਵਿਚਰਦੀਆਂ ਹਨ ਅਤੇ ਆਪਣੇ ਵਿਕਾਸ ਲਈ ਉਨ੍ਹਾਂ ਦੇ ਮਾਪ ਤੋਲ ਵਸਤਾਂ ਦੇ ਵੱਧ ਉਤਪਾਦਨ ਦੇ ਸੰਕਲਪ ਨਾਲ ਹੀ ਜੁੜੇ ਹੋਏ ਹਨ।

ਦੋਨੋਂ ਪ੍ਰਕਾਰ ਦੀਆਂ ਪੂੰਜੀਆਂ ਉੱਤੇ ਆਧਾਰਿਤ ਆਰਥਿਕਤਾਵਾਂ ਨੇ ਭਾਸ਼ਾਵਾਂ ਨੂੰ ਇਕਾਂਗੀ ਅਤੇ ਇੱਕਸਾਰ ਬਣਾਉਣ ਵਿਚ ਭਾਗ ਪਾਇਆ ਹੈ ਕਿਉਂਕਿ ਇਨ੍ਹਾਂ ਆਰਥਿਕਤਾਵਾਂ ਦੇ ਪਾਸਾਰ ਲਈ ਜਿਸ ਵਿਚ ਵਿਰੱਕਤ ਪੂੰਜੀ ਪ੍ਰਧਾਨ ਹੈ, ਇੱਕਸਾਰਤਾ ਦੀ ਲੋੜ ਹੈ। ਇਹ ਇੱਕਸਾਰਤਾ ਵਿਵੇਕ ਉੱਤੇ ਆਧਾਰਿਤ ਹੈ ਅਤੇ ਵਿਵੇਕ ਜਗਤ ਦੇ ਮੁੱਢਲੇ ਸੰਕਲਪਾਂ ਉੱਤੇ। ਇਕ ਇਹ ਕਿ ਜਗਤ ਦ੍ਵੰਦਮੁਖੀ ਜਾਂ ਡਾਇਲੈਕਟੀਕਲ ਹੈ ਅਤੇ ਦੂਜਾ ਇਸ ਦੀ ਪ੍ਰਧਾਨ ਪ੍ਰੇਰਣਾ ਇਕ ਸ਼ਕਤੀ ਦਾ ਦੂਜੀ ਉੱਤੇ ਫ਼ਤਹ ਹਾਸਿਲ ਕਰਨਾ ਹੈ। ਇਸ ਵਿਚਾਰ ਦਾ ਸੰਬੰਧ ਡਾਰਵਿਨ ਨਾਲ ਵੀ ਜਾ ਜੁੜਦਾ ਹੈ, ਮਾਰਕਸ ਨਾਲ ਤਾਂ ਸਪਸ਼ਟ ਸੰਬੰਧ ਹੈ ਹੀ। ਇਨ੍ਹਾਂ ਦੋ ਸੰਕਲਪਾਂ ਨਾਲ ਉਸਾਰੇ ਜਗਤ ਵਿਚ ਪ੍ਰਕਿਰਤੀ ਅਤੇ ਪ੍ਰੇਮ-ਸ਼ਕਤੀ ਜਾਂ ਲਿਬਿਡੋ ਨਾਲੋਂ ਵਿਛੋੜਾ ਹੋਇਆ ਹੈ, ਘੱਟੋ-ਘੱਟ ਉਨ੍ਹਾਂ ਦਾ ਸਤਿਕਾਰ ਕਾਇਮ ਨਹੀਂ ਰਿਹਾ। ਇਸ ਕਾਰਣ ਭਾਸ਼ਾ ਵੀ ਤਰਕਸ਼ੀਲ ਅਤੇ ਇੱਕਸਾਰੀ ਹੋ ਗਈ ਹੈ, ਚਿੰਨ੍ਹਾਂ ਦੇ ਸਿਗਨੀਫਾਈਡ ਵੀ ਇਕ ਤੋਂ ਵੱਧ ਨਹੀਂ ਰਹੇ। ਭਾਸ਼ਾ ਨੂੰ ਕਿਵੇਂ ਮੁੜ ਅਨਿਕ-ਸਿਗਨੀਫਾਈਡਾਂ ਵਾਲੀ ਬਣਾਇਆ ਜਾਵੇ ਜਿਸ ਨਾਲ ਵਿਅਕਤੀ ਦੇ ਮਨ ਅਤੇ ਦੇਹ ਵਿਚ ਸਰਬਪੱਖਤਾ ਅਤੇ ਜਟਿਲ ਬ੍ਰਹਮੰਡੀ ਰਿਸ਼ਤੇਦਾਰੀ ਉੱਸਰੇ ? ਇਹ ਇਕ ਵੱਡਾ ਪ੍ਰਸ਼ਨ ਹੈ। ਇਸ ਨੂੰ ਪਾਬਲੋ ਨੈਰੂਦਾ, ਫ਼ੈਜ਼ ਅਹਿਮਦ ਫ਼ੈਜ਼ ਵਰਗੇ ਖੱਬੇ-ਪੱਖੀ ਕ੍ਰਾਂਤੀਕਾਰੀਆਂ ਨੇ ਜਾਂ ਪੈਸਟਰਨਾਕ ਵਰਗੇ ਕ੍ਰਾਂਤੀ ਦੇ ਪੁਨਰ-ਚਿੰਤਕਾਂ ਨੇ ਆਪਣੀਆਂ ਕਿਰਤਾਂ

ਦਾ ਮੁੱਦਾ ਬਣਾਇਆ ਹੈ ਅਤੇ ਕਈ ਸਿਗਨੀਫਾਈਡ ਜਗਾਉਣ ਵਾਲੇ ਚਿੰਨ੍ਹ-ਸ਼ਾਸਤਰਾਂ ਦਾ ਸਿਰਜਣ ਕੀਤਾ ਹੈ ਪਰ ਫਿਰ ਵੀ ਭਾਸ਼ਾ ਦਾ ਇਕਹਿਰਾਪਣ ਅਜੇ ਸਮੱਸਿਆ ਬਣਿਆ ਖੜ੍ਹਾ ਹੈ।

ਇਹ ਮਸਲਾ ਗੁਰੂ ਨਾਨਕ ਦੇਵ ਦੀ ਬਾਣੀ ਵਿਚ ਵੀ ਦਰਪੇਸ਼ ਹੈ। ਓਦੋਂ ਵਿਲੱਖਣ ਧਾਰਮਿਕ ਸੰਗਠਨ ਭਾਸ਼ਾ ਨੂੰ ਆਪਣੇ ਪਰਿਪੇਖ ਪ੍ਰਗਟਾਉਣ ਲਈ ਵਰਤ ਰਹੇ ਸਨ, ਪਰ ਭਾਸ਼ਾ ਅਜੇ ਇਕਾਂਗੀ ਜਾਂ ਇਕ ਪਾਸਾਰੀ ਨਹੀਂ ਸੀ ਬਣੀ। ਉਹ ਵਿਸਮਾਦੀ ਵਾਹਿਗੁਰੂ, ਪਰਕਿਰਤੀ, ਪ੍ਰੇਮ-ਭਾਵ, ਸਾਂਝੇ ਜੀਵਨ ਦੀ ਅਭਿਲਾਸ਼ਾ ਨਾਲ ਜੁੜੀ ਹੋਈ ਸੀ। ਗੁਰੂ ਨਾਨਕ ਦੇਵ ਇਸ ਜੋੜ ਨੂੰ ਕਾਇਮ ਰੱਖਦੇ ਹਨ ਅਤੇ ਉਸ ਵਿਚ ਰਹਿ ਕੇ ਹੀ ਚਿੰਤਨ ਪਰਿਵਰਤਨ ਕਰਦੇ ਹਨ। ਉਨ੍ਹਾਂ ਦਾ ਸ਼ਬਦ ਜਾਂ ਚਿੰਨ੍ਹ "ਵਪਾਰ" ਵਾਹਿਗੁਰੂ ਪ੍ਰਕਿਰਤੀ, ਪ੍ਰੇਮ-ਭਾਵ ਤੋਂ ਲੈ ਕੇ ਸਾਧਾਰਨ ਜੀਵਨ-ਕਿਰਿਆ ਤੱਕ ਸਫ਼ਰ ਕਰਦਾ ਹੈ। ਆਪਣੇ ਵੱਖ-ਵੱਖ ਸਿਗਨੀਫਾਈਡ ਸੰਭਾਲ ਕੇ ਕ੍ਰਿਆਸ਼ੀਲ ਰਹਿੰਦਾ ਹੈ।

ਗੁਰੂ ਨਾਨਕ ਦੇਵ ਦੇ ਸ਼ਬਦ ਵਿਚ ਕਈ ਪ੍ਰਕਾਰ ਦੀ ਪਰਤਾ ਜਾਂ ਅਦਰਨੈਸ ਸੁਰੱਖਿਅਤ ਹੈ। ਇਕ ਪਰਤਾ ਦੂਜੇ ਨਾਲ ਸੰਵਾਦ ਵਿਚ ਵੀ ਹੈ। ਇਸ ਪ੍ਰਕਿਰਿਆ ਨਾਲ ਜੀਵੰਤ ਭਾਸ਼ਾ ਜਾਂ ਚਿੰਨ੍ਹ ਵਿਧਾਨ ਸਾਜਣਾ ਅੱਜ ਸਾਡਾ ਇਕ ਵਿਸ਼ੇਸ਼ ਮੁੱਦਾ ਹੈ। ਫ਼ਤਹ ਦੇ ਲਖਸ਼ ਤੋਂ ਪ੍ਰੇਰਿਤ ਪ੍ਰਧਾਨ ਵਰਗ ਹਰ ਸੱਭਿਆਚਾਰ ਵਿਚ ਭਾਸ਼ਾ ਨੂੰ ਹਥਿਆ ਰਹੇ ਹਨ। ਇਸ ਦੇ ਚਿੰਨ੍ਹਾਂ ਵਿਚੋਂ ਬਹੁਤੇ ਸਿਗਨੀਫਾਈਡ ਖਾਰਜ ਕਰਕੇ ਚਿੰਨ੍ਹਾਂ ਨੂੰ ਆਪਣੀ ਰਾਜਨੀਤੀ ਲਈ ਸੁਵਿਧਾ ਦੇਣ ਵਾਲੇ ਸਿਗਨੀਫਾਈਡਾਂ ਨਾਲ ਭਰ ਰਹੇ ਹਨ। ਸੰਚਾਰ ਦੇ ਵਧੇ ਵਿਸ਼ਾਲ ਨੈੱਟਵਰਕ ਨਾਲ ਇਹ ਨਵ-ਬਸਤੀਵਾਦ ਦੇ ਸ਼ਕਤੀਵਰ ਹੋਣ ਦੀ ਸੰਭਾਵਨਾ ਵੱਧ ਰਹੀ ਹੈ। ਭਾਸ਼ਾ ਦੀ ਇਸ ਇਕਾਂਗਿਤਾ ਬਾਰੇ ਲਿਉਤਾਰ(ਦ) ਨੇ ਆਪਣੀ ਪੁਸਤਕ *ਡਿਫਰੰਡ* ਵਿਚ ਚਿੰਤਾ ਪ੍ਰਗਟ ਕੀਤੀ ਹੈ। ਲਿਉਤਾਰ(ਦ) ਲਈ ਡਿਫਰੰਡ ਅਜਿਹਾ ਕਾਨੂੰਨੀ ਕੇਸ ਹੈ ਜਿਸ ਵਿਚ ਦਾਅਵੇਦਾਰ ਨੂੰ "ਚੁੱਪ" ਕਰਾ ਦਿੱਤਾ ਜਾਂਦਾ ਹੈ। ਕੇਸ ਨੂੰ ਰੈਗੂਲੇਟ ਕਰਨ ਲਈ ਅਜਿਹੀ ਭਾਸ਼ਾ ਜਾਂ ਮੁਹਾਵਰਾ ਵਰਤਿਆ ਜਾਂਦਾ ਹੈ ਜਿਸ ਨਾਲ ਦਾਅਵੇਦਾਰ ਨੇ ਜੋ ਨੁਕਸਾਨ ਉਠਾਇਆ ਹੈ ਅਤੇ ਜਿਸ ਲਈ ਦਾਅਵਾ ਕੀਤਾ ਹੈ, ਉਹ ਚਿੰਨ੍ਹ-ਬੱਧ ਨਹੀਂ ਹੁੰਦਾ। ਸਾਧਾਰਨ ਸ਼ਬਦਾਂ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਇਹ ਭਾਸ਼ਾ ਇਕ ਪਾਸਾਰੀ ਹੋਣ ਕਾਰਨ ਪਰਤਾ ਨੂੰ ਨਹੀਂ ਪਛਾਣਦੀ। ਇੱਕੋ ਵਰਗ ਦੇ ਹੱਕ ਵਿਚ ਜਾਣ ਵਾਲਾ ਮੁਹਾਵਰਾ ਅਤੇ ਵਾਕ-ਅੰਸ਼, ਪਰ ਨੂੰ ਅੱਖੋਂ ਉਹਲੇ ਕਰਦੇ ਹਨ ਜਾਂ ਤ੍ਰਿਸਕਾਰਦੇ ਹਨ। ਕਈ ਪਰਾਂ ਵਿਚ ਇੱਕੋ ਵੇਲੇ ਯਾਤਰਾ ਕਰ ਸਕਣ ਵਾਲਾ ਸ਼ਬਦ ਹੀ ਬਹੁ-ਧਿਰੀ ਸੰਵਾਦ ਰਚ ਸਕਦਾ ਹੈ ਅਤੇ ਪਰ ਨੂੰ ਪਛਾਣਨ ਦੀ ਪੂਰੀ ਜ਼ਿੰਮੇਵਾਰੀ ਨਿਭਾ ਸਕਦਾ ਹੈ। ਨਵੇਂ ਪ੍ਰਸੰਗ ਵਿਚ ਭਾਸ਼ਾ/ਚਿੰਨ੍ਹ ਦੀ ਕਈ ਪਰਾਂ ਜਾਂ ਦੂਜਿਆਂ ਨੂੰ ਪਛਾਣਨ ਅਤੇ ਉਨ੍ਹਾਂ ਨਾਲ ਸੰਵਾਦ ਵਿਚ ਰਹਿ ਸਕਣ ਦੀ ਸਮਰੱਥਾ ਮੁੜ ਸਾਜਣ ਲਈ ਗੁਰੂ ਨਾਨਕ ਦੇਵ ਜੀ ਦੀ ਬਾਣੀ ਯੋਗ ਅਧਿਐਨ ਮੰਗਦੀ ਹੈ।

ਹੁਣ ਵੱਡਾ ਪ੍ਰਸ਼ਨ ਇਹ ਹੈ ਕਿ ਭਾਸ਼ਾ ਨੂੰ ਅਨੇਕਾਂ ਪਰਾਂ ਵੱਲ ਸੰਵੇਦਨਸ਼ੀਲ ਬਣਾਉਣ ਲਈ ਕਿਸ ਕਿਸਮ ਦੇ ਯਤਨ ਦੀ ਲੋੜ ਹੈ? ਕੀ ਇਹ ਰਾਜਸੀ ਹੋਵੇ, ਭਾਸ਼ਾਈ ਹੋਵੇ ਜਾਂ ਆਤਮ ਨੂੰ ਨਵ-ਸਿਰਜਣ ਵਾਲੇ ਪਾਸਿਉਂ ਆਰੰਭ ਹੋਵੇ। ਬਹੁ-ਪਰਾਂ ਵੱਲ ਸੰਵੇਦਨਸ਼ੀਲ ਭਾਸ਼ਾ ਸਾਜਣਾ ਕੋਈ ਇਕਹਿਰਾ ਯਤਨ ਨਹੀਂ ਹੋ ਸਕਦਾ। ਇਸ ਵਿਚ ਰਾਜਸੀ, ਆਤਮਕ ਅਤੇ ਭਾਸ਼ਾਈ-ਚਿੰਨ੍ਹਕ ਤਿੰਨੋਂ ਉੱਦਮ ਹੀ ਸ਼ਾਮਿਲ ਹਨ। ਇਹ ਇਕ ਬਹੁ-ਪਰਤੀ ਅਤੇ ਉਲਟਾਉ ਯਤਨ ਹੀ ਹੋ ਸਕਦਾ ਹੈ। ਅੰਗਰੇਜ਼ੀ ਵਿਚ ਅਸੀਂ ਇਸ ਨੂੰ "ਸਬਵੱਰਸਿਵ" ਆਖਾਂਗੇ। ਪਿੱਛੇ ਹਵਾਲਿਤ ਪੁਸਤਕ ਐਮਪਾਇਰ ਦੇ ਕਰਤਾ ਹਾਰਡਟ ਅਤੇ ਨੇਗਰੀ ਉਲਟਾਊ ਕ੍ਰਿਆ ਨੂੰ ਵੀ "ਪ੍ਰੇਮ-ਪ੍ਰੋਜੈਕਟ" ਹੀ ਮੰਨਦੇ ਹਨ (2000, 73)। ਕੁਝ ਸਮਾਂ ਪਹਿਲਾਂ ਨੌਰਮਨ ਓ. ਬਰਾਉਨ ਅਤੇ ਹਰਬਰਟ ਮਾਰਕੂਸੇ ਆਪਣੀਆਂ ਲਿਖਤਾਂ ਵਿਚ ਸਾਨੂੰ ਦੱਸ ਚੁੱਕੇ ਹਨ ਕਿ ਨਵ-ਸਿਰਜਣ ਜਾਂ ਉਲਟਾਊ ਕ੍ਰਿਆ ਲਈ ਆਤਮ ਨੂੰ ਪ੍ਰੇਮ-ਸ਼ਕਤੀ ਨਾਲ ਭਰਪੂਰ ਹੋਣਾ ਚਾਹੀਦਾ ਹੈ। ਅਜਿਹਾ ਆਤਮ ਜੋ ਬਹੁਤੇ ਪਰਾਂ ਨਾਲ ਸੰਵਾਦ ਰਚ ਸਕੇ। ਉਨ੍ਹਾਂ ਦੀ ਸ਼ਕਤੀ ਨਾਲ

ਨਿਕਟਵਰਤੀ ਆਦਾਨ-ਪ੍ਰਦਾਨ ਕਰ ਸਕੇ। ਰਾਜ, ਆਤਮ ਅਤੇ ਭਾਸ਼ਾ/ਚਿੰਨ੍ਹ ਦਾ ਨਵ-ਨਿਰਮਾਣ ਇਕੱਲੇ ਹੁੰਦੇ ਹਨ। ਗੁਰੂ ਨਾਨਕ ਦੇਵ ਜੀ ਦੀ ਬਾਣੀ ਇਸ ਇੱਕ-ਜੁੱਟ ਯਤਨ ਦੀ ਪ੍ਰਤੱਖ ਉਦਾਹਰਣ ਹੈ। ਇਸ ਵਿਚ ਫਤਹਿ ਦਾ ਉਹ ਪਰਤੰਤਰ ਕਰਨ ਵਾਲਾ ਮੁੱਦਾ ਨਹੀਂ ਹੈ ਜਿਸ ਦੇ ਆਉਣ ਨਾਲ ਪਰ ਬਾਰੇ ਅਣਸੰਵੇਦਨਸ਼ੀਲਤਾ ਆਉਂਦੀ ਹੈ। ਪੱਛਮ ਦੇ ਚਿੰਨ੍ਹ ਸ਼ਾਸਤਰ ਵਿਚ ਇਹ ਕਿਵੇਂ ਅਤੇ ਕਿਨ੍ਹਾਂ ਨਤੀਜਿਆਂ ਨਾਲ ਵਾਪਰਿਆ, ਉੱਥੇ ਚਿੰਨ੍ਹ ਕਿਵੇਂ ਲਿਬਿਡੋ ਤੋਂ ਖਾਲੀ ਹੋਇਆ, ਇਸ ਬਾਰੇ ਭਰਪੂਰ ਚਰਚਾ ਲਿਉਤਾਰ(ਦ) ਨੇ ਆਪਣੀ ਪੁਸਤਕ *ਲਿਬਿਡਿਨਲ ਇਕੋਨੌਮੀ* ਵਿਚ ਕੀਤੀ ਹੈ।

ਰਾਜ, ਆਤਮ, ਲਿਬਿਡੋ, ਭਾਸ਼ਾ/ਚਿੰਨ੍ਹ ਦੇ ਅੰਤਰ-ਸੰਵਾਦ ਨਾਲ ਹੀ ਨਵ-ਨਿਰਮਾਣ ਹੋ ਸਕਦਾ ਹੈ ਜੋ ਹਰ ਵਿਅਕਤੀ ਅਤੇ ਸੱਭਿਆਚਾਰ ਨੂੰ ਇਕ ਦੂਜੇ ਵੱਲ ਵੱਧ ਸੰਵੇਦਨਸ਼ੀਲ ਬਣਾਏ। ਪਰ ਨੂੰ ਦਬਾਉਣ ਅਤੇ ਘਟਾਉਣ ਦੀ ਥਾਂ "ਵਿਗਾਸ" ਵੱਲ ਲੈ ਜਾਣਾ ਅਤੇ ਇਸ ਲਈ ਮਾਧਿਅਮ ਤਿਆਰ ਕਰਨੇ ਹੀ ਅੱਜ ਅਹਿਮ ਸਰੋਕਾਰ ਹਨ। ਗੁਰੂ ਨਾਨਕ ਦੇਵ ਦੀ ਬਾਣੀ ਵੀ ਅਜਿਹੇ ਯਤਨਾਂ ਦੀ ਉਦਾਹਰਣ ਹੈ ਅਤੇ ਪ੍ਰੇਰਣਾ ਲਈ ਸਾਡੇ ਕੋਲ ਮੌਜੂਦ ਹੈ, ਇਹ ਬਹੁਤ ਸੰਤੋਖ ਦੇਣ ਵਾਲੀ ਗੱਲ ਹੈ।

# ਪਰਮਾਰਥੀ ਅਨੁਭਵਾਂ ਦੀ ਅਨੂਪਮ ਰਚਨਾ : ਜਪੁਜੀ ਸਾਹਿਬ

ਡਾ. ਗੁਲਜ਼ਾਰ ਸਿੰਘ ਕੰਗ

## ਜਾਣ-ਪਛਾਣ

ਜਪੁਜੀ ਸ੍ਰੀ ਗੁਰੂ ਨਾਨਕ ਦੇਵ ਜੀ ਸ਼ਾਹਕਾਰ ਰਚਨਾ ਹੀ ਨਹੀਂ, ਸਗੋਂ ਵਿਸ਼ਵ ਦੇ ਰੂਹਾਨੀ ਸਾਹਿਤ ਦੀ ਸਰਬੋਤਮ ਰਚਨਾ ਹੈ। ਸਿੱਖ ਧਰਮ ਵਿਚ ਇਸ ਦਾ ਸਥਾਨ ਨਿਤਨੇਮ ਦੀਆਂ ਬਾਣੀਆਂ ਵਿਚ ਪ੍ਰਥਮ ਹੈ ਤੇ ਇਸੇ ਕਰਕੇ ਪੰਚਮ ਪਾਤਿਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਦੇ ਹੋਏ ਇਸ ਨੂੰ ਸਭ ਤੋਂ ਪਹਿਲਾਂ ਰਖਿਆ ਹੈ। ਆਕਾਰ ਵਜੋਂ 38 ਪਉੜੀਆਂ ਅਤੇ 2 ਸ਼ਲੋਕਾਂ ਵਾਲੀ ਇਹ ਰਚਨਾ ਸੂਤਰਮਈ ਹੈ ਜਿਸ ਵਿਚ ਸਿੱਖ ਰੂਹਾਨੀਅਤ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸਾਰ-ਤੱਤ ਸਮੋਇਆ ਹੋਇਆ ਹੈ। ਵਿਦਵਾਨ ਲੋਕ ਭਾਵੇਂ ਆਪਣੇ ਅਧਿਐਨ ਰਾਹੀਂ ਇਸ ਦੀ ਕਿੰਨੀ ਵੀ ਵਿਆਖਿਆ ਕਰ ਲੈਣ ਪਰ ਇਹ ਬੌਧਿਕ ਪਰਤਾਂ ਅਤੇ ਪਕੜਾਂ ਤੋਂ ਪਾਰ ਅਨੁਭਵ ਦੇ ਦੇਸ਼ ਦੀ ਰਚਨਾ ਹੈ, ਜਿਸ ਦਾ ਮਰਮ ਕੋਈ ਅਨੁਭਵੀ ਪੁਰਸ਼ (ਗੁਰਮੁਖ) ਹੀ ਪਾ ਸਕਦਾ ਹੈ। ਸੱਚ ਤਾਂ ਇਹ ਹੈ ਕਿ ਜਪੁਜੀ ਪਰਮਾਰਥੀ ਅਨੁਭਵਾਂ ਦਾ ਐਸਾ ਅਥਾਹ ਸਾਗਰ ਹੈ ਜਿਸ ਵਿਚ ਜਿੰਨੀ ਡੂੰਘੀ ਚੁੱਭੀ ਮਾਰੀ ਜਾਵੇ, ਓਨੇ ਹੀ ਕੀਮਤੀ ਮੋਤੀ ਹੱਥ ਆਉਂਦੇ ਹਨ। ਵਿਦਵਾਨ ਪੁਰਸ਼ ਜਦ ਜਪੁਜੀ ਦਾ ਅਧਿਐਨ ਕਰਦੇ ਹਨ ਤਾਂ ਇਉਂ ਮਹਿਸੂਸ ਕਰਦੇ ਹਨ ਕਿ ਇਹ ਰਚਨਾ ਵਿਸ਼ਵ ਦੇ ਰੂਹਾਨੀ ਫ਼ਲਸਫ਼ੇ ਦਾ ਨਿਚੋੜ ਹੈ। ਇਥੇ ਇਹ ਸਮਝਣਾ ਵੀ ਜ਼ਰੂਰੀ ਹੈ ਕਿ ਗੁਰੂ ਨਾਨਕ ਪਾਤਸ਼ਾਹ ਨੇ ਇਸ ਰਚਨਾ ਦੀ ਸਿਰਜਣਾ ਵਿਵਿਧ ਧਰਮ ਗ੍ਰੰਥਾਂ ਨੂੰ ਪੜ੍ਹ ਕੇ ਜਾਂ ਵਿਸ਼ਲੇਸ਼ਣ ਕਰਕੇ ਨਹੀਂ ਕੀਤੀ, ਸਗੋਂ ਇਹ 'ਧੁਰ ਕੀ ਬਾਣੀ' ਦੇ ਰੂਪ ਵਿਚ ਨਿੱਜੀ ਰੂਹਾਨੀ ਅਨੁਭਵ ਵਿਚੋਂ ਪ੍ਰਗਟ ਹੋਈ ਹੈ। ਇਵੇਂ ਜਪੁਜੀ ਕੋਈ ਦਾਰਸ਼ਨਿਕ ਰਚਨਾ ਨਹੀਂ, ਸਗੋਂ ਸਾਧਨਾ ਰਾਹੀਂ ਉਜਾਗਰ ਹੋਈ ਪਰਮਾਰਥੀ ਅਨੁਭਵਾਂ ਦੀ ਅਨੂਪਮ ਰਚਨਾ ਹੈ। ਕਾਵਿਕ ਪੱਖੋਂ ਇਹ ਪ੍ਰਬੰਧ-ਕਾਵਿ ਦੀ ਵੰਨਗੀ ਵਿਚ ਆਉਂਦੀ ਹੈ, ਕਿਉਂਕਿ ਇਸ ਵਿਚ ਸਿੱਖ ਧਰਮ ਦੇ ਬੁਨਿਆਦੀ ਸਿਧਾਂਤ, ਪਰਮਾਤਮਾ ਨਾਲ ਮਿਲਾਪ ਦੀ ਜੁਗਤ, ਸਦਾਚਾਰਕ ਨਿਯਮਾਵਲੀ (Moral Code), ਵਿਅਕਤੀਗਤ ਆਚਰਨ (Personal Conduct) ਅਤੇ ਸਮਾਜਕ ਵਿਵਹਾਰ (Social Conduct) ਸਭ ਨੂੰ ਰੂਹਾਨੀ ਦ੍ਰਿਸ਼ਟੀ ਤੋਂ ਪੇਸ਼ ਕੀਤਾ ਗਿਆ ਹੈ।

## ਮੂਲ ਵਿਸ਼ਾ

ਜਪੁਜੀ ਰਹੱਸਵਾਦੀ ਰਚਨਾ ਹੈ। ਰਹੱਸਵਾਦੀ ਅਨੁਭਵ ਨੂੰ ਗਿਆਨ ਦਾ ਸਰਬੋਤਮ ਸਾਧਨ ਮੰਨਿਆ ਜਾਂਦਾ ਹੈ ਕਿਉਂਕਿ ਇਸ ਰਾਹੀਂ ਅਗੰਮ, ਅਗੋਚਰ ਅਤੇ ਅਕੱਥ ਨੂੰ ਮਾਨਵੀ ਤੇ ਸਮਾਜਿਕ ਪੱਧਰ ਉਪਰ ਵਿਚਾਰਿਆ ਜਾਂਦਾ ਹੈ। ਅਗੰਮ, ਅਗੋਚਰ ਜਾਂ ਅਕੱਥ ਮੂਲ ਰੂਪ ਵਿਚ ਪਰਮ-ਤੱਤ ਜਾਂ ਪਰਮ-ਸਤਿ ਹੈ ਜਿਸ ਦੀ ਵਿਚਾਰ ਇਸ ਬਾਣੀ ਵਿਚ ਹੋਈ ਹੈ। ਇਸੇ ਕਰਕੇ ਡਾ. ਦੀਵਾਨ ਸਿੰਘ ਜੀ ਕਹਿੰਦੇ ਹਨ : "ਜਪੁਜੀ ਦੇ ਵਿਸ਼ੇ ਦੀ ਉਸਾਰੀ ਕਿਸੇ ਉੱਚੇ ਰਹੱਸਵਾਦੀ ਪੱਧਰ ਤੇ ਕੀਤੀ ਗਈ ਹੈ, ਜਿਸ ਨੂੰ ਕੇਵਲ ਸਹਿਜ ਅਨੁਭਵ ਦੀ ਅਵਸਥਾ ਵਿਚ ਹੀ ਪ੍ਰਤੀਤ ਕੀਤਾ ਜਾ ਸਕਦਾ ਹੈ। ਬੁੱਧੀ ਦੇ ਕਰਤੱਵ ਨਾਲ ਇਸ ਨੂੰ ਜਾਣਿਆ ਤੇ ਬਿਆਨਿਆ ਨਹੀਂ ਜਾ ਸਕਦਾ।"

ਸੰਖੇਪ ਵਿਚ ਕਹਿਣਾ ਹੋਵੇ ਤਾਂ ਜਪੁਜੀ ਦਾ ਵਿਸ਼ਾ ਹੈ ਕਿ ਮਨੁੱਖ 'ਸਚਿਆਰ' ਭਾਵ ਸੱਚ ਦਾ

ਧਾਰਨੀ ਕਿਵੇਂ ਹੋ ਸਕਦਾ ਹੈ ? ਸੱਚ ਦਾ ਧਾਰਨੀ ਹੋਣ ਤੋਂ ਭਾਵ ਮਨੁੱਖ ਦਾ ਆਪਣੇ ਆਤਮਿਕ ਸੋਮੇ ਪਰਮਸਤਿ ਨਾਲ ਅਭੇਦ ਹੋਣਾ ਹੈ। ਮਨੁੱਖਾ ਜਨਮ ਧਾਰ ਕੇ ਇਹ ਜੀਵ-ਆਤਮਾ ਪਰਮ ਸਤਿ ਤੋਂ ਵਿਛੜ ਗਈ ਹੈ ਅਤੇ ਕੂੜ ਦੇ ਪਾਸਾਰੇ ਵਿਚ ਆਵਾਗਵਨ ਦੇ ਚੱਕਰ ਕੱਟ ਰਹੀ ਹੈ। ਉਸ ਦੀ ਲੋਚਾ ਪਰਮਸਤਿ ਨਾਲ ਮੁੜ ਇਕਮਿਕ ਹੋਣ ਦੀ ਹੈ। ਇਹ ਸੰਭਵ ਤਾਂ ਹੋ ਸਕਦਾ ਹੈ ਜੇਕਰ ਉਸਨੂੰ ਮਿਲਾਪ ਦਾ ਢੰਗ ਅਤੇ ਰਸਤਾ ਪਤਾ ਲੱਗ ਜਾਵੇ। ਹੁਕਮ ਦੀ ਪਛਾਣ ਹੀ ਇਸ ਬੰਦ-ਖਲਾਸੀ ਦਾ ਕੇਂਦਰੀ ਨੁਕਤਾ ਹੈ। ਗੁਰੂ ਸਾਹਿਬ ਜੀ ਨੇ ਇਸ ਮੂਲ ਵਿਸ਼ੇ ਨੂੰ ਪਹਿਲੀ ਪਉੜੀ ਵਿਚ ਹੀ ਬੜੇ ਸੰਖੇਪ ਤੇ ਭਾਵਪੂਰਤ ਢੰਗ ਨਾਲ ਸਾਹਮਣੇ ਲਿਆਂਦਾ ਹੈ :-

> ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
> ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥

ਇਸ ਮੂਲ ਵਿਸ਼ੇ ਨੂੰ ਸਾਰੀ ਰਚਨਾ ਵਿਚ ਗੁਰੂ ਸਾਹਿਬ ਜੀ ਨੇ ਇਕ ਵਿਧੀਵਤ ਰੂਪ ਵਿਚ ਖੋਲ੍ਹਿਆ ਹੈ। ਇਸ ਰਹੱਸ ਦੇ ਤਿੰਨ ਪੱਖ ਹਨ : ਪਹਿਲਾ ਮਨੁੱਖਾ ਜੀਵਨ ਦਾ ਉਦੇਸ਼ ਕੀ ਹੈ, ਦੂਜਾ ਇਸ ਉਦੇਸ਼ ਨੂੰ ਪ੍ਰਾਪਤ ਕਰਨ ਲਈ ਕੀ ਕਰਨ ਦੀ ਲੋੜ ਹੈ ਅਤੇ ਤੀਜਾ ਉਦੇਸ਼ ਦੀ ਪ੍ਰਾਪਤੀ ਹੋਣ ਪਿਛੋਂ ਕਿਹੋ ਜਿਹਾ ਅਨੁਭਵ ਹੁੰਦਾ ਹੈ। ਡਾ. ਦੀਵਾਨ ਸਿੰਘ ਜੀ ਵਿਸ਼ੇ ਦੇ ਸਾਰੇ ਪੱਖਾਂ ਨੂੰ ਖੋਲ੍ਹਣ ਲਈ ਇਸ ਨੂੰ ਛੇ ਅੰਗਾਂ ਵਿਚ ਵੰਡ ਕੇ ਜਪੁਜੀ ਦਾ ਅਧਿਐਨ ਕਰਦੇ ਹਨ। ਇਹ ਪੱਖ ਹਨ :

1. ਪਰਮਾਤਮਾ ਦਾ ਸਰੂਪ
2. ਮਨੁੱਖੀ ਆਤਮਾ ਦਾ ਕਰਤੱਵ
3. ਕਰਤੱਵ ਦੀ ਪੂਰਤੀ ਦੇ ਸਾਧਨ
4. ਪਰਮਾਤਮਾ ਦੀ ਅਨੰਤਤਾ ਦਾ ਅਨੁਭਵ
5. ਪੁੱਗੇ ਹੋਏ ਮਨੁੱਖ ਦੀ ਆਤਮਿਕ ਅਵਸਥਾ
6. ਆਤਮਿਕ ਮੰਡਲਾਂ ਦਾ ਵਰਣਨ (ਪੰਜ ਖੰਡ)

ਵਿਸ਼ੇ ਪੱਖੋਂ ਜਪੁਜੀ ਮਨੁੱਖ ਨੂੰ ਪਰਮਸਤਿ (ਪਰਮਾਤਮਾ) ਦੀ ਸੋਝੀ ਦਵਾਉਣ ਵਾਲੀ ਅਨੁਪਮ ਰਚਨਾ ਹੈ। 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ' ਦੇ ਪ੍ਰਵਚਨ ਰਾਹੀਂ ਗੁਰੂ ਜੀ ਦਾ ਸੰਬੋਧਨ ਮਨੁੱਖ ਨੂੰ ਹੈ ਪਰ ਗੱਲ ਪਰਮਾਤਮਾ ਦੀ ਕੀਤੀ ਗਈ ਹੈ। ਸਾਰੀ ਰਚਨਾ ਵਿਚ ਗੱਲ ਵਾਰ-ਵਾਰ ਪਰਮਾਤਮਾ ਦੀ ਕੀਤੀ ਗਈ ਹੈ ਤਾਂ ਜੋ ਮਨੁੱਖ ਦਾ ਧਿਆਨ ਰਚਨਾ ਦੀ ਥਾਂ ਰਚਨਹਾਰ ਵੱਲ ਖਿਚਿਆ ਜਾ ਸਕੇ। ਗੱਲ ਦ੍ਰਿਸ਼ਟੀ ਦੀ ਹੁੰਦੀ ਹੈ ਪਰ ਹੁੰਦੀ ਪਰਮਾਤਮਾ ਦੀ ਸਿਰਜਣਾ ਦੇ ਰੂਪ ਵਿਚ। ਇਸ ਸਿਰਜਣਾ ਵਿਚ ਜੋ ਸਿਰਜਣਹਾਰ ਲੁਪਤ ਹੈ, ਉਸਦੇ ਰਹੱਸ ਨੂੰ ਅਨੁਭੂਤੀ ਦੇ ਪੱਧਰ ਤੇ ਵਿਚਾਰਿਆ ਗਿਆ ਹੈ। ਗੱਲ ਮਨੁੱਖੀ ਰਿਸ਼ਤਿਆਂ ਦੀ ਹੋਈ ਹੈ ਪਰ ਇਹ ਵੀ ਪਰਮਾਤਮਾ ਦੁਆਰਾ ਸ੍ਰਿਸ਼ਟੀ ਦੇ ਸੰਚਾਲਨ ਲਈ ਬਣਾਏ ਗਏ 'ਨਦਰਿ-ਕਰਮ' ਦੇ ਸਿਧਾਂਤ ਦੇ ਪਿਛੋਕੜ ਵਿਚ ਹੋਈ ਹੈ। ਹਰ ਤੁਕ ਵਿਚ ਪਰਮਾਤਮਾ ਦੀ 'ਸਿਫਤ-ਸਲਾਹ' ਹੋਈ ਹੈ। ਮਨੁੱਖ ਦੇ ਸਮਾਜਿਕ, ਰਾਜਨੀਤਿਕ, ਆਰਥਿਕ ਹਾਲਾਤਾਂ ਤੇ ਕੋਈ ਟਿੱਪਣੀ ਨਹੀਂ ਕੀਤੀ ਗਈ ਸਗੋਂ ਮਨੁੱਖ ਦੇ ਪਰਮਾਤਮਾ ਨਾਲ ਰੂਹਾਨੀ ਰਿਸ਼ਤੇ ਦੀ ਗੱਲ ਹੋਈ ਹੈ ਜਿਸ ਦੀ ਸੋਝੀ ਪਾ ਕੇ ਮਨੁੱਖ ਨੇ ਪੂਰਨ-ਪੁਰਖ (ਸਚਿਆਰ) ਬਣ ਕੇ ਪੂਰਨ ਪਰਮੇਸ਼ਰ ਵਿਚ ਅਭੇਦ ਹੋਣਾ ਹੈ। ਪਰਮਾਤਮਾ ਦੇ ਸ਼ਿਵਮ-ਸੁੰਦਰਮ-ਸਤਯਮ ਸਰੂਪ ਨਾਲ ਜੁੜ ਕੇ ਜਦ ਮਨੁੱਖ ਅੰਦਰ ਇਹ ਤਿੰਨੇ ਗੁਣ ਪ੍ਰਕਾਸ਼ਮਾਨ ਹੋ ਜਾਂਦੇ ਹਨ ਤਾਂ ਪਰਮਾਤਮਾ ਦੀ 'ਸਿਫਤ-ਸਲਾਹ' ਤੋਂ ਬਿਨਾਂ ਹੋਰ ਕੁਝ ਬਚਦਾ ਹੀ ਨਹੀਂ ਹੈ। ਇਸੇ ਕਰਕੇ ਡਾ. ਦੀਵਾਨ ਸਿੰਘ ਜੀ ਕਹਿੰਦੇ ਹਨ - "ਮੇਰਾ ਵਿਚਾਰ ਇਹ ਹੈ ਕਿ ਜਪੁਜੀ ਸਾਹਿਬ ਦਾ ਮੁੱਖ ਵਿਸ਼ਾ ਪਰਮਾਤਮਾ ਦੀ ਅਨੰਤਤਾ ਦਾ ਡੂੰਘਾ ਅਨੁਭਵ ਕਰਕੇ ਵਿਸਮਾਦ-ਉਨਮਾਦਿਤ ਹੋ ਜਾਣਾ ਤੇ ਸਿਫਤ-ਸਲਾਹ ਵਿਚ ਲੀਨ ਹੋ ਜਾਣਾ ਹੈ। ਇਸ ਤੋਂ ਵੱਡੀ ਕੋਈ ਭਗਤੀ ਨਹੀਂ ਹੋ ਸਕਦੀ। ਇਸ ਤੋਂ ਵੱਡਾ ਕੋਈ ਨਾਮ ਜਪਣ ਦਾ ਸਾਧਨ ਨਹੀਂ ਹੋ ਸਕਦਾ। ਜਪੁਜੀ ਦਾ ਮੂਲ ਵਿਸ਼ਾ ਇਹੋ ਹੈ ਕਿ ਮਨੁੱਖ ਅਨੰਤ

ਪ੍ਰਭੂ ਦੇ ਧਿਆਨ ਵਿਚ ਏਨਾ ਮਗਨ ਹੋ ਜਾਏ ਕਿ ਹੋਰ ਸਭ ਕੁਝ ਭੁੱਲ ਜਾਏ। ਇਹ ਤਾਂ ਹੀ ਹੋ ਸਕਦਾ ਹੈ ਜੇ ਉਹ ਰੱਬ ਦੀ ਲੀਲ੍ਹਾ ਦਾ ਠੀਕ ਠੀਕ ਅਨੁਭਵ ਕਰੇ। ਗੁਰੂ ਜੀ ਨੇ ਇਸ ਮਹਾਨ ਅਨੁਭਵ ਦੀ ਛੋਹ ਸਾਨੂੰ ਇਸ ਬਾਣੀ ਰਾਹੀਂ ਦਿੱਤੀ ਹੈ।"

### ਅਨੁਭਵਾਂ ਦਾ ਵਿਸਥਾਰ

ਜਪੁਜੀ ਸਾਹਿਬ ਦਾ ਆਰੰਭ ਮੂਲ-ਮੰਤਰ ਨਾਲ ਹੁੰਦਾ ਹੈ ਜਿਸ ਵਿਚ ਪਰਮਾਤਮਾ ਦੇ ਸਰੂਪ ਦਾ ਅਨੁਭਵ ਸੂਤਰਮਈ ਰੂਪ ਵਿਚ ਕੀਤਾ ਗਿਆ ਹੈ। ਪਰਮਾਤਮਾ ਇਕ ਹੈ ਜੋ ਸਦਾ ਸਤਿ ਹੈ ਤੇ ਇਹੀ ਉਸਦਾ ਨਾਮ ਰੂਪ ਹੈ। ਉਹ ਕਰਤਾ ਤੇ ਵਿਧਾਤਾ ਹੁੰਦਾ ਹੋਇਆ ਲਾਸਾਨੀ ਹੈ। ਕੋਈ ਦੂਜਾ ਉਹਦੇ ਜਿਹਾ ਹੋਰ ਨਹੀਂ। ਉਹ ਨਿਰਭੈ ਹੈ, ਨਿਰਵੈਰ ਹੈ, ਦੇਸ-ਕਾਲ ਦੀ ਬੰਦਸ਼ਾਂ ਤੋਂ ਮੁਕਤ ਅਕਾਲ ਮੂਰਤਿ ਹੈ। ਉਹ ਆਪਣਾ ਆਧਾਰ ਆਪ ਹੈ, ਜਨਮ-ਮਰਨ ਦੇ ਦੁੱਖਾਂ ਤੋਂ ਪਰੇ ਤੇ ਉੱਪਰ ਹੈ। ਅਜਿਹੇ ਅਚਰਜ ਗੁਣਾਂ ਦੇ ਧਾਰਨੀ ਪਰਮਾਤਮਾ ਦੀ ਪ੍ਰਾਪਤੀ ਦਾ ਜ਼ਰੀਹਾ ਸਤਿਗੁਰ ਦੀ ਕਿਰਪਾ ਦ੍ਰਿਸ਼ਟੀ (ਪ੍ਰਸਾਦ) ਹੈ। ਇਸ ਮੂਲ-ਮੰਤਰ ਦੀ ਮੂਲ ਇਬਾਰਤ ਇਸ ਪ੍ਰਕਾਰ ਹੈ :

> ੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
> ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਮੂਲ-ਮੰਤਰ ਤੋਂ ਅੱਗੇ 'ਜਪੁ' ਬਾਣੀ ਦਾ ਪ੍ਰਾਰੰਭ ਸ਼ਲੋਕ ਨਾਲ ਹੁੰਦਾ ਹੈ, ਜਿਸ ਵਿਚ ਪਰਮਾਤਮਾ ਦੀ ਹਸਤੀ ਨੂੰ ਸਦਾ ਕਾਇਮ ਰਹਿਣ ਵਾਲਾ ਸੱਚ ਕਿਹਾ ਗਿਆ ਹੈ। ਇਹ ਸੱਚ ਸਮੇਂ ਦੀ ਹੋਂਦ ਤੋਂ ਪਹਿਲਾਂ ਵੀ ਸੀ ਤੇ ਸਰਬ-ਸਮਿਆਂ ਵਿਚ ਵੀ ਹੈ।

ਡਾ. ਰਤਨ ਸਿੰਘ ਜੱਗੀ ਨੇ ਜਪੁਜੀ ਦੀਆਂ ਪਉੜੀਆਂ ਅਤੇ ਸ਼ਲੋਕਾਂ ਨੂੰ ਦਸ ਚੌਕੜੀਆਂ ਵਿਚ ਵੰਡ ਕੇ ਚਾਰ-ਚਾਰ ਪਉੜੀਆਂ ਦੇ ਜੁੱਟ ਬਣਾ ਕੇ ਵਿਆਖਿਆ ਕੀਤੀ ਹੈ। ਪ੍ਰਬੰਧ ਕਾਵਿ ਦੇ ਨਜ਼ਰੀਏ ਤੋਂ ਭਾਵੇਂ ਜਪੁਜੀ ਦੀਆਂ ਕਈ ਪਉੜੀਆਂ ਚਾਰ-ਚਾਰ ਜੁੱਟਾਂ ਵਿਚ ਆਈਆਂ ਹਨ ਪਰ ਅਨੁਭਵ ਦੇ ਪੱਖੋਂ ਜਪੁਜੀ ਦੀ ਬਾਣੀ ਇਕ ਨਿਰੰਤਰ ਵਿਕਾਸ ਵਿਚ ਅੱਗੇ ਵਧਦੀ ਹੈ। ਪਹਿਲੀ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਪਰਮਾਤਮਾ ਦੇ ਮਿਲਾਪ ਲਈ ਮਨੁੱਖ ਦੁਆਰਾ ਅਪਣਾਈਆਂ ਜਾਂਦੀਆਂ ਅਨੇਕਾਂ ਮਨਮਤੀ ਜੁਗਤਾਂ ਦਾ ਬਿਆਨ ਕਰਦੇ ਹੋਏ ਅਸਲੀਅਤ ਇਹ ਸਾਹਮਣੇ ਲਿਆਉਂਦੇ ਹਨ ਕਿ ਪਰਮਾਤਮਾ ਦੇ ਮਿਲਾਪ ਦਾ ਸਾਧਨ ਕੇਵਲ ਉਸ ਦੇ ਹੁਕਮ ਦੀ ਪਛਾਣ ਵਿਚ ਹੈ। ਜਿਸ ਜਗਿਆਸੂ ਨੇ ਹੁਕਮ ਪਛਾਣ ਲਿਆ, ਉਸਨੇ ਸੰਸਾਰ ਦੀ ਪਦਾਰਥਵਾਦੀ ਦੌੜ ਵਿਚ 'ਕੂੜਿਆਰ' ਬਣਨ ਦੀ ਬਜਾਇ 'ਸਚਿਆਰ' ਬਣਨ ਦਾ ਸਾਧਨ ਤੇ ਮਾਰਗ ਲੱਭ ਲਿਆ। ਸਚਿਆਰ ਪਦ ਤਦ ਹੀ ਪ੍ਰਾਪਤ ਹੁੰਦਾ ਹੈ ਜਦੋਂ ਜਗਿਆਸੂ ਪਰਮਾਤਮਾ ਰੂਪੀ ਸੱਚ ਵਿਚ ਸਮਾ ਜਾਂਦਾ ਹੈ। ਦੂਜੀ ਪਉੜੀ ਵਿਚ ਇਹ ਸਪਸ਼ਟ ਕੀਤਾ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਦਾ ਇਹ ਸਾਧਨ (ਹੁਕਮ ਰਜਾਈ ਚਲਣਾ) ਪਰਮਾਤਮਾ ਨੇ ਖ਼ੁਦ ਹੀ ਸਿਰਜਿਆ ਹੈ। ਹੁਕਮ ਜਿਸ ਰਾਹੀਂ ਸ੍ਰਿਸ਼ਟੀ ਦੀ ਰਚਨਾ ਹੋਈ ਹੈ, ਜਦ ਜੀਵ ਉਸ ਨੂੰ ਪਛਾਣ ਲੈਂਦਾ ਹੈ ਤਾਂ ਉਸਦੀ ਹਉਮੈ ਜਾਂ ਅਗਿਆਨਤਾ ਦਾ ਨਾਸ਼ ਹੋ ਜਾਂਦਾ ਹੈ।

ਤੀਜੀ ਤੋਂ ਸਤਵੀਂ ਤੱਕ ਦੀਆਂ ਪੰਜ ਪਉੜੀਆਂ ਪਰਮਾਤਮਾ ਦੀ ਸਿਫ਼ਤ-ਸਲਾਹ ਕਰਦੀਆਂ ਹਨ। ਅਣਗਿਣਤ ਲੋਕ ਅਣਗਿਣਤ ਢੰਗਾਂ ਨਾਲ ਪਰਮਾਤਮਾ ਦੀ ਉਪਮਾ ਕਰ ਰਹੇ ਹਨ ਪਰ ਉਸਦੀ ਪੂਰੀ ਉਪਮਾ ਬਿਆਨ ਕਰ ਸਕਣਾ ਅਸੰਭਵ ਹੈ। ਜੋ ਵੀ ਦਾਤਾਂ ਮਨੁੱਖ ਨੂੰ ਮਿਲੀਆਂ ਹੋਈਆਂ ਹਨ ਸਭ ਮਾਲਕ ਦੀ ਬਖਸ਼ਿਸ਼ ਸਦਕਾ ਹਨ। ਇਹਨਾਂ ਦਾਤਾਂ ਵਿਚੋਂ ਕੋਈ ਦਾਤ ਉਸ ਦੇ ਭੇਟ ਕਰਕੇ ਅਸੀਂ ਮਾਲਕ ਨੂੰ ਪ੍ਰਸੰਨ ਨਹੀਂ ਕਰ ਸਕਦੇ। ਉਸ ਦੀ ਪ੍ਰਸੰਨਤਾ ਦਾ ਸਾਧਨ ਉਸ ਦੇ ਭਾਣੇ ਨੂੰ ਪ੍ਰਵਾਨ ਕਰਨਾ ਹੈ। ਪਰਮਾਤਮਾ ਕਿਸੇ ਦੂਜੇ ਦੁਆਰਾ ਸਿਰਜਿਆ ਜਾਂ ਥਾਪਿਆ ਨਹੀਂ ਗਿਆ ਤੇ ਨਾ ਹੀ ਉਸਦੇ ਹੁਕਮ ਦੀ ਪਛਾਣ ਤੋਂ ਬਿਨਾ ਉਸ ਦੀ ਪ੍ਰਾਪਤੀ ਹੋ ਸਕਦੀ ਹੈ। ਪਰਮਾਤਮਾ ਦਾ ਬੋਧ ਗੁਰਮੁਖਾਂ ਰਾਹੀਂ ਹੁੰਦਾ ਹੈ

ਕਿਉਂਕਿ ਗੁਰਮੁਖ ਨਾਦ ਵੀ ਹੈ, ਵੇਦ ਵੀ ਹੈ ਅਤੇ ਗੁਰਮੁਖਾਂ ਦੇ ਹਿਰਦੇ ਵਿਚ ਪ੍ਰਭੂ ਸਮਾਇਆ ਹੁੰਦਾ ਹੈ। ਤੀਰਥਾਂ ਦੇ ਇਸ਼ਨਾਨ ਵਰਗੇ ਸਾਧਨ ਪ੍ਰਭੂ ਨੂੰ ਪ੍ਰਵਾਨ ਨਹੀਂ। ਇਵੇਂ ਹੀ ਮਨੁੱਖ ਭਾਵੇਂ ਲੰਮੀ ਉਮਰ, ਮਾਣ-ਵਡਿਆਈ ਆਦਿ ਦੀ ਕਾਮਨਾ ਕਰਦੇ ਹਨ ਪਰ ਪ੍ਰਭੂ ਦੀ ਬਖਸ਼ਿਸ਼ ਤੋਂ ਬਿਨਾਂ ਇਹਨਾਂ ਦਾ ਕੌਡੀ ਮੁੱਲ ਨਹੀਂ। ਲੋੜ ਉਸ ਦੀ ਦਇਆ-ਮਿਹਰ ਦੇ ਪਾਤਰ ਬਣਨ ਦੀ ਹੈ।

8ਵੀਂ ਤੋਂ 11ਵੀਂ ਤਕ ਚਾਰ ਪਉੜੀਆਂ ਵਿਚ ਪਰਮਾਤਮਾ ਦੇ ਨਾਮ ਨਾਲ ਲਿਵ ਜੋੜਨ ਨਾਲ ਪ੍ਰਾਪਤ ਹੋਣ ਵਾਲੇ ਅਨੇਕਾਂ ਅਲੌਕਿਕ ਗੁਣਾਂ ਦਾ ਬਿਆਨ ਹੈ। ਇਸ ਤੋਂ ਅੱਗੇ 12-16 ਚਾਰ ਪਉੜੀਆਂ ਵਿਚ ਨਾਮ ਵਿਚ ਲੀਨ ਹੋਏ ਸਾਧਕ ਦੀ ਵਿਸਮਾਦੀ ਅਵਸਥਾ ਬਿਆਨ ਕੀਤੀ ਗਈ ਹੈ। ਸਾਧਨਾ ਦਾ ਮਾਰਗ ਗੁਰੂ ਭਗਤੀ, ਨਾਮ ਭਗਤੀ ਹੈ ਅਤੇ ਉਦੇਸ਼ ਜਾਂ ਪ੍ਰਾਪਤੀ ਪਰਮਾਤਮਾ ਹੈ। 16-19 ਚਾਰ ਪਉੜੀਆਂ ਵਿਚ ਸ੍ਰਿਸ਼ਟੀ ਦੀ ਅਨੰਤਤਾ ਦਾ ਉਲੇਖ ਹੈ ਤੇ ਹਰ ਪਉੜੀ ਦੇ ਅੰਤ ਵਿਚ 'ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥' ਕਹਿ ਕੇ ਉਸ ਦੀ ਅਨੰਤਤਾ ਤੇ ਬੇਅੰਤਾ ਅੱਗੇ ਸਿਰ ਝੁਕਾਇਆ ਹੈ। 20ਵੀਂ ਪਉੜੀ ਵਿਚ ਮਨ-ਆਤਮਾ ਦੀਆਂ ਮੈਲਾਂ ਧੋਣ ਦਾ ਸਾਧਨ ਸਿਰਜਣਹਾਰੇ ਦਾ ਸੱਚਾ ਨਾਮ ਦੱਸ ਕੇ ਨਾਮ ਤੇ ਨਾਮੀ ਦੋਹਾਂ ਦੀ ਉਪਮਾ ਕੀਤੀ ਹੈ। 21ਵੀਂ ਪਉੜੀ ਵਿਚ ਪਰਮਾਤਮਾ ਨੂੰ ਅਨੰਤ ਗੁਣਾਂ ਦਾ ਭੰਡਾਰ ਦੱਸਿਆ ਹੈ। ਜਦ ਤੱਕ ਜੀਵ ਇਹ ਗੁਣ ਧਾਰਨ ਨਹੀਂ ਕਰਦਾ, ਤਦ ਤਕ ਸੱਚੀ ਭਗਤੀ ਨਹੀਂ ਹੋ ਸਕਦੀ। ਪਰਮਾਤਮਾ ਸਦਾ 'ਸਤਿ ਸੁਹਾਣੁ ਸਦਾ ਮਨ ਚਾਉ' ਵਾਲਾ ਹੈ। ਉਹ ਆਪਣੀ ਮੌਜ ਨਾਲ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। ਉਸਨੇ ਇਹ ਰਚਨਾ ਕਦੋਂ ਕੀਤੀ, ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ, ਇਹ ਉਹੀ ਜਾਣਦਾ ਹੈ। ਇਵੇਂ ਸ੍ਰਿਸ਼ਟੀ ਦੇ ਰਚਨਾ ਬਾਰੇ ਮਨੁੱਖ ਵੱਲੋਂ ਲਾਏ ਗਏ ਅਨੁਮਾਨ ਸਭ ਅਕਲੀ ਭੁਲੇਖੇ ਹਨ। ਸਿਰਜਣਾ 'ਕਾਲ' ਵਿਚ ਹੈ ਪਰ ਕਰਤਾ 'ਅਕਾਲ' ਹੈ। ਜਦ ਸਿਰਜਣਾ ਨਹੀਂ ਸੀ ਤਾਂ ਸਿਰਫ਼ ਸਿਰਜਣਹਾਰ ਸੀ। ਇਸੇ ਕਰਕੇ ਦੂਜਾ ਕੋਈ ਇਸਦੇ ਰਚੇ ਜਾਣ ਬਾਰੇ ਕੁਝ ਨਹੀਂ ਕਹਿ ਸਕਦਾ। 22ਵੀਂ ਪਉੜੀ ਵਿਚ ਸ੍ਰਿਸ਼ਟੀ ਦੀ ਵਿਸ਼ਾਲਤਾ ਬਾਰੇ ਗੱਲ ਕਰਦੇ ਹੋਏ ਗੁਰੂ ਜੀ ਵੱਖ-ਵੱਖ ਧਰਮਾਂ ਦੇ ਦ੍ਰਿਸ਼ਟੀਕੋਣ ਸਾਹਮਣੇ ਲਿਆ ਕੇ ਗੱਲ ਇਥੇ ਮੁਕਾਉਂਦੇ ਹਨ ਕਿ ਅਸੀਮ ਪ੍ਰਭੂ ਦੀ ਸਿਰਜੀ ਹੋਈ ਸ੍ਰਿਸ਼ਟੀ ਵੀ ਅਸੀਮ ਹੈ। ਮਾਨਵੀ ਸੋਚ ਇਸ ਬਾਰੇ ਕੋਈ ਟਿੱਪਣੀ ਕਰਕੇ ਵੱਡਾ ਨਹੀਂ ਅਖਵਾ ਸਕਦੀ ਕਿਉਂਕਿ 'ਨਾਨਕ ਵਡਾ ਆਖੀਐ ਆਪੇ ਜਾਣੈ ਆਪੁ' ਹੈ।

23-25 ਤਕ ਦੀਆਂ ਪਉੜੀਆਂ ਵਿਚ ਫਿਰ ਪ੍ਰਭੂ ਦੀ ਮਹਿਮਾ ਬਿਆਨ ਹੋਈ ਹੈ। ਨਦੀਆਂ ਸਮੁੰਦਰ ਵਿਚ ਸਮਾ ਕੇ ਸਮੁੰਦਰ ਹੋ ਜਾਂਦੀਆਂ ਹਨ ਪਰ ਸਮੁੰਦਰ ਦੀ ਪੂਰਨ ਵਡਿਆਈ ਉਹ ਬਿਆਨ ਨਹੀਂ ਕਰ ਸਕਦੀਆਂ। ਇਸੇ ਤਰ੍ਹਾਂ ਪ੍ਰਭੂ ਦੇ ਭਗਤ ਪ੍ਰਭੂ ਵਿਚ ਸਮਾ ਕੇ ਪ੍ਰਭੂ ਦਾ ਰੂਪ ਹੋ ਜਾਂਦੇ ਹਨ ਪਰ ਪ੍ਰਭੂ ਦੀ ਮਹਿਮਾ ਉਹ ਵੀ ਬਿਆਨ ਨਹੀਂ ਕਰ ਸਕਦੇ। ਪ੍ਰਭੂ ਦੇ ਗੁਣ ਕਰਮ ਵਰਣਨ ਤੋਂ ਬਾਹਰ ਹਨ। ਅਨੇਕਾਂ ਲੋਕ ਉਸਦਾ ਅੰਤ ਪਾਉਣ ਦਾ ਯਤਨ ਕਰਦੇ ਰਹੇ ਪਰ ਕੋਈ ਉਸ ਦਾ ਅੰਤ ਨਹੀਂ ਪਾ ਸਕਿਆ। ਅਸਲੀ ਗੱਲ ਤਾਂ ਇਹ ਹੈ ਕਿ ਪਰਮਾਤਮਾ ਦੀ ਵਡਿਆਈ ਉਹੀ ਜਾਣ ਸਕਦਾ ਹੈ ਜੋ ਪਰਮਾਤਮਾ ਜਿਡਾ ਵੱਡਾ ਹੋਵੇ ਕਿਉਂਕਿ 'ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥' 26-27 'ਅਮੁੱਲ' ਅਤੇ 'ਸੋਦਰ' ਦੀਆਂ ਪਉੜੀਆਂ ਵਿਸਮਾਦ ਦਾ ਇਕ ਅਦੁੱਤੀ ਪ੍ਰਗਟਾ ਹਨ, ਜਿਸ ਵਿਚੋਂ ਰਹੱਸਵਾਦੀ ਅਨੁਭਵ ਦੇ ਦਿੱਗ-ਦਰਸ਼ਨ ਹੁੰਦੇ ਹਨ। ਪ੍ਰਭੂ ਦੇ ਨਿਵਾਸ-ਸਥਾਨ ਤੇ ਅਨੰਤ ਪ੍ਰਕਾਰ ਦੇ ਨਾਦ ਗੂੰਜ ਰਹੇ ਹਨ। ਜਗਿਆਸੂ ਰੂਹਾਂ ਨੂੰ ਇਥੇ ਪਹੁੰਚ ਕੇ ਸਾਰੀ ਸ੍ਰਿਸ਼ਟੀ ਇਕ ਕਿਤਾਬ ਵਾਂਗ ਖੁਲ੍ਹੀ ਅਤੇ ਪਰਮਾਤਮਾ ਦੇ ਹੁਕਮ ਵਿਚ ਪਰੋਈ ਨਜ਼ਰ ਆਉਂਦੀ ਹੈ। ਸਾਰੇ ਦੇਵੀ-ਦੇਵਤੇ, ਪੰਜੇ ਤੱਤ, ਧਰਮਰਾਜ, ਰਿਸ਼ੀ-ਮੁਨੀ, ਜਪੀ-ਤਪੀ, ਗਿਆਨੀ-ਧਿਆਨੀ ਹੀ ਨਹੀਂ ਸਗੋਂ ਸਾਰੇ ਖੰਡ-ਬ੍ਰਹਿਮੰਡ ਪ੍ਰਭੂ ਦੇ ਹੁਕਮ ਅੰਦਰ ਆਪੋ ਆਪਣੇ ਕਾਰਜ ਕਰਦੇ ਵਿਖਾਈ ਦਿੰਦੇ ਹਨ। ਵਿਚਾਰਨ ਵਾਲੀ ਗੱਲ ਇਹ ਹੈ :-

ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥

28-31 ਤੱਕ ਚਾਰ ਪਉੜੀਆਂ ਜੋਗੀਆਂ ਨੂੰ ਸੰਬੋਧਿਤ ਹਨ। ਜੋਗੀ ਪਰਮਾਤਮਾ ਦੇ ਮਿਲਾਪ ਲਈ ਅਨੇਕ ਭੇਖ ਧਾਰਦੇ ਹਨ ਅਤੇ ਅਨੇਕਾਂ ਬਾਹਰਮੁਖੀ ਸਾਧਨਾਂ ਦੀ ਵਰਤੋਂ ਕਰਦੇ ਹਨ। ਇਹਨਾਂ ਸਭਨਾਂ ਨੂੰ ਗੁਰੂ ਜੀ ਰੱਦ ਕਰਦੇ ਹੋਏ ਅੰਤਰਮੁਖੀ ਸਾਧਨਾਂ ਦਾ ਉਪਦੇਸ ਦਿੰਦੇ ਹਨ ਜੋ 32ਵੀਂ ਪਉੜੀ ਵਿਚ ਸਪਸ਼ਟ ਕੀਤਾ ਗਿਆ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਦਾ ਅਸਲ ਸਾਧਨ ਪ੍ਰਭੂ ਦੇ ਸੱਚੇ ਨਾਮ ਦਾ ਸਿਮਰਨ ਹੈ। 33ਵੀਂ ਪਉੜੀ ਸਪਸ਼ਟ ਕਰਦੀ ਹੈ ਕਿ ਮਨੁੱਖ ਆਪਣੇ ਯਤਨ ਅਤੇ ਮਰਜ਼ੀ ਨਾਲ ਕੁਝ ਵੀ ਨਹੀਂ ਕਰ ਸਕਦਾ। ਜੋ ਕੁਝ ਹੋ ਰਿਹਾ ਹੈ, ਉਹ ਪ੍ਰਭੂ ਦੀ ਰਜ਼ਾ ਅਨੁਸਾਰ ਹੋ ਰਿਹਾ ਹੈ। 34ਵੀਂ ਪਉੜੀ ਵਿਚ ਪਰਮਾਤਮਾ ਦੁਆਰਾ ਥਾਪੇ ਗਏ ਕਰਮ ਅਤੇ ਫਲ ਦੇ ਕਾਨੂੰਨ ਦਾ ਵਰਣਨ ਹੈ।

35-37 ਤੱਕ ਤਿੰਨ ਪਉੜੀਆਂ ਵਿਚ ਰੂਹਾਨੀ ਮੰਡਲਾਂ ਦਾ ਉਲੇਖ ਹੈ, ਜਿਨ੍ਹਾਂ ਨੂੰ ਪੰਜ ਖੰਡ ਕਹਿ ਕੇ ਬਿਆਨ ਕੀਤਾ ਹੈ। ਡਾ. ਤਾਰਨ ਸਿੰਘ ਨੇ ਇਹਨਾਂ ਪੰਜਾਂ ਖੰਡਾਂ ਨੂੰ ਸੂਫ਼ੀਆਂ ਦੀਆਂ ਪੰਜਾਂ ਮੰਜ਼ਲਾਂ ਦੇ ਬਰਾਬਰ ਮੰਨਿਆ ਹੈ ਪਰ ਇਹ ਖੰਡ ਸਥੂਲ, ਸੂਖਮ, ਮਾਨਸਿਕ ਅਤੇ ਨਿਰੋਲ ਰੂਹਾਨੀ ਅਨੁਭਵ ਦੇ ਦ੍ਰਿਸ਼ ਹਨ। 'ਧਰਮ-ਖੰਡ' ਵਿਚ ਧਰਤੀ ਧਰਮਸਾਲ ਦਾ ਉਲੇਖ ਕੀਤਾ ਗਿਆ ਹੈ, ਜਿਸ ਵਿਚ ਕਰਮ ਅਤੇ ਫਲ ਦਾ ਨਿਯਮ ਪ੍ਰਧਾਨ ਹੈ। ਇਹ ਪੂਰਨ ਇਨਸਾਫ਼ ਦਾ ਦੇਸ਼ ਹੈ ਜਿਸ ਵਿਚ ਜੋ ਕੁਝ ਮਿਲਦਾ ਹੈ, ਆਪਣੇ ਉੱਦਮ ਜਾਂ ਯਤਨ ਅਨੁਸਾਰ ਮਿਲਦਾ ਹੈ। ਕਰਮਾਂ ਵਿਚੋਂ ਤਕਦੀਰ ਜਨਮ ਲੈਂਦੀ ਹੈ ਅਤੇ ਤਕਦੀਰ ਅਟੱਲ ਹੈ। 'ਗਿਆਨ ਖੰਡ' ਵਿਚ ਪਹੁੰਚ ਕੇ ਅਨੰਤ ਤੱਤਾਂ, ਦੇਵੀ-ਦੇਵਤਿਆਂ, ਕਰਮ-ਭੂਮੀਆਂ, ਪਰਬਤਾਂ, ਸੂਰਜਾਂ, ਦੇਸਾਂ, ਮੰਡਲਾਂ, ਸਮੁੰਦਰਾਂ ਵਿਚੋਂ ਨਿਕਲਣ ਵਾਲੇ ਰਤਨਾਂ, ਅਨੰਤ ਖਾਣੀਆਂ, ਬਾਣੀਆਂ, ਨਿਰਮਲ ਬਿਰਤੀਆਂ ਵਾਲੀਆਂ ਆਤਮਾਵਾਂ ਅਤੇ ਪ੍ਰਭੂ ਦੇ ਸੇਵਕਾਂ ਦਾ ਗਿਆਨ ਹੁੰਦਾ ਹੈ। 'ਸਰਮ ਖੰਡ' ਵਿਚ ਪਹੁੰਚ ਕੇ ਅਨੇਕਾਂ ਸੂਖਮ ਮਾਨਸਿਕ ਮੰਡਲਾਂ ਦਾ ਗਿਆਨ ਹੁੰਦਾ ਹੈ। 'ਕਰਮ-ਖੰਡ' ਵਿਚ ਪਹੁੰਚ ਕੇ ਆਤਮਾ ਨਾ ਸਿਰਫ਼ ਹਰ ਤਰ੍ਹਾਂ ਦੇ ਕਰਮਾਂ ਅਤੇ ਸੰਸਕਾਰਾਂ ਤੋਂ ਸਗੋਂ ਜਨਮ-ਮਰਨ ਦੇ ਚੱਕਰ ਤੋਂ ਵੀ ਆਜ਼ਾਦ ਹੋ ਜਾਂਦੀ ਹੈ। ਫਿਰ ਇਸ ਆਤਮਾ ਨੂੰ ਨਾ ਮਾਇਆ ਠੱਗ ਸਕਦੀ ਹੈ ਅਤੇ ਨਾ ਹੀ ਕਾਲ ਸਤਾ ਸਕਦਾ ਹੈ। ਕਰਮ ਖੰਡ ਦੇ ਨਿਵਾਸੀ ਮਾਇਆ ਦੀ ਹੱਦ ਲੰਘ ਚੁੱਕੇ ਸੱਚੇ ਭਗਤ ਵੀ ਹੁੰਦੇ ਹਨ। ਸੱਚ-ਖੰਡ ਪ੍ਰਭੂ ਦਾ ਨਿਵਾਸ-ਸਥਾਨ ਹੈ। ਇਥੇ ਪਹੁੰਚ ਕੇ ਅਨੰਤ ਖੰਡਾਂ, ਮੰਡਲਾਂ, ਬ੍ਰਹਿਮੰਡਾਂ ਦੀ ਸੋਝੀ ਹੁੰਦੀ ਹੈ। ਇਸ ਖੰਡ ਬਾਰੇ ਕੁਝ ਕਹਿਣਾ ਲੋਹਾ ਚਬਣ ਦੇ ਤੁੱਲ ਹੈ। ਇਥੇ ਪਰਮਾਤਮਾ ਵਿਗਾਸ ਵਿਚ ਬਖਸ਼ਿਸ਼ਾਂ ਦੇ ਖਜ਼ਾਨੇ ਲੁਟਾ ਰਿਹਾ ਹੈ :

ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥

ਪਰਮਾਰਥੀ ਜੀਵ ਰੂਹਾਨੀ ਅਭਿਆਸ ਰਾਹੀਂ ਸਥੂਲ ਜਗਤ (ਧਰਮ-ਖੰਡ) ਨੂੰ ਪਾਰ ਕਰਕੇ ਸੂਖਮ ਮੰਡਲ (ਗਿਆਨ ਖੰਡ, ਸਰਮ ਖੰਡ) ਵਿਚ ਪ੍ਰਵੇਸ਼ ਕਰਦਾ ਹੈ ਤੇ ਫਿਰ ਨਿਰੋਲ ਰੂਹਾਨੀ ਮੰਡਲ (ਕਰਮ ਖੰਡ) ਤੇ ਫਿਰ ਉਸ ਤੋਂ ਪਾਰ ਪਰਮ ਚੇਤਨ ਮੰਡਲ (ਸੱਚ-ਖੰਡ) ਵਿਚ ਪ੍ਰਵੇਸ਼ ਕਰਦਾ ਹੈ। ਇਥੇ ਪਹੁੰਚ ਕੇ ਹੀ ਸ੍ਰਿਸ਼ਟੀ ਤੇ ਜੀਵਨ ਦੀ ਬੁਝਾਰਤ ਦੀ ਪੂਰੀ ਸੋਝੀ ਆਉਂਦੀ ਹੈ। ਇਹ ਸਚਿਆਰ ਬਣਨ ਦੀ ਅੰਤਿਮ ਮੰਜ਼ਲ ਹੈ, ਇਥੇ ਜੀਵਨ ਖੰਡਾਂ ਵਿਚ ਵੰਡਿਆ ਨਜ਼ਰ ਨਹੀਂ ਆਉਂਦਾ, ਸਗੋਂ ਸਿਰਜਣਾ ਦੀ ਸਮੁੱਚਤਾ ਨਜ਼ਰ ਆਉਂਦੀ ਹੈ।

38ਵੀਂ ਪਉੜੀ ਵਿਚ ਉਸ ਸਾਰੀ ਰੂਹਾਨੀ ਸਾਧਨਾ ਦਾ ਖੁਲਾਸਾ ਕੀਤਾ ਗਿਆ ਹੈ ਜਿਸ ਦੁਆਰਾ ਆਤਮਾ ਪਰਮਾਤਮਾ ਤੋਂ ਆਪਣੀ ਅਨੰਤ ਕਾਲ ਦੀ ਜੁਦਾਈ ਨੂੰ ਖ਼ਤਮ ਕਰਕੇ ਸਦੀਵੀ ਮਿਲਾਪ ਪ੍ਰਾਪਤ ਕਰਦੀ ਹੈ। ਮਿਲਾਪ ਦਾ ਇਹ ਸੁਭਾਗ ਪਰਮਾਤਮਾ ਦੇ ਨਾਮ ਸਿਮਰਨ ਰਾਹੀਂ ਪ੍ਰਾਪਤ ਹੁੰਦਾ ਹੈ। ਨਾਲ ਹੀ ਇਹ ਵੀ ਸਪਸ਼ਟ ਕੀਤਾ ਹੈ ਕਿ ਨਾਮ-ਅਭਿਆਸ ਕਮਾਈ ਉਹੀ ਜੀਵ ਕਰ ਸਕਦਾ ਹੈ ਜਿਸ ਉੱਪਰ

ਅਕਾਲ ਪੁਰਖ ਦੀ ਰਹਿਮਤ ਹੁੰਦੀ ਹੈ। ਪਰਮਾਰਥੀ ਜੀਵਨ ਦਾ ਪ੍ਰਾਰੰਭ ਜਪੁਜੀ ਦੀ ਪਹਿਲੀ ਪਉੜੀ ਵਿਚ ਹੁਕਮ ਦੀ ਪਛਾਣ ਜਾਂ 'ਹੁਕਮ ਰਜਾਈ ਚਲਣਾ' ਤੋਂ ਸ਼ੁਰੂ ਹੋਇਆ ਸੀ ਅਤੇ ਇਸ ਅੰਤਲੀ ਪਉੜੀ ਵਿਚ ਗੱਲ ਪਰਮਾਤਮਾ ਦੀ ਦਇਆ-ਮਿਹਰ ਤੇ ਮੁਕਦੀ ਹੈ। ਹੁਕਮ ਤੇ ਦਇਆ ਇੱਕੋ ਸਿੱਕੇ ਦੇ ਦੋ ਪਹਿਲੂ ਹਨ, ਕਿਉਂਕਿ ਹੁਕਮ ਦੀ ਪਛਾਣ ਵਿਚ ਹੀ ਦਇਆ ਨਿਹਤ ਹੈ। ਪਉੜੀ ਦੇ ਅੰਤ ਵਿਚ ਕਿਹਾ ਗਿਆ ਹੈ :

"ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥"

ਜਪੁਜੀ ਦੇ ਅੰਤਲੇ ਸ਼ਲੋਕ ਵਿਚ ਸਾਰੇ ਪਰਮਾਰਥੀ ਅਨੁਭਵ ਦਾ ਨਿਚੋੜ ਇਹ ਕੱਢਿਆ ਗਿਆ ਹੈ ਕਿ ਪਰਮਾਤਮਾ ਦੀ ਸਿਰਜੀ ਹੋਈ ਇਹ ਸ੍ਰਿਸ਼ਟੀ ਕਰਮ ਅਤੇ ਫਲ ਦੇ ਨਿਯਮ ਅਨੁਸਾਰ ਚਲ ਰਹੀ ਹੈ। ਇਥੇ ਹਰ ਜੀਵ ਨੂੰ ਕਰਮ ਭੋਗਣਾ ਪੈਂਦਾ ਹੈ। ਜੋ ਜਗਿਆਸ ਰੂਹਾਂ ਇਸ ਧਰਤੀ ਧਰਮਸਾਲ ਵਿਚ ਨਾਮ ਅਭਿਆਸ ਕਮਾਈ ਰਾਹੀਂ ਸੱਚਾ ਧਰਮ ਕਮਾਉਂਦੀਆਂ ਹਨ, ਉਹ ਨਿਹਕਰਮੀ ਹੋ ਕੇ ਆਵਾਗਵਨ ਦੇ ਬੰਧਨ ਖ਼ਤਮ ਕਰ ਲੈਂਦੀਆਂ ਹਨ। ਇਹ ਨਿਰਮਲ ਰੂਹਾਂ ਪਰਮਾਤਮਾ ਦੇ ਦਰ-ਘਰ ਦਾ ਮਾਣ ਪ੍ਰਾਪਤ ਕਰ ਲੈਂਦੀਆਂ ਹਨ। ਇਹੀ ਸਚਿਆਰ ਪੁਰਸ਼ ਹਨ ਜੋ ਆਪ ਵੀ ਇਸ ਭਵ-ਸਾਗਰ ਤੋਂ ਤਰ ਜਾਂਦੇ ਹਨ ਅਤੇ ਦੂਜਿਆਂ ਨੂੰ ਵੀ ਪਾਰ ਲੰਘਣ ਦੀ ਪ੍ਰੇਰਨਾ ਦੇ ਜਾਂਦੇ ਹਨ :

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥

## ਪਰਮਾਰਥੀ ਜੀਵਨ ਦੀ ਹਰ ਜਗਿਆਸਾ ਦਾ ਉੱਤਰ

ਜਪੁਜੀ ਸਾਹਿਬ ਜਿਥੇ ਨਿਤਨੇਮ ਦੀ ਬਾਣੀ ਹੋਣ ਕਰਕੇ ਰੋਜ਼ਾਨਾ ਪੜ੍ਹਨ/ਗਾਉਣ ਦੀ ਬਾਣੀ ਹੈ, ਉਥੇ ਡੂੰਘੀ ਵਿਚਾਰ ਵਾਲੀ ਬਾਣੀ ਹੈ। ਇਸ ਵਿਚ ਮਾਨਵੀ ਜੀਵਨ ਦੀ ਹਰ ਜਗਿਆਸਾ ਦਾ ਉੱਤਰ ਦਿੱਤਾ ਗਿਆ ਹੈ। ਜੀਵਨ ਸੱਚ ਨੂੰ ਪ੍ਰਾਪਤ ਕਰਨ ਲਈ ਇਕ ਸੰਪੂਰਨ ਜੀਵਨ-ਜਾਂਚ ਦਾ ਖ਼ਾਕਾ ਉਲੀਕਿਆ ਗਿਆ ਹੈ। ਇਸੇ ਕਰਕੇ ਪ੍ਰੋ. ਰਾਮ ਸਿੰਘ ਜੀ ਜਪੁਜੀ ਨੂੰ ਜ਼ਿੰਦਗੀ ਦੇ ਬੁਨਿਆਦੀ ਮਸਲਿਆਂ ਨੂੰ ਪੇਸ਼ ਕਰਨ ਵਾਲੀ ਅਤਿਅੰਤ ਗੰਭੀਰ ਰਚਨਾ ਮੰਨਦੇ ਹਨ ਜੋ ਹਰ ਮਸਲੇ ਨੂੰ ਉਭਾਰਦੀ ਵੀ ਹੈ ਅਤੇ ਫਿਰ ਸਮਾਧਾਨ ਵੀ ਪੇਸ਼ ਕਰਦੀ ਹੈ। ਮਨੁੱਖੀ ਜੀਵਨ ਦੇ ਬੁਨਿਆਦੀ ਮਸਲੇ ਤਿੰਨ ਹਨ ਜਿਨ੍ਹਾਂ ਪ੍ਰਤੀ ਜਾਣਨ ਦੀ ਜਗਿਆਸਾ ਹਰ ਮਨੁੱਖ ਵਿਚ ਹੈ :

(1) ਸ੍ਰਿਸ਼ਟੀ ਕੀ ਹੈ ?
(2) ਮਨੁੱਖਾ ਜੀਵਨ ਦਾ ਸ੍ਰਿਸ਼ਟੀ ਨਾਲ ਕੀ ਸੰਬੰਧ ਹੈ ?
(3) ਜੀਵਨ ਜਿਊਣ ਦੀ ਸਫ਼ਲ ਜੁਗਤ ਕੀ ਹੈ ?

ਗੁਰੂ ਸਾਹਿਬ ਜੀ ਨੇ ਇਨ੍ਹਾਂ ਤਿੰਨਾਂ ਮੁੱਦਿਆਂ ਉੱਪਰ ਬਹੁਤ ਹੀ ਸਪਸ਼ਟ ਅਤੇ ਸੰਖੇਪ ਚਰਚਾ ਕੀਤੀ ਹੈ। ਜਪੁਜੀ ਦੀ ਬਾਣੀ ਇਸ ਬੁਝਾਰਤ ਉਪਰੋਂ ਪਰਦਾ ਹਟਾਉਂਦੀ ਹੈ ਕਿ ਸ੍ਰਿਸ਼ਟੀ ਕੀ ਹੈ, ਇਸ ਨੂੰ ਕਿਸਨੇ, ਕਿਉਂ ਤੇ ਕਿਵੇਂ ਸਿਰਜਿਆ ਹੈ। ਵੱਖ-ਵੱਖ ਪਉੜੀਆਂ ਵਿਚ ਇਹ ਗੱਲ ਸਪਸ਼ਟ ਹੋਈ ਹੈ ਕਿ ਸ੍ਰਿਸ਼ਟੀ ਦੀ ਰਚਨਾ ਪਰਮਾਤਮਾ ਦੀ ਇੱਛਾ, ਮੌਜ ਜਾਂ ਭਾਣੇ ਦੀ ਖੇਡ ਹੈ। ਕਰਤਾ ਆਪਣੀ ਮੌਜ ਅਤੇ ਆਪਣੇ ਨਾਮ ਦੁਆਰਾ ਰਚਨਾ ਨੂੰ ਰਚ ਕੇ ਉਸ ਦੇ ਕਣ-ਕਣ ਵਿਚ ਸਮਾ ਗਿਆ ਹੈ। ਜਿਸ ਕਰਤਾ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਓਹੀ ਇਸ ਦੀ ਪ੍ਰਤਿਪਾਲਣਾ ਅਤੇ ਸੰਭਾਲ ਕਰ ਰਿਹਾ ਹੈ। ਓਹੀ ਇਸ ਨੂੰ ਭਾਣੇ, ਹੁਕਮ (ਵਿਧਾਨ) ਅਨੁਸਾਰ ਚਲਾ ਰਿਹਾ ਹੈ। ਸਮੁੱਚੀ ਸ੍ਰਿਸ਼ਟੀ ਇਕ ਇਕਾਈ ਹੈ ਅਤੇ ਇਕ ਸੂਤਰ ਵਿਚ ਪਰੋਈ ਹੋਈ ਹੈ। ਸ੍ਰਿਸ਼ਟੀ ਵਿਚ ਦ੍ਰਿਸ਼ਾਂ ਦੀ ਅਨੇਕਤਾ ਹੈ ਪਰ ਨਿਯਮ ਤੇ ਪ੍ਰਯੋਜਨ ਦੀ

ਏਕਤਾ ਹੈ। ਇਹ ਹੁਕਮ ਵਿਚੋਂ ਉਪਜ ਕੇ ਹੁਕਮ ਅਨੁਸਾਰ ਚੱਲ ਰਹੀ ਹੈ। ਹਰ ਚੀਜ਼ ਦੇ ਵਾਪਰਨ ਦੀ ਇਕ ਵਿਧੀ ਹੈ। ਮਨੁੱਖ (ਜੀਵ) ਦਾ ਸ੍ਰਿਸ਼ਟੀ ਨਾਲ ਸੰਬੰਧ ਆਪਣੇ ਕੀਤੇ ਕਰਮ ਅਤੇ ਫਲ ਕਰਕੇ ਹੈ। ਇਹ ਪੂਰਨ ਇਨਸਾਫ਼ ਦਾ ਦੇਸ਼ ਹੈ, ਜਿਥੇ ਕੀਤੇ ਕਰਮ ਤੋਂ ਬਿਨਾਂ ਨਾ ਕੋਈ ਫਲ ਦਿੱਤਾ ਜਾਂਦਾ ਹੈ ਅਤੇ ਨਾ ਹੀ ਕੋਈ ਸਜ਼ਾ ਦਿੱਤੀ ਜਾਂਦੀ ਹੈ। ਹਰ ਕਰਮ ਲੇਖੇ ਵਿਚ ਹੈ ਤੇ ਹਰ ਲੇਖ ਨੂੰ ਭੋਗਣ ਲਈ ਇਥੇ ਆਉਣਾ ਪੈਂਦਾ ਹੈ। ਪਰਮਾਤਮਾ ਦੇ ਹੁਕਮ ਨੂੰ ਪਛਾਣ ਲੈਣਾ ਹੀ ਜੀਵਨ ਜੁਗਤ ਹੈ। ਇਸ ਪਛਾਣ ਰਾਹੀਂ ਰਹਿਮਤ ਦੇ ਦਰ-ਘਰ ਖੁੱਲ੍ਹਦੇ ਹਨ ਤੇ ਜੀਵ ਪਰਮਸਤਿ ਨਾਲ ਸਦੀਵੀ ਰਿਸ਼ਤਾ ਕਾਇਮ ਕਰਦਾ ਹੈ। ਜਪੁਜੀ ਦੀ ਦੂਜੀ ਪਉੜੀ ਇਸ ਪੱਖੋਂ ਬੜੀ ਮਹੱਤਵਪੂਰਨ ਹੈ :

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥

ਸਮੁੱਚੇ ਰੂਪ ਵਿਚ ਵੇਖਿਆ ਜਾਵੇ ਤਾਂ ਜਪੁਜੀ ਸਾਹਿਬ ਪਰਮਾਰਥੀ ਅਨੁਭਵਾਂ ਦੀ ਉਹ ਅਨੁਪਮ ਰਚਨਾ ਹੈ, ਜਿਸ ਵਿਚ ਆਦਰਸ਼ਕ ਜੀਵਨ (ਗੁਰਮੁਖਾ ਜੀਵਨ) ਜਿਊਣ ਦੀ ਸੰਪੂਰਨ ਜੁਗਤ ਪੇਸ਼ ਕੀਤੀ ਗਈ ਹੈ। ਮਾਨਵ ਨੂੰ ਹਰ ਪੱਖ ਤੋਂ ਸੰਪੂਰਨ ਬਣਾਉਣ ਦਾ ਇਹ ਮਾਰਗ-ਦਰਸ਼ਨ ਕਰਦੀ ਹੈ। ਇਸ ਦੇ ਚਿੰਤਨ ਨਾਲ ਜੀਵਨ ਦੀ ਹਰ ਚਿੰਤਾ ਖ਼ਤਮ ਹੁੰਦੀ ਹੈ ਅਤੇ ਸਚਿਆਰ ਬਣ ਕੇ ਪਰਮਸਤਿ ਨਾਲ ਸਦੀਵੀ ਰਿਸ਼ਤਾ ਜੋੜ ਕੇ 'ਲੋਕ ਸੁਖੀਏ ਪ੍ਰਲੋਕ ਸੁਹੇਲੇ' ਹੋਣ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਗੁਰਮਤਿ ਵਿਚਾਰਧਾਰਾ ਦਾ ਇਹ ਰਚਨਾ ਨਿਚੋੜ ਹੈ।

## ਸਹਾਇਕ ਗ੍ਰੰਥਾਵਲੀ


1. ਡਾ. ਦੀਵਾਨ ਸਿੰਘ, 'ਗੁਰਮਤਿ ਸਿਧਾਂਤ', ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਲਿਮਟਿਡ, ਲੁਧਿਆਣਾ, 1988.
2. ਡਾ. ਤਾਰਨ ਸਿੰਘ, 'ਗੁਰੂ ਨਾਨਕ ਚਿੰਤਨ ਤੇ ਕਲਾ', ਕਸਤੂਰੀ ਲਾਲ ਐਂਡ ਸੰਨਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, 1962.
3. ਪ੍ਰੋ. ਰਾਮ ਸਿੰਘ, 'ਜਪੁਜੀ ਦਾ ਵਿਸ਼ਾ ਤੇ ਰੂਪ', ਪੰਜਾਬੀ ਸਾਹਿਤ ਅਕਾਡਮੀ, ਪੰਜਾਬੀ ਭਵਨ, ਲੁਧਿਆਣਾ, 1969.
4. ਡਾ. ਦਲੀਪ ਸਿੰਘ ਦੀਪ, 'ਜਪੁਜੀ (ਇਕ ਤੁਲਨਾਤਮਕ ਅਧਿਐਨ)', ਪੰਜਾਬ ਬੁੱਕ ਸਟੋਰ, ਪਹਾੜ ਗੰਜ, ਨਵੀਂ ਦਿੱਲੀ, 1969.
5. ਡਾ. ਰਤਨ ਸਿੰਘ ਜੱਗੀ, 'ਵਿਚਾਰਧਾਰਾ', ਮਦਾਨ ਪਬਲਿਸ਼ਰਜ਼, ਪਟਿਆਲਾ, 1966.

# ਗੁਰੂ ਨਾਨਕ ਦਾ ਧਰਮ ਅਤੇ ਅੰਤਰ ਧਰਮ ਸੰਵਾਦ

ਡਾ. ਸਰਬਜਿੰਦਰ ਸਿੰਘ*

ਗਲੋਬਲ ਅਤੇ ਵਿਸ਼ਵ ਇਕੋ ਹੀ ਅਰਥਾਂ ਵਿਚ ਵਰਤੇ ਜਾਣ ਲਗ ਪਏ ਹਨ, ਪਰ ਦੋਹਾਂ ਦੇ ਪ੍ਰਸੰਗ ਇਕ ਦੂਜੇ ਨਾਲ ਨਹੀਂ ਰਲਦੇ। ਗਲੋਬਲ ਅਸਲ ਵਿਚ ਆਧੁਨਿਕਤਾ ਨਾਲ ਪੈਦਾ ਹੋਈ ਸਿਆਸੀ-ਸ਼ਬਦਾਵਲੀ ਨਾਲ ਜੁੜਿਆ ਹੋਇਆ ਹੈ। ਇਹ Glo+bal ਦੇ ਸ਼ਬਦਾਂ ਦੇ ਮੇਲ ਤੋਂ ਬਣਿਆ ਇਕ ਸ਼ਬਦ ਹੈ ਅਤੇ ਇਸ ਦਾ ਭਾਵ ਸਾਰੇ ਸੰਸਾਰ ਨੂੰ ਜਾਂ ਸਾਰੀਆਂ ਸ਼੍ਰੇਣੀਆਂ ਦੇ ਸਾਰੇ ਗਰੁੱਪਾਂ ਨੂੰ ਇਕੋ ਰੰਗ ਵਿਚ ਰੰਗਿਆ ਹੋਇਆ ਵੇਖਣਾ ਹੈ। ਪਰ ਸਥਿਤੀ/ਸੱਚ ਇਸ ਦੇ ਵਿਪਰੀਤ ਹੈ। ਅੱਜ ਦੁਨੀਆਂ ਵਿਚ ਜਿਵੇਂ ਵਿਚਾਰਧਾਰਕ ਅੰਤਰਦ੍ਰਿਸ਼ਟੀਆਂ ਅਤੇ ਪਹੁੰਚਵਿਧੀਆਂ ਨੂੰ ਲੈ ਕੇ ਸਿਧਾਂਤਕ ਅਤੇ ਸਿਆਸੀ ਧੜੇਬੰਦੀਆਂ ਨੇ ਜਿਸ ਤਰ੍ਹਾਂ ਦਾ ਮਾਹੌਲ ਸਿਰਜ ਦਿੱਤਾ ਹੈ, ਉਸ ਦੇ ਨਤੀਜਿਆਂ ਤੋਂ ਅਸੀਂ ਸਾਰੇ ਭਲੀ-ਭਾਂਤ ਵਾਕਫ਼ ਹਾਂ। ਗਲੋਬਲੀਕਰਣ ਨਾਲ ਦੁਨੀਆਂ ਅਖੌਤੀ ਪਿੰਡ ਤਾਂ ਬਣ ਗਈ ਹੈ ਪਰ ਇਸ ਵਿਚੋਂ ਪਿੰਡ ਬਿਲਕੁਲ ਹੀ ਗਵਾਚ ਗਿਆ ਹੈ। ਨਤੀਜੇ ਵਜੋਂ ਅਜਿਹਾ ਖੜੋਤ ਸਭਿਆਚਾਰ ਪੈਦਾ ਹੋ ਗਿਆ ਜਿਸ ਵਿਚੋਂ ਭਾਵਨਾਤਮਕ ਸਾਂਝ ਗੁੰਮ ਹੋ ਗਈ। ਬੰਦਾ ਇਕੱਲਾ ਹੋ ਗਿਆ ਹੈ ਪਰ ਦੁਨੀਆਂ ਨੇੜੇ ਆ ਗਈ ਪਰਵਾਨ ਕੀਤੀ ਜਾ ਰਹੀ ਹੈ ? ਇਹ ਸਥਾਪਤ ਸੱਚ ਹੈ ਕਿ ਕਿਸੇ ਵੀ ਕੌਮੀਅਤ ਜਾਂ ਸਭਿਆਚਾਰ ਦੀ ਜੜ੍ਹ, ਸਬੰਧਤ ਕੌਮੀਅਤ ਦੇ ਧਰਮ ਗ੍ਰੰਥ ਵਿਚ ਹੁੰਦੀ ਹੈ ਪਰ ਗਲੋਬਲੀਕਰਣ ਨੇ ਧਾਰਮਿਕ ਜੜ੍ਹ ਨੂੰ ਸਿਆਸੀ ਪ੍ਰਾਪਤੀ ਵਿਚ ਤਬਦੀਲ ਕਰ ਦਿੱਤਾ ਹੈ। ਸਿੱਟੇ ਵਜੋਂ ਧਰਮ ਗ੍ਰੰਥ ਹਾਸ਼ੀਏ 'ਤੇ ਚਲਾ ਗਿਆ ਹੈ ਅਤੇ ਹਾਸ਼ੀਆ ਧਰਾਤਲ ਬਣ ਗਿਆ ਹੈ। ਇਸ ਨਾਲ ਬਹੁਲਤਾਵਾਦ (pluralism) ਦੀ ਥਾਂ ਹੈਜੇਮਨੀ ਨੇ ਲੈ ਲਈ ਹੈ, ਨਾਨਤਵ ਤਾਜ਼ਗੀ ਦੀ ਥਾਂ ਇਕ ਰੰਗੀ ਖੜੋਤ ਨੇ ਲੈ ਲਈ ਹੈ। ਆਮ ਆਦਮੀ ਦੇ ਅਮਨ ਅਤੇ ਬਿਹਤਰੀ ਲਈ ਪੈਦਾ ਹੋਈ ਗਲੋਬਲੀਕਰਣ ਲਹਿਰ ਨੇ ਧਰਮ ਵਿਹੂਣ ਬੰਦੇ ਦੀ ਸਿਰਜਨਾ ਦੇ ਲਾਲਚ ਵਿਚ ਅਜਿਹਾ ਸਿਆਸੀ ਬੰਦਾ ਪੈਦਾ ਕਰ ਲਿਆ ਹੈ, ਜਿਸ ਦੀ ਈਜਾਰੇਦਾਰੀ ਦੀ ਸਿਆਸਤ ਨੇ ਦੁਨੀਆਂ ਨੂੰ ਬੱਚੇ-ਖਾਣੀਆਂ ਪ੍ਰਾਪਤੀਆਂ ਵੱਲ ਮੋੜ ਦਿੱਤਾ ਹੈ। ਇਸ ਨੇ ਜਿੱਥੇ ਬੰਦੇ ਨੂੰ ਪਾਗਲ ਹੋ ਜਾਣ ਵਾਲੇ ਰਾਹ ਪਾ ਦਿੱਤਾ ਹੈ, ਉਥੇ ਮੂਲਵਾਦ ਅਤੇ ਆਤੰਕਵਾਦ ਲਹਿਰਾਂ ਦਾ ਪ੍ਰਚੰਡ ਵੇਗ ਸੰਸਾਰ ਸਾਹਮਣੇ ਹੈ। ਧਾਰਮਿਕ ਘੱਟ-ਗਿਣਤੀ ਸਭਿਆਚਾਰਾਂ ਅਤੇ ਬੋਲੀਆਂ ਨੂੰ ਬਹੁ-ਗਿਣਤੀ ਸਭਿਆਚਾਰਾਂ ਅਤੇ ਬੋਲੀਆਂ ਦੁਆਰਾ ਅਪਹਰਨ ਅਤੇ ਜਜ਼ਬ ਕਰ ਲੈਣ ਦੀਆਂ ਕੋਸ਼ਿਸ਼ਾਂ ਨਜ਼ਰ ਆ ਰਹੀਆਂ ਹਨ। ਸਭਿਆਚਾਰਾਂ ਦਾ ਭੇੜ ਕਿਸੇ ਦੁਖਾਂਤਕ ਕਲ (future) ਵੱਲ ਇਸ਼ਾਰਾ ਹੀ ਨਹੀਂ ਕਰ ਰਿਹਾ ਸਗੋਂ ਅਜਿਹੀ ਮਾਨਵ-ਮਾਨਸਿਕਤਾ ਦੀ ਘਾੜਤ ਵੀ ਘੜ ਰਿਹਾ ਹੈ ਜਿਸ ਵਿਚ ਭਾਵਨਾਤਮਕ ਸਾਂਝ ਦੀ ਥਾਂ ਦਰਿੰਦਗੀ/ਦਹਿਸ਼ਤ ਦਾ ਕਰੂਪ ਚਿਹਰਾ ਵੀ ਰੂਪਮਾਨ ਹੋ ਰਿਹਾ ਹੈ। (ਈਸਾਈ ਮਿਸ਼ਨਰੀ ਦਾ ਬੱਚਿਆਂ ਸਮੇਤ ਕਾਰ ਵਿਚ ਸਾੜ ਦਿੱਤੇ ਜਾਣਾ ਅਤੇ ਪਾਕਿਸਤਾਨ ਵਿਚ ਮੂਲਵਾਦੀਆਂ ਵੱਲੋਂ ਬੇਗੁਨਾਹ ਸਿੱਖ ਦਾ ਸਿਰ ਕਲਮ ਕਰਨਾ, ਉਪਰੋਕਤ ਦੀ ਪੁਸ਼ਟੀ ਲਈ ਕਰੂਰ ਉਦਾਹਰਨਾਂ ਹਨ)। ਆਪਣੀ ਸ਼ਕਤੀ ਦਾ ਵਿਖਾਵਾ ਕਰਨਾ ਅਤੇ ਗਲੋਬਲ ਤਾਕਤ ਵਜੋਂ ਉਭਰਨ ਲਈ ਹਰ ਹਰਬਾ (ਨੈਤਿਕ/ਅਨੈਤਿਕ) ਵਰਤਿਆ ਜਾ ਰਿਹਾ ਹੈ।

ਪੈਦਾ ਹੋ ਰਿਹਾ ਕਠਿਨ ਤੇ ਖਿਖੜਾ ਮਾਰਗ, ਇਸ ਤੋਂ ਪਹਿਲਾਂ ਕਿ ਜੀਨ ਰੂਪ ਵਿਚ ਸਾਡੀ

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਮਾਨਸਿਕਤਾ ਦਾ ਹਿੱਸਾ ਹੋ ਜਾਵੇ ਤੇ ਜਿਸ ਨਾਲ ਮਨੁੱਖੀ ਵਜੂਦ ਸਮੁੱਚੇ ਰੂਪ ਵਿਚ ਪਸ਼ੂ-ਬਿਰਤੀ ਦਾ ਧਾਰਨੀ ਹੋ ਜਾਵੇ, ਲੋੜ ਗਲੋਬਲ-ਪਰਿਵਾਰ ਹੋ ਜਾਣ ਵਾਲੇ ਪਾਸੇ ਤੁਰਨ ਦੀ ਹੈ। ਇਸ ਵਾਸਤੇ ਸਭ ਤੋਂ ਪਹਿਲਾਂ ਇਨਸਾਨ ਨੂੰ ਇਨਸਾਨ ਹੋਣ ਵਾਲੇ ਪਾਸੇ ਤੋਰਨਾ ਪਵੇਗਾ। ਅਜਿਹਾ ਦੂਜੇ ਦੇ ਦੂਜੇਪਨ ਨੂੰ ਨਾਲ ਲੈ ਕੇ ਤੁਰਿਆਂ ਹੀ ਸੰਭਵ ਹੋ ਸਕੇਗਾ (ਕਿਸੈ ਨ ਦਿਸਹਿ ਬਾਹਰਾ ਜੀਉ)। ਅਵਸਰਾਂ ਅਤੇ ਸਾਧਨਾਂ ਦੀ ਖੋਹਾ-ਖਿੰਝੀ ਦੀ ਥਾਂ ਜੇਕਰ "ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ" ਦੀ ਅਧਿਆਤਮਕ ਨੈਤਿਕਤਾ ਨੂੰ ਨਾਲ ਲੈ ਕੇ ਤੁਰ ਪਈਏ ਤਾਂ ਮਾਨਵਤਾ ਦਾ ਉਸਾਰੂ ਵਰਤਮਾਨ ਉਸਾਰਿਆ ਜਾ ਸਕਦਾ ਹੈ। ਅਜਿਹਾ ਕਰਦਿਆਂ ਪ੍ਰੋ. ਪੂਰਨ ਸਿੰਘ ਦੇ ਸ਼ਬਦਾਂ ਦੀ ਭਾਵਨਾ ਨੂੰ ਵਰਤ ਕੇ ਕਿਹਾ ਜਾ ਸਕਦਾ ਹੈ ਕਿ :

> "ਅਣਰੰਗੇ ਮਨਾਂ ਵਾਲੇ ਇਕੱਠ ਨੂੰ ਰੰਗੇ ਹੋਏ ਮਨਾਂ ਵਾਲੀ ਸਤਿਸੰਗ ਸਮਝ ਲੈਣ ਦੀ ਅਗਿਆਨੀ-ਤਿਲਕਣ ਤੋਂ ਬਚਣ ਲਈ ਲੋੜੀਂਦੀ ਸੁਜੋਗ-ਸੋਝੀ, ਗੁਰਬਾਣੀ ਦੀ ਅਗਵਾਈ ਵਿਚ ਹੀ ਪ੍ਰਾਪਤ ਹੋ ਸਕਦੀ ਹੈ। ਇਸ ਨਾਲ ਤਣਾਉ-ਮੁਕਤ ਅਤੇ ਹਿੰਸਾ-ਮੁਕਤ ਸਮਾਜ ਦੀ ਸਿਰਜਨਾ ਦਾ ਸੁਪਨਾ ਲਿਆ ਜਾ ਸਕਦਾ ਹੈ। ਗੁਰਬਾਣੀ ਦੀ ਅਗਵਾਈ ਵਿਚ ਚੱਲ ਕੇ ਬੰਦਿਆਂ ਦੇ ਦਿਲਾਂ ਨੂੰ ਇਕ ਦੂਜੇ ਨਾਲ ਜੋੜਿਆ ਜਾ ਸਕਦਾ ਹੈ ਅਤੇ ਉਹਨਾਂ ਦੇ ਹੀ ਮਨਾਂ ਨੂੰ ਇਕ ਦੂਜੇ ਦੇ ਮੁਤਾਬਿਕ ਬਦਲਿਆ ਵੀ ਜਾ ਸਕਦਾ ਹੈ।" ਅਜਿਹਾ ਜੇ ਹੁੰਦਾ ਰਿਹਾ ਹੈ ਤਾਂ ਹੁਣ ਕਿਉਂ ਨਹੀਂ ਹੋ ਸਕਦਾ ?

ਵਿਸ਼ਵਵਿਆਪੀ/ਸਭਿਆਚਾਰਾਂ/ਧਾਰਮਿਕ ਭਾਈਚਾਰਿਆਂ ਵਿਚ ਪੈਦਾ ਹੋ ਰਹੀਆਂ ਇਨ੍ਹਾਂ ਗੁੰਝਲਦਾਰ ਸਮੱਸਿਆਵਾਂ ਦਾ ਹੱਲ ਲੱਭਣ ਲਈ ਗੰਭੀਰ ਚਿੰਤਨ ਉਪਰੰਤ ਪੈਦਾ ਹੋ ਰਹੇ ਸਮੱਸਿਆਵਾਂ ਦੇ ਜੰਗਲ ਦੇ ਹੱਲ ਲਈ ਇਕ ਰਸਤਾ ਹੀ ਨਜ਼ਰ ਆਉਂਦਾ ਹੈ ਅਤੇ ਉਹ ਰਸਤਾ 'ਧਰਮ' ਦਾ ਹੈ। ਪਰ ਗਲੋਬਲੀ ਮਨੁੱਖ ਨੇ ਅਧਰਮ ਨੂੰ ਧਰਮ ਪ੍ਰਵਾਨ ਕਰ ਲਿਆ ਹੈ ਅਤੇ 'ਹਨੇਰਾ ਕਾਇਮ ਰਹੇ' ਦਾ ਸਲੋਗ ਨਵ-ਮਾਨਸਿਕਤਾ ਦੇ ਮਸਤਕ ਦਾ ਹਿੱਸਾ ਬਣਾਉਣ ਦੀਆਂ ਪ੍ਰਬਲ ਕੋਸ਼ਿਸ਼ਾਂ ਜਾਰੀ ਹਨ। ਹਜ਼ਾਰਾਂ ਸਾਲ ਪਹਿਲਾਂ ਧਰਮ ਰੱਬੀ ਬਖਸ਼ਿਸ਼ ਵਜੋਂ ਮਨੁੱਖੀ ਮਾਨਸਿਕਤਾ ਦਾ ਹਿੱਸਾ ਬਣਿਆ ਸੀ ਅਤੇ ਅੱਜ ਵੀ ਪੂਰੀ ਤਰ੍ਹਾਂ ਡਾਂਵਾਂ-ਡੋਲ ਹੋ ਚੁੱਕੀ ਮਾਨਸਿਕਤਾ ਲਈ ਧਰਵਾਸ ਦਾ ਪਲ ਮੁਹੱਈਆ ਕਰਦਾ ਹੈ। ਧਰਮ ਜਿੱਥੇ ਮਨੁੱਖ ਨੂੰ ਚੰਗਾ ਇਨਸਾਨ ਬਣ ਕੇ ਜਿਊਣ ਦੀ ਪ੍ਰੇਰਨਾ ਦਿੰਦਾ ਹੈ ਉਥੇ ਧਰਮ ਬਿਨਾਂ ਸਿਹਤਮੰਦ ਜੀਵਨ/ਸਮਾਜ ਦੀ ਆਸ ਵੀ ਨਹੀਂ ਕੀਤੀ ਜਾ ਸਕਦੀ। ਇਹ ਵੀ ਪਰਵਾਨ ਕੀਤਾ ਜਾਂਦਾ ਹੈ ਕਿ ਮਨੁੱਖ ਨੂੰ ਅਧਿਆਤਮਕ/ਸਮਾਜਿਕ ਵਿਗਾਸ/ਸਿਹਤਯਾਬੀ ਵੱਲ ਲਿਜਾਣ ਵਾਲਾ ਹਰ ਕਲਿਆਣਕਾਰੀ ਕਰਮ 'ਧਰਮ' ਨਾਲ ਜੁੜਿਆ ਹੋਇਆ ਹੈ ਅਤੇ ਧਰਮ : ਧੀਰਜ, ਖਿਮਾ, ਸੰਜਮ, ਸਹਿਚਾਰ, ਪਵਿੱਤਰਤਾ ਅਤੇ ਗਿਆਨ ਦੇ ਰਸਤੇ ਦਾ ਰਾਹ ਦਰਸੇਂਵਾ ਹੈ। ਜੇ ਇਹ ਸੱਚ ਹੈ ਤਾਂ ਫਿਰ ਕੱਲ/ਅੱਜ ਦੇ ਗਲੋਬਲੀ ਸੰਕਟ ਦਾ ਸਮਾਧਾਨ ਇਸ ਵਿਚ ਲੱਭਿਆ ਜਾ ਸਕਦਾ ਹੈ। ਬਿਖਰ ਚੁੱਕੀ ਮਾਨਸਿਕਤਾ ਨੂੰ ਰੀ-ਪਰਵਰਤਿਤ ਕਰਨ ਵਿਚ ਇਹ ਕੇਂਦਰੀ ਰੋਲ ਅਦਾ ਕਰ ਸਕਦਾ ਹੈ। ਪਰ ਹਕੀਕਤ/ਸੋਚ/ਵਰਤਾਰਾ ਕੁਝ ਹੋਰ ਨਜ਼ਰ ਆਉਂਦਾ ਹੈ। 'ਮੈਂ' ਅਤੇ 'ਮੇਰਾ ਸੱਚ' ਤੇ ਫੋਕਸ ਹੋ ਰਿਹਾ ਧਾਰਮਿਕ/ਸਮਾਜਿਕ ਵਰਤਾਰਾ ਗੰਭੀਰ ਸੰਕਟ ਖੜ੍ਹੇ ਕਰ ਰਿਹਾ ਹੈ। ਵਿਕਸਿਤ ਸਮਾਜਾਂ ਅਤੇ ਮਨੁੱਖੀ ਚੇਤਨਾ ਵਿਚੋਂ ਸਹਿਮਤੀ, ਸਾਂਝ, ਸਤਿਕਾਰ ਅਤੇ ਸਮਦ੍ਰਿਸ਼ਟੀ ਗਾਇਬ ਹੋ ਰਹੀ ਹੈ। ਉਹ ਸ਼ੱਕੀ ਤੇ ਸੁਆਰਥੀ ਹੋ ਰਿਹਾ ਹੈ, ਉਹ ਇਸ ਹੱਦ ਤੱਕ ਸੁੰਗੜ ਗਿਆ ਹੈ ਕਿ ਪਰਿਵਾਰ ਦੇ ਇਕ ਸਭ ਤੋਂ ਛੋਟੇ ਯੂਨਿਟ ਵਿਚ ਵੀ ਉਹ ਆਪਣੇ ਆਪ ਨੂੰ ਇਕੱਲਾ ਮਹਿਸੂਸ ਕਰਦਾ ਹੈ। ਹੁਣ ਇਕ ਨਵਾਂ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਉਪਰੋਕਤ ਸਾਰੇ ਵਰਤਾਰੇ ਲਈ ਕੀ ਕੇਵਲ ਮਨੁੱਖ ਨੂੰ ਹੀ ਦੋਸ਼ੀ ਕਰਾਰ ਦਿੱਤਾ ਜਾਵੇ ਜਾਂ ਇਸ ਲਈ ਚੌਗਿਰਦਾ/ਧਾਰਮਿਕ ਵਰਤਾਰਾ ਵੀ ਕੁਝ ਹੱਦ ਤੱਕ ਜ਼ਿੰਮੇਵਾਰ ਹੈ।

ਦੂਸਰਾ ਇਸ ਪੈਦਾ ਹੋਏ ਬਹੁ-ਪੁਰਾਵੀ ਸੰਕਟ ਦਾ ਕੋਈ ਹੱਲ ਲੱਭਿਆ ਜਾ ਸਕਦਾ ਹੈ ? ਕੀ ਮਨੁੱਖ ਅੰਦਰ ਘਰ ਕਰ ਚੁੱਕੀ ਇਸ ਖੜੋਤ ਮਾਨਸਿਕਤਾ ਨੂੰ ਤੋੜਿਆ ਜਾ ਸਕਦਾ ਹੈ ? ਇਹ ਅੱਜ ਦੀ ਗੰਭੀਰ/ਜਟਿਲ ਸਮੱਸਿਆ ਵੀ ਹੈ ਅਤੇ ਵੱਡਾ ਪ੍ਰਸ਼ਨ ਵੀ। ਕੀ ਅੱਜ ਦੇ ਯੁੱਗ ਵਿਚ ਇਸ ਦਾ ਕੋਈ ਤੋੜ ਹੈ ? ਧਰਮ ਕਿਵੇਂ ਅਤੇ ਕਿਸ ਹੱਦ ਤੱਕ ਇਸ ਗੱਲ ਲਈ ਸਾਰਥਿਕ ਰੋਲ ਅਦਾ ਕਰ ਸਕਦਾ ਹੈ। ਇਸ ਦੀ ਨਿਰਖ, ਪਰਖ, ਮੁਢਲੀ ਲੋੜ ਵਜੋਂ ਵਿਚਾਰੇ ਜਾਣ ਯੋਗ ਹੈ।

ਸ਼ਰਧਾ ਦੇ ਪੱਖ ਤੋਂ ਤਾਂ ਧਰਮ ਦਾ ਮਨੁੱਖੀ ਜ਼ਿੰਦਗੀ ਵਿਚ ਰੋਲ ਬੇਸ਼ੱਕ ਹਮੇਸ਼ਾ ਹੀ ਸਾਕਾਰਾਤਮਕ ਪ੍ਰਵਾਨ ਕੀਤਾ ਜਾਂਦਾ ਰਿਹਾ ਹੈ, ਪਰ ਅਕਸਰ ਸਾਕਾਰਾਤਮਕ ਪੱਖ ਨੂੰ ਅੱਖੋਂ ਪਰੋਖੇ ਕਰਕੇ ਉਸਨੂੰ ਨਾਕਾਰਾਤਮਕ ਰੂਪ ਵਿਚ ਪੇਸ਼ ਕਰਨ ਦੇ ਯਤਨ ਵੀ ਹੁੰਦੇ ਰਹੇ ਹਨ, ਜਿਨ੍ਹਾਂ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਪਰ ਹਮੇਸ਼ਾਂ ਸਥਾਪਤ ਇਹ ਕੀਤਾ ਜਾਂਦਾ ਹੈ ਕਿ ਆਪਣੇ ਧਰਮ ਦੀ ਸਦੀਵੀ ਹੋਂਦ ਹਸਤੀ ਲਈ ਇਹ ਨਾਕਾਰਾਤਮਕ ਪੱਖ ਨਹੀਂ ਹੈ, ਸਗੋਂ ਧਾਰਮਿਕ ਪਹਿਚਾਣ ਅਤੇ ਧਰਮ ਦੇ ਪਾਸਾਰ ਪ੍ਰਬੰਧ ਲਈ ਇਹ ਯਤਨ ਜਾਇਜ਼ ਹਨ। ਇਨ੍ਹਾਂ ਵਿਚ ਦੋ ਵੱਡੇ (ਨਾਕਾਰਾਤਮਕ) ਯਤਨਾਂ ਨੂੰ ਲਗ-ਪਗ ਸਾਰੇ (ਸਿੱਖ ਧਰਮ ਤੋਂ ਬਿਨਾਂ) ਧਰਮਾਂ ਨੇ ਆਪਣੇ ਧਾਰਮਿਕ ਸਰੋਕਾਰਾਂ ਵਜੋਂ ਹੀ ਪ੍ਰਵਾਨ ਕਰ ਲਿਆ ਹੈ :

(1) ਧਰਮ ਦਾ ਸਟੇਟਮੈਂਟਲ ਰੂਪ
(2) ਸਮਾਜ ਦੀ ਇਕਸਾਰਤਾ ਦੀ ਬਜਾਏ ਇਸ ਦੀ ਇਕਰੂਪਤਾ (conversion) ਨੂੰ ਮਾਨਤਾ ਦੇਣਾ।

ਇਹ 'ਦੋਵੇਂ ਅਖੌਤੀ ਸੰਕਲਪ' ਹੀ ਮਨੁੱਖੀ ਸਮਾਜ ਵਿਚ ਸਮੱਸਿਆਵਾਂ ਦੇ ਜੰਗਲ ਪੈਦਾ ਕਰਨ ਵਿਚ ਕੇਂਦਰੀ ਰੋਲ ਨਿਭਾ ਰਹੇ ਹਨ। ਨਤੀਜੇ ਵਜੋਂ ਕੌਮਾਂ/ਨਸਲਾਂ/ਭਾਈਚਾਰਿਆਂ ਦੀ ਅਸਭਿਅਕ ਵੰਡ, ਜਾਤੀ, ਖੇਤਰੀ, ਸੰਪਰਦਾਇਕ ਜੈਂਡਰ ਅਤੇ ਸਭਿਅਤਾਵਾਂ ਦੀ ਪਹਿਚਾਣ ਨਾਲ ਸੰਬੰਧਿਤ ਚੁਣੌਤੀਆਂ/ਸਮੱਸਿਆਵਾਂ ਦੀ ਗਹਿਰੀ ਮਾਰ ਹੇਠ ਅੱਜ ਦਾ ਵਿਸ਼ਵ/ਮਨੁੱਖ ਨਿਤ ਦਿਨ ਸੰਕਟਾਂ ਤੇ ਨਿਘਾਰਾਂ ਵੱਲ ਜਾ ਰਿਹਾ ਹੈ। ਫਲਸਰੂਪ ਧਰਮ ਦਾ ਸਰੂਪ ਵੀ ਮਨੁੱਖ ਦੀ ਹੋਂਦ ਹਸਤੀ ਲਈ ਵੱਡੇ ਪ੍ਰਸ਼ਨ ਦੇ ਰੂਪ ਵਿਚ ਖੜ੍ਹਾ ਹੋ ਰਿਹਾ ਹੈ।

ਉਪਰ ਸੰਕੇਤਕ ਗੈਰ-ਸਿਧਾਂਤਕ ਸਰੋਕਾਰਾਂ ਨੂੰ ਜੋ ਧਰਮਾਂ ਵਿਚ ਧਰੋਹਰ ਵਜੋਂ ਘੁਸਪੈਠ ਕਰ ਚੁੱਕੇ ਹਨ, ਨੂੰ ਸਦੈਵ-ਸਮਿਆਂ ਲਈ ਰੋਕਣ ਅਤੇ ਵਿਚਾਰਧਾਰਕ ਅਧਿਆਤਮਕ ਪ੍ਰਵਚਨ/ਸੰਵਾਦ ਨੂੰ ਧਰਮਾਂ ਦਾ ਧਰੋਹਰ ਬਣਾਉਣ ਦੀ ਸਖਤ ਲੋੜ ਹੈ, ਕਿਉਂਕਿ ਇਹੀ ਪ੍ਰਵਚਨ/ਸੰਵਾਦ ਸੰਪੂਰਨ ਬ੍ਰਹਿਮੰਡ ਦੇ ਜ਼ਰੇ-ਜ਼ਰੇ ਨੂੰ ਚੇਤੰਨ ਕਰ ਸਤਹੀ ਝਮੇਲਿਆਂ/ਵਰਤਾਰਿਆਂ ਤੋਂ ਨਿਜ਼ਾਤ ਦਵਾ ਕੇ ਮਨੁੱਖ ਨੂੰ ਮਨੁੱਖ ਹੋਣ ਦਾ ਅਹਿਸਾਸ ਕਰਾ ਸਕਣ ਦੇ ਸਮਰਥ ਬਣਾ ਸਕਦਾ ਹੈ ਅਤੇ ਇਸ ਦੇ ਨਾਲ ਹੀ ਸ਼ੋਸ਼ਿਤ ਤੋਂ ਸੁਤੰਤਰਤਾ ਦਾ ਪ੍ਰਸੰਗ ਸਾਹਮਣੇ ਲਿਆਂਦਾ ਜਾ ਸਕਦਾ ਹੈ। ਵਰਤਮਾਨ ਮੂਲਵਾਦ/ਕੱਟੜਵਾਦ ਦੀ ਇਕੋ ਇਕ ਕਾਟ ਇਹੋ (ਅੰਤਰ ਧਰਮ ਸੰਵਾਦ) ਹੀ ਨਜ਼ਰ ਆਉਂਦੀ ਹੈ।

ਪੂਰਵ ਨਾਨਕ ਕਾਲ ਦੇ ਪ੍ਰਾਪਤ ਅਧਿਆਤਮਕ ਮਾਰਗ/ਧਾਰਮਿਕ ਪਰੰਪਰਾਵਾਂ (ਯਹੂਦੀ, ਈਸਾਈ, ਇਸਲਾਮ, ਹਿੰਦੂ ਧਰਮ ਆਦਿ) ਸਭਿਆਚਾਰਕ/ਸੰਸਕ੍ਰਿਤਕ ਵੰਨ-ਸੁਵੰਨਤਾ (ਰੰਗ ਪਰੰਗ ਅਪਾਰਜਨਾ) ਨੂੰ ਅਪ੍ਰਵਾਨ ਕਰਦੀਆਂ ਹਨ ਅਤੇ "ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ" ਦੇ ਨਿਰਾਲੇ ਪ੍ਰਸੰਗ ਨੂੰ ਤਜਕੇ ਆਪਣੇ "ਦੁਆਰੇ" ਨੂੰ ਸਰਬ ਸਮਿਆਂ ਲਈ ਸਮਰਥ ਬਣਾਉਣ ਹਿਤ ਦੂਸਰੇ ਨੂੰ ਆਪਣੇ ਰੰਗ ਵਿਚ ਰੰਗਣ ਲਈ ਹਰ ਹਰਬਾ ਵਰਤਣ ਤੋਂ ਵੀ ਗੁਰੇਜ ਨਹੀਂ ਕਰ ਰਹੀਆਂ। ਇਥੋਂ ਹੀ ਧਰਮ ਦੇ ਸਟੇਟਮੈਂਟਲ ਰੂਪ ਦਾ ਆਰੰਭ ਹੋ ਜਾਂਦਾ ਹੈ। ਇਹ ਗੱਲ ਧਿਆਨ ਵਿਚ ਰੱਖਣੀ ਪਵੇਗੀ ਕਿ ਧਰਮ ਜਦੋਂ ਜਦੋਂ ਵੀ ਸਟੇਟਮੈਂਟਲ ਪ੍ਰਬੰਧ ਵਿਚ ਤਬਦੀਲ ਹੋਵੇਗਾ, ਧਾਰਮਿਕ ਅੰਡਰਸਟੈਂਡਿੰਗ ਦਾ ਰਾਹ ਬੰਦ ਹੋ ਜਾਵੇਗਾ ਅਤੇ ਡਾਇਲਾਗ ਦਾ ਹਰ ਆਧਾਰ ਹਮੇਸ਼ਾਂ ਹਮੇਸ਼ਾਂ ਲਈ

ਖ਼ਤਮ ਹੋ ਜਾਵੇਗਾ। ਧਰਮ ਅਤੇ ਧਰਮ ਦੇ ਸਿਧਾਂਤਾਂ ਦੁਆਲੇ ਬੈਰੀਅਰ ਖੜ੍ਹਾ ਹੋ ਜਾਵੇਗਾ, ਦੁਰਭਾਗੀ ਖੜੋਤ ਪੈਦਾ ਹੋ ਜਾਵੇਗੀ। ਇਸ ਨੂੰ ਹੀ ਮਸ਼ਹੂਰ ਲਿਬਰੇਸ਼ਨ ਥਿਆਲੋਜੀਅਨ ਲਿੰਡਾ ਮਾਰਗੈਟ "ਅਧਰਮ ਦਾ ਰਸਤਾ" ਪ੍ਰਵਾਨ ਕਰਦੀ ਹੈ। ਇਸ ਤੋਂ ਪਹਿਲਾਂ ਕਿ ਅੰਤਰ ਧਰਮ ਸੰਬੰਧੀ ਵਿਚਾਰ-ਚਰਚਾ ਨੂੰ ਅੱਗੇ ਵਧਾਇਆ ਜਾਵੇ, ਸੰਖੇਪ ਵਿਚ ਵੱਖ-ਵੱਖ ਧਰਮਾਂ ਦੇ ਸਟੇਟਮੈਂਟਲ ਸਰੂਪ 'ਤੇ ਨਜ਼ਰਸਾਨੀ ਕਰ ਲੈਣਾ ਲਾਜ਼ਮੀ ਹੋਵੇਗਾ :

1. ਯਹੂਦੀ ਧਰਮ ਸੰਸਾਰ ਦਾ ਮਹੱਤਵਪੂਰਨ ਅਤੇ ਬਹੁਤ ਪੁਰਾਣਾ ਧਰਮ ਹੈ। ਯਹੂਦੀ ਧਰਮ ਦਾ ਇਹ ਦ੍ਰਿੜ ਵਿਸ਼ਵਾਸ ਹੈ ਕਿ ਉਹ ਰੱਬ ਦੇ ਚੁਣੇ ਹੋਏ ਲੋਕ ਹਨ (Jew's are the chosen people of Jahowa)। ਇਹ ਸਿਧਾਂਤ ਵੱਡੇ ਝਮੇਲੇ ਪੈਦਾ ਕਰਨ ਵਿਚ ਕੇਂਦਰੀ ਰੋਲ ਅਦਾ ਕਰਦਾ ਹੈ ਕਿਉਂਕਿ ਇਸ ਨਾਲ ਇਥੇ ਪ੍ਰਾਇਮਰੀ ਅਤੇ ਸੈਕੰਡਰੀ ਦਾ ਝਗੜਾ ਪੈਦਾ ਹੋ ਗਿਆ। ਜਦੋਂ ਸਕੇ ਅਤੇ ਮਤਰੇਏ ਦੇ ਭੇਦ ਨੂੰ ਰੱਬੀ ਸੰਕਲਪ ਵਜੋਂ ਪ੍ਰਵਾਨਗੀ ਪ੍ਰਾਪਤ ਹੋ ਗਈ ਹੋਵੇ, ਗੋਸਟਿ/ਡਾਇਲਾਗ ਦਾ ਸਵਾਲ ਤਾਂ ਖ਼ਤਮ ਹੋਇਆ ਹੀ, ਨਾਲ ਹੀ ਰੱਬ ਨੂੰ ਵੀ ਸੀਮਾਬੱਧ ਕਰ ਦਿੱਤਾ। ਇਥੋਂ ਤੱਕ ਕਿ ਰੱਬ ਯਹੂਦੀਆਂ ਅਤੇ ਗੈਰ-ਯਹੂਦੀਆਂ ਦੇ ਜੰਗਾਂ/ਯੁੱਧਾਂ ਵਿਚ ਯਹੂਦੀਆਂ ਦੀ ਧਿਰ ਬਣਿਆ ਨਜ਼ਰ ਆਉਂਦਾ ਹੈ।

2. ਈਸਾਈ ਧਰਮ ਵੀ ਡਾਇਲਾਗ/ਗੋਸਟਿ ਦੇ ਦਰਵਾਜੇ ਬੰਦ ਕਰਨ ਵਿਚ ਉੱਤਮ ਭੂਮਿਕਾ ਨਿਭਾਉਂਦਾ ਹੈ। ਈਸਾਈ ਵਿਸ਼ਵਾਸ ਅਨੁਸਾਰ : ਯਿਸੂ ਮੁਕਤੀ ਦਾ ਦਰਵਾਜਾ ਹੈ, ਮੁਕਤ ਹੋਣ ਲਈ ਯਿਸੂ ਵਿਚੋਂ ਲੰਘਣਾ (conversion) ਪਵੇਗਾ। "ਈਸਾਈ ਧਰਮ ਵਿਚ ਤਬਦੀਲ ਹੋ ਜਾਓ, ਪਰਮੇਸ਼ਵਰ ਪ੍ਰਾਪਤ ਹੋ ਜਾਵੇਗਾ।" ਇਹ ਨਾਅਰਾ ਗੋਸਟਿ ਦੇ ਰਾਹ ਹੀ ਬੰਦ ਕਰ ਦਿੰਦਾ ਹੈ, ਕਿਉਂਕਿ ਧਰਮ ਤਬਦੀਲੀ ਦੀ ਸੁਆਰਥ ਸਿਧੀ ਪ੍ਰਵਚਨ ਦੀਆਂ ਸੰਭਾਵਨਾਵਾਂ ਵਿਚ ਹਮੇਸ਼ਾਂ ਹਮੇਸ਼ਾਂ ਲਈ ਖੜੋਤ ਪੈਦਾ ਕਰ ਦਿੰਦੀ ਹੈ। ਇਥੇ ਬਾਈਬਲ ਵਿਚੋਂ ਇਕ ਹੋਰ ਉਦਾਹਰਨ ਦੇਣੀ ਪ੍ਰਸੰਗ ਯੁਕਤਿ ਹੋਵੇਗੀ ਜੋ ਸੰਵਾਦ ਨਾਲੋਂ ਧਰਮ-ਤਬਦੀਲੀ ਨੂੰ ਜ਼ਿਆਦਾ ਮਹੱਤਤਾ ਦੇ ਰਹੀ ਹੈ :

"ਯਿਸੂ ਆਪਣੀਆਂ 'ਭੇਡਾਂ' (ਸ਼ਗਿਰਦ) ਨੂੰ ਦਾਣਾ (ਸ਼ਬਦ-ਸਿਧਾਂਤ) ਪਾ ਰਿਹਾ ਹੈ। ਮਿਸਰ ਦੀ ਇਕ ਧਰਮੀ ਔਰਤ ਆਪਣੇ ਸ਼ਗਿਰਦਾਂ ਨਾਲ ਬੇਨਤੀ ਕਰਦੀ ਹੈ ਕਿ ਮੇਰੇ 'ਇੱਜੜ' (ਸ਼ਗਿਰਦਾਂ) ਨੂੰ ਵੀ ਦਾਣਾ ਪਾ। ਪੈਗ਼ੰਬਰ ਫ਼ੁਰਮਾਨ ਕਰਦਾ ਹੈ ਕਿ ਪਹਿਲਾਂ ਤੇਰਾ ਇੱਜੜ ਮੇਰੇ ਇੱਜੜ ਵਿਚ ਸ਼ਾਮਲ ਹੋ ਜਾਵੇ।" ਜਦੋਂ ਵੀ ਧਰਮ ਤਬਦੀਲੀ ਨੂੰ ਕੇਂਦਰੀਅਤਾ ਪ੍ਰਦਾਨ ਕਰ ਦਿੱਤੀ ਜਾਵੇ ਤਾਂ ਸੁਆਰਥ-ਸਿਧੀ ਨਾਲ ਨਕਾਰਾਤਮਕ ਪ੍ਰਸੰਗ ਸਥਾਪਤ ਹੋਣਾ ਲਾਜ਼ਮੀ ਹੋ ਜਾਂਦਾ ਹੈ। (ਅੱਜ ਵੀ ਵੱਖ-ਵੱਖ ਥਾਵਾਂ 'ਤੇ ਖੋਲ੍ਹੇ ਜਾ ਰਹੇ ਮਿਸ਼ਨ ਸਕੂਲਾਂ ਪਿੱਛੇ ਭਾਵਨਾ ਲਗ-ਪਗ ਇਹੋ ਜਿਹੀ ਹੀ ਹੈ।)

3. ਇਸਲਾਮ ਧਰਮ ਇਕ ਰੱਬ ਦੇ ਸੰਕਲਪ ਉਪਰ ਕੇਂਦਰਿਤ ਹੈ। ਪਰ ਇਹ ਮਿਲੇਗਾ ਉਸਨੂੰ ਜਿਹੜਾ ਪਵਿੱਤਰ ਕੁਰਾਨ, ਕਿਆਮਤ ਦੇ ਦਿਨਾਂ ਅਤੇ ਮੁਹੰਮਦ ਸਾਹਿਬ ਦੇ ਪੈਗ਼ੰਬਰ 'ਤੇ ਵਿਸ਼ਵਾਸ ਕਰੇਗਾ। ਜੋ ਵੀ ਉਪਰੋਕਤ ਤੋਂ ਮੁਨਕਰ ਹੈ, ਉਹ ਕਾਫ਼ਰ ਹੈ ਅਤੇ ਜੋ ਇਸ ਵਿਸ਼ਵਾਸ ਦਾ ਧਾਰਨੀ ਹੈ ਉਹ 'ਮੋਮਨ' ਹੈ। ਕਾਫ਼ਰਾਂ ਨੂੰ ਮੋਮਨ ਬਣਾਉਣ ਲਈ ਹਰ ਨੈਤਿਕ/ਅਨੈਤਿਕ ਕਾਰਜ ਜਾਇਜ਼ ਹੈ। ਇਥੋਂ ਤੱਕ ਕਿ ਕਾਫ਼ਰਾਂ ਵਿਰੁੱਧ ਜੂਝ ਮਰਨ ਵਾਲੇ ਨੂੰ ਸ਼ਹੀਦ ਦੇ ਰੁਤਬੇ ਨਾਲ ਸਨਮਾਨਿਆ ਜਾਂਦਾ ਹੈ। ਸੰਵਾਦ

ਦੇ ਰੂਟ ਨੂੰ ਹੀ ਨੇਸਤੋ-ਨਾਬੂਦ ਕਰ ਦਿੱਤਾ।

4. ਹਿੰਦੂ ਧਰਮ ਪੂਰਬੀ ਧਰਮਾਂ ਦੀ ਲੜੀ ਵਿਚ ਪ੍ਰਮੁੱਖ ਤੇ ਪੁਰਾਣਾ ਧਰਮ ਹੈ। ਵੈਦਿਕ ਪਰੰਪਰਾ ਵਿਚ ਡਾਇਲਾਗ/ਗੋਸਟਿ ਦੇ ਰਸਤੇ ਕੇਵਲ ਬਾਹਰ ਵਾਲਿਆਂ ਲਈ ਬੰਦ ਨਹੀਂ ਕੀਤੇ, ਸਗੋਂ ਆਪਣੇ ਭਾਈਚਾਰੇ ਦੀ ਦਰਜਾ-ਬਦਰਜੀ (ਵਰਣ-ਵੰਡ) ਕਰਕੇ ਸੰਵਾਦ ਦੀ ਕਿਸੇ ਵੀ ਤਰ੍ਹਾਂ ਦੀ ਅਹਿਮੀਅਤ ਨੂੰ ਮੂਲੋਂ ਹੀ ਰੱਦ ਅਪ੍ਰਵਾਨ ਕਰ ਦਿੱਤਾ ਸੀ। ਉਦਾਹਰਣ ਲਈ ਹਿੰਦੂਕੁਸ਼ ਪਰਬਤ ਤੋਂ ਪਾਰ ਜਾਣ 'ਤੇ ਮਨੁੱਖ ਨੂੰ ਮਲੇਛ ਐਲਾਨ ਦਿੱਤਾ ਜਾਂਦਾ ਸੀ, ਜਿਸ ਕਾਰਨ ਉਸਦੀ ਹਿੰਦੂ ਧਰਮ ਵਿਚ ਆਪਸੀ ਦਾ ਰਸਤਾ ਹਮੇਸ਼ਾਂ-ਹਮੇਸ਼ਾਂ ਲਈ ਬੰਦ ਹੋ ਜਾਂਦਾ ਸੀ।

ਉਪਰੋਕਤ ਵਿਚਾਰ ਚਰਚਾ ਧਰਮਾਂ ਦੇ ਨਕਾਰਾਤਮਕ ਰੂਪ ਦੀ ਪੇਸ਼ੀਨਗੋਈ ਹੈ। ਇਸ ਸਰੂਪ ਦੇ ਦੀਦਾਰੇ ਵਰਤਮਾਨ ਪ੍ਰਸੰਗ ਵਿਚ ਹੀ ਕੀਤੇ ਜਾ ਸਕਦੇ ਹਨ ਅਤੇ ਅੱਜ ਦੇ ਗਲੋਬਲ ਦਾ ਇਹ ਸਮੱਸਿਆ ਪ੍ਰਸੰਗ ਹੀ ਪ੍ਰਵਾਨ ਕੀਤਾ ਜਾ ਸਕਦਾ ਹੈ।

ਇਸ ਸਾਰੇ ਪ੍ਰਸੰਗ ਤੋਂ ਬਾਅਦ ਇਹ ਪ੍ਰਸ਼ਨ ਜਟਿਲ ਸਮੱਸਿਆ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ ਕਿ ਕੀ ਪੂਰਵ ਨਾਨਕ ਕਾਲ ਵਿਚ ਧਰਮ ਸੰਵਾਦ ਸੰਭਵ ਹੀ ਨਹੀਂ ਹੈ? ਇਸ ਦਾ ਉੱਤਰ ਲੱਭਣ ਲਈ ਸਿੱਖ ਧਰਮ ਵੱਲ ਨਜ਼ਰਸਾਨੀ ਕਰਨੀ ਪਵੇਗੀ। ਪਰ ਇਸ ਤੋਂ ਪਹਿਲਾਂ ਇਕ ਹੋਰ ਗੰਭੀਰ ਸਵਾਲ ਦੇ ਰੂ-ਬ-ਰੂ ਹੋ ਲੈਣਾ ਚਾਹੀਦਾ ਹੈ ਕਿ ਕੀ ਧਰਮਾਂ ਦੇ ਪ੍ਰਸੰਗ ਵਿਚ ਸੰਵਾਦ/ਡਾਇਲਾਗ ਹੈ ਹੀ ਨਹੀਂ ਸੀ? ਇਥੇ ਜੇਕਰ ਕੇਵਲ ਵਿਚਾਰ ਵਟਾਂਦਰੇ ਜਾਂ ਡਾਇਲਾਗ ਦੀ ਗੱਲ ਕੀਤੀ ਜਾਵੇ ਤਾਂ ਜਵਾਬ ਹਾਂ ਵਿਚ ਹੈ ਪਰ ਜੇਕਰ Religious Understanding ਜਾਂ ਅੰਤਰ ਧਰਮ ਗੋਸਟਿ ਦੀ ਗੱਲ ਕੀਤੀ ਜਾਵੇ ਤਾਂ ਉੱਤਰ ਨਾਂਹ ਵਿਚ ਹੈ। ਬੇਸ਼ੱਕ ਗਰੀਕ ਸਾਹਿਤ ਅਤੇ ਭਾਰਤੀ ਧਰਮ ਪਰੰਪਰਾ ਵਿਚ ਗੋਸਟਿ ਸਾਹਿਤ ਰੂਪ ਦੀ ਇਕ ਵੰਨਗੀ ਵਜੋਂ ਉਪਲੱਬਧ ਹੈ। ਸੁਕਰਾਤ ਦੇ ਫਲਸਫੇ ਨੂੰ ਸਮਝਣ ਅਤੇ ਸਮਝਾਉਣ ਲਈ ਗੋਸਟਿ ਦੇ ਨਾਟਕੀ ਰੂਪ ਦੀ ਵਰਤੋਂ ਕੀਤੀ ਮਿਲਦੀ ਹੈ। ਚੇਲੇ ਗੁਰੂ ਦਾਰਸ਼ਨਿਕ ਪ੍ਰਸ਼ਨ ਖੜ੍ਹੇ ਕਰਦੇ ਹਨ। ਸੁਕਰਾਤ ਉਨ੍ਹਾਂ ਦਾ ਜਵਾਬ ਦਿੰਦਾ ਹੈ। ਭਾਰਤੀ ਪਰੰਪਰਾ ਵਿਚ ਵੀ ਉਪਰੋਕਤ ਰੂਪ ਵਾਂਗ ਇਕ ਪਾਤਰ ਸ਼ੰਕਾਵਾਦੀ ਰੂਪ ਵਿਚ ਪ੍ਰਸ਼ਨ ਕਰਦਾ ਹੈ ਅਤੇ ਅਚਾਰੀਆ ਉਸਦਾ ਜਵਾਬ ਦਿੰਦਾ ਹੈ। ਪਰ ਇਹ ਗੋਸਟਿ ਇਕੋ ਧਰਮ ਦੇ ਧਾਰਨੀਆਂ ਵਿਚ ਹੈ, ਜਿਸ ਕਰਕੇ ਇਸ ਨੂੰ ਅੰਤਰ ਧਰਮ ਸੰਵਾਦ ਵਿਚ ਸ਼ਾਮਲ ਨਹੀਂ ਕੀਤਾ ਜਾ ਸਕਦਾ।

ਅੰਤਰ ਧਰਮ ਸੰਵਾਦ ਦਾ ਸਿੱਖ ਸੰਕਲਪ ਸਿਧਾਂਤਕ (ਗੁਰੂ ਗ੍ਰੰਥ) ਅਤੇ ਅਮਲੀ (ਸੰਪਾਦਨ ਪ੍ਰਕਿਰਿਆ) ਪ੍ਰਕਾਸ਼ਨ ਵਿਚੋਂ ਬਿਨਾਂ ਕਿਸੇ ਉਚੇਚ ਤੋਂ ਸਹਿਜ ਸੁਭਾਏ ਹੀ ਪ੍ਰਗਟ ਹੁੰਦਾ ਨਜ਼ਰ ਆਉਂਦਾ ਹੈ। ਇਹ ਕਿੰਤੂ ਮੁਕਤ ਧਾਰਨਾ ਹੈ ਕਿ ਪੈਗ਼ੰਬਰੀ/ਧਰਮ ਬਾਨੀ ਅਜਮਤ ਵਿਚ ਗੁਰੂ ਨਾਨਕ ਪਾਤਸ਼ਾਹ ਦੀ ਆਮਦ ਨਾਲ ਹੀ ਅੰਤਰ ਧਰਮ ਸੰਵਾਦ (ਗੁਰੂ ਗ੍ਰੰਥ ਸਾਹਿਬ ਵਿਚਲੇ ਸਿਧਾਂਤਕ ਹਵਾਲੇ/ਅਮਲੀ ਰੂਪ ਲਈ ਉਦਾਸੀਆਂ ਉਪਰੋਕਤ ਦੀ ਪੁਸ਼ਟੀ ਹਿਤ) ਦਾ ਪ੍ਰਾਰੰਭ ਹੁੰਦਾ ਹੈ ਅਤੇ "ਕਿਛੁ ਸੁਣੀਐ ਕਿਛੁ ਕਹੀਐ" ਰਾਹੀਂ ਇਸ ਦਾ ਧਰਾਤਲ ਸਥਾਪਤ ਹੁੰਦਾ ਹੈ। ਇਹ ਠੀਕ ਹੈ ਕਿ ਗੁਰਮਤਿ ਦੇ ਅਸੂਲਾਂ/ਸਿਧਾਂਤਾਂ ਅਨੁਸਾਰ ਗੁਰੂ-ਖਾਲਸਾ ਪੰਥ ਦੀ ਨਿਆਰੀ ਹੋਂਦ/ਪਹਿਚਾਣ ਹੈ, ਪਰ ਇਹ ਪਹਿਚਾਣ ਪਹਿਲਾਂ ਸਥਾਪਿਤ ਦੂਜੇ ਧਰਮਾਂ ਦੀ ਤਰ੍ਹਾਂ ਇਕਰੂਪਤਾ ਵਾਲੀ ਨਹੀਂ ਸਗੋਂ ਬਹੁਵਾਦੀ ਹੈ, ਜੋ ਦੂਸਰੇ ਦੇ ਨਿਆਰੇਪਣ ਨੂੰ ਕੇਵਲ ਪ੍ਰਵਾਨ ਹੀ ਨਹੀਂ ਕਰਦੀ ਸਗੋਂ ਆਪਣੇਪਣ ਦੇ ਬਰਾਬਰ ਮਾਣ ਤੇ ਸਤਿਕਾਰ ਵੀ ਦਿੰਦੀ ਹੈ। ਗੁਰੂ ਗ੍ਰੰਥ ਸਾਹਿਬ ਦਾ ਵਿਚਾਰਧਾਰਕ ਪ੍ਰਵਚਨ, ਰੰਗਾਂ, ਨਸਲਾਂ ਅਤੇ ਹੋਰ ਧਾਰਮਿਕ/ਸਮਾਜਿਕ/ਭੂਗੋਲਿਕ ਹੱਦ-ਬੰਦੀਆਂ ਤੋਂ ਮੁਕਤ "ਸਭਸੈ ਲਏ ਮਿਲਾਇ ਜੀਉ" ਦਾ ਸਭਿਆਚਾਰ ਸਿਰਜਦਾ ਹੈ, ਜੋ ਅੰਤਰ ਧਰਮ ਗੋਸਟਿ ਦਾ ਮੂਲ ਸਿਧਾਂਤਕ ਪ੍ਰਵਾਨਤ ਆਧਾਰ ਹੈ ਅਤੇ "ਨਾ ਕੋ ਮੇਰਾ

ਦੁਸਮਣ ਰਹਿਆ ਨ ਹਮ ਕਿਸ ਕੇ ਬੈਰਾਈ" ਨਾਲ ਇਸ ਦਾ ਅਮਲੀ ਆਧਾਰ ਸਥਾਪਤ ਕਰਦਾ ਹੈ। ਗੁਰਮਤਿ ਦਾ ਦੈਵੀ ਵਿਧਾਨ ਕੁਲ ਸੰਸਾਰੀ ਮਨੁੱਖਤਾ ਨੂੰ ਪੂਰਨ ਆਜ਼ਾਦੀ (ਬੋਲਣ ਅਤੇ ਰਹਿਣ) ਅਤੇ ਬਰਾਬਰੀ ਦੇ ਅਹਿਸਾਸ ਦਾ ਧਾਰਨੀ ਹੈ ਪਰਸਪਰ ਭਾਈਚਾਰਕ ਏਕਤਾ ਦੀ ਲੜੀ ਵਿਚ ਪਰਾਉਣ ਦਾ ਮਾਰਗ (ਸਿਧਾਂਤਕ ਤੇ ਅਮਲੀ) ਪ੍ਰਦਾਨ ਕਰਦਾ ਹੈ। ਧਾਰਮਿਕ, ਸਭਿਆਚਾਰਕ ਵੰਨ-ਸੁਵੰਨਤਾ ਨੂੰ ਅਕਾਲ ਪੁਰਖੀ (ਅਵਲਿ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ) ਦੇਣ ਸਮਝ ਕੇ ਮਨੁੱਖ ਨੂੰ ਸਰਬ ਸਮਿਆਂ ਲਈ ਸਮਰੱਥ ਬਣਨ ਵੱਲ ਚੇਤੰਨ ਹੀ ਨਹੀਂ ਕਰਦਾ ਸਗੋਂ ਉਸਨੂੰ ਮਾਣ, ਸਤਿਕਾਰ ਅਤੇ ਇੱਜ਼ਤ ਭਰਪੂਰ ਜ਼ਿੰਦਗੀ ਜਿਊਣ ਲਈ ਉਤਸ਼ਾਹਿਤ ਵੀ ਕਰਦਾ ਹੈ। ਇਸ ਸੰਕਲਪੀ ਵਿਧਾਨ ਨਾਲ ਅੰਤਰ ਧਰਮ ਸੰਵਾਦ ਦੇ ਸਥਾਪਿਤ ਕੀਤੇ ਜਾ ਰਹੇ ਧਰਾਤਲ ਨੂੰ ਸਮਝਿਆ ਅਤੇ ਸਮਝਾਇਆ ਜਾ ਸਕਦਾ ਹੈ।

ਇਥੇ ਇਕ ਹੋਰ ਖੂਬਸੂਰਤ ਪਹਿਲੂ ਇਹ ਹੈ ਕਿ ਆਧੁਨਿਕ ਗਲੋਬਲੀ ਭਾਈਚਾਰੇ ਵਿਚ ਅੰਤਰ ਧਰਮ ਸੰਵਾਦ ਨੂੰ ਕੇਂਦਰੀ ਨੁਕਤੇ ਵਜੋਂ ਪੇਸ਼ ਕੀਤਾ ਜਾ ਰਿਹਾ ਹੈ। ਦੱਖਣੀ ਅਮਰੀਕਾ ਦੀ ਇਕ ਉੱਘੀ ਥਿਆਲੋਜੀਅਨ ਅੰਤਰ ਧਰਮ ਸੰਵਾਦ ਨੂੰ ਬਹੁਤ ਹੀ ਮਹੱਤਵਪੂਰਨ ਧਾਰਮਿਕ/ਸਮਾਜਿਕ ਵਰਤਾਰਾ ਪ੍ਰਵਾਨ ਕਰਦੀ ਹੋਈ ਲਿਖਦੀ ਹੈ :

**No Peace without Religious peace,**
**No Religious peace without interfaith dialogue**

ਇਸ ਦੇ ਨਾਲ ਹੀ ਹੋਰ ਬਹੁਤ ਸਾਰੇ ਪੱਛਮੀ ਵਿਦਵਾਨ ਫੂਕੋ, ਦੈਰੀਦਾ, ਲਾਕਾਂ ਆਦਿ ਵੀ ਇਸ ਵਰਤਾਰੇ ਨੂੰ ਸਮਝਣ, ਸਮਝਾਉਣ ਦੇ ਯਤਨ ਵਿਚ ਹਨ ਕਿ ਅੰਤਰ ਧਰਮ ਸੰਵਾਦ ਕਿਵੇਂ ਸੰਭਵ ਹੋ ਸਕਦਾ ਹੈ, ਉਸਦੇ ਪੈਰਾਮੀਟਰ ਕੀ ਨਿਸ਼ਚਿਤ ਕੀਤੇ ਜਾ ਸਕਦੇ ਹਨ। ਫਰਾਂਸੀਸੀ ਚਿੰਤਕ ਫੂਕੋ ਦੁਆਰਾ ਨਿਰਧਾਰਿਤ ਕੀਤੇ ਪੈਰਾਮੀਟਰਜ਼ ਨੂੰ ਜਦੋਂ ਸਿੱਖ ਧਰਮ ਦੇ ਉਪਰੋਕਤ ਪਰਿਪੇਖ ਵਿਚ ਰੱਖ ਕੇ ਵੇਖਣ ਦਾ ਯਤਨ ਕਰਦੇ ਹਾਂ ਤਾਂ ਗੁਰਮਤਿ ਦੁਆਰਾ ਅੰਤਰ ਧਰਮ ਸੰਵਾਦ ਦੇ ਬੀਜ ਰੂਪ ਵਜੋਂ ਸਥਾਪਤ ਸੰਕਲਪਾਂ ਦੀ ਝਲਕ ਆਪ ਮੁਹਾਰੇ ਸਾਹਮਣੇ ਆ ਜਾਂਦੀ ਹੈ। ਫੂਕੋ ਦੇ ਦਿੱਤੇ ਸਿਧਾਂਤ ਨੂੰ ਗੁਰਬਾਣੀ ਦੇ ਪਰਿਪੇਖ ਵਿਚ ਰੱਖ ਕੇ ਵੇਖਣ ਨਾਲ ਸਾਰੀ ਗੱਲ ਆਪ ਮੁਹਾਰੇ ਸਪਸ਼ਟ ਹੋ ਜਾਂਦੀ ਹੈ। ਸੰਖੇਪ ਰੂਪ ਵਿਚ ਇਸ 'ਤੇ ਨਜ਼ਰਸਾਨੀ ਕਰਨਾ ਪ੍ਰਸੰਗਯੁਕਤ ਹੋਵੇਗਾ ਅਤੇ ਗਲੋਬਲੀ ਸਮੇਂ ਵਿਚ ਨਿਰਧਾਰਤ ਪੈਰਾਮੀਟਰਜ਼ ਦੇ ਦੀਦਾਰੇ ਸਿੱਖ ਚਿੰਤਨ ਵਿਚ ਸਾਹਮਣੇ ਲਿਆਉਣ ਦਾ ਯਤਨ ਕੀਤਾ ਜਾਵੇਗਾ :

**1. ਆਪਸਦਾਰੀ**

ਬੰਦੇ ਨੂੰ ਕਿਸੇ ਧਰਮ, ਸਭਿਆਚਾਰ ਜਾਂ ਖਿੱਤੇ ਨਾਲ ਸਬੰਧਤ ਕਰਕੇ ਨਾ ਵੇਖੋ, ਉਸਨੂੰ ਕੇਵਲ 'ਮਨੁੱਖ' ਦੇ ਤੌਰ ਤੇ ਵੇਖਣ ਦਾ ਯਤਨ ਕਰੋ। ਇਸ ਯਤਨ ਵਿਚ ਪਾਰਦਰਸ਼ਤਾ ਵੀ ਹੈ ਤੇ ਕੁਲ ਮਨੁੱਖ ਜਾਤੀ ਦਾ ਭਲਾ ਵੀ। ਮੂਲਵਾਦ ਦੇ ਖਾਤਮੇ ਲਈ ਆਪਸਦਾਰੀ ਦੀ ਭਾਵਨਾ ਤੋਂ ਬਿਨਾਂ ਤੁਰਿਆ ਹੀ ਨਹੀਂ ਜਾ ਸਕਦਾ। ਫੂਕੋ ਦੁਆਰਾ ਨਿਰਧਾਰਤ ਇਸ ਸਿਧਾਂਤ ਨੂੰ ਬੀਜ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਦੇ ਸਟਰੱਕਚਰ ਵਿਚੋਂ ਵੇਖਿਆ ਜਾ ਸਕਦਾ ਹੈ। ਗੁਰਗੱਦੀ ਦੀ ਬਖਸ਼ਿਸ਼ ਵੇਲੇ ਵੀ ਇਸੇ ਦੇ ਦੀਦਾਰੇ ਰੂਪਮਾਨ ਹੁੰਦੇ ਹਨ। ਗੁਰਬਾਣੀ ਦੇ ਅਨੇਕਾਂ ਹਵਾਲੇ ਇਸ ਦੀ ਪੁਸ਼ਟੀ ਹਿਤ ਪੇਸ਼ ਕੀਤੇ ਜਾ ਸਕਦੇ ਹਨ, ਪਰ ਉਪਰੋਕਤ ਦੀ ਪੁਸ਼ਟੀ ਲਈ ਉੱਤਮ ਉਦਾਹਰਨ ਵਜੋਂ ਗੁਰਬਾਣੀ ਦੀ ਇਸ ਤੁਕ ਨੂੰ ਵੇਖਿਆ ਜਾ ਸਕਦਾ ਹੈ :

*ਸਭੇ ਸਾਂਝੀਵਾਲ ਸਦਾਇਨਿ*
*ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥* (ਗੁ.ਗ੍ਰੰ.ਸ., ਪੰਨਾ 97)

### 2. ਇਕਰੂਪਤਾ ਨਹੀਂ ਇਕਸਾਰਤਾ

ਸੰਵਾਦ ਤਦ ਹੀ ਸੰਭਵ ਹੋ ਸਕਦਾ ਹੈ ਜੇਕਰ ਸੰਸਾਰੀ ਵਿਭਿੰਨਤਾ ਨੂੰ ਸਵੀਕਾਰ ਕੀਤਾ ਜਾਵੇ ਅਤੇ ਇਸਨੂੰ ਕੁਦਰਤ ਦੇ ਨਿਰਾਲੇਪਣ ਵਜੋਂ ਸਤਿਕਾਰ ਦਿੱਤਾ ਜਾਵੇ। ਦੂਜੇ ਦੀ ਪਹਿਚਾਣ (identity) ਨੂੰ ਪ੍ਰਵਾਨ ਕਰੋ। ਉਸਨੂੰ ਤੇ ਉਸਦੇ ਸਭਿਆਚਾਰ/ਧਰਮ ਨੂੰ ਬਣਦਾ ਸਤਿਕਾਰ ਦਿਓ। ਕਿਸੇ ਦੀ ਮੁਥਾਜੀ ਦਾ ਫਾਇਦਾ ਨਾ ਉਠਾਓ। ਸਿੱਖ ਧਰਮ ਵਿਚ ਉਪਰੋਕਤ ਪ੍ਰਸੰਗ ਦਾ ਧਰਾਤਲ ਵਿਦਮਾਨ ਹੋ ਜਾਂਦਾ ਹੈ। ਉਪਰੋਕਤ ਦੀ ਪ੍ਰਵਾਨਗੀ ਗੁਰਬਾਣੀ ਵਿਚੋਂ ਇਸ ਤਰ੍ਹਾਂ ਸਾਹਮਣੇ ਆਉਂਦੀ ਹੈ:

*ਬੇਦ ਕਤੇਬ ਕਹਹੁ ਮਤ ਝੂਠੇ*
*ਝੂਠਾ ਜੋ ਨਾ ਬਿਚਾਰੈ ॥* (ਗੁ.ਗ੍ਰੰ.ਸ., ਪੰਨਾ 1350)

### 3. ਸਤਿਕਾਰ

ਅੰਤਰ ਧਰਮ ਸੰਵਾਦ ਦਾ ਦਰਵਾਜਾ ਤਦ ਹੀ ਖੋਲ੍ਹਿਆ ਜਾ ਸਕਦਾ ਹੈ ਜੇਕਰ ਹਰ ਤਰ੍ਹਾਂ ਦੇ ਧਰਮਾਂ/ਸਭਿਆਚਾਰਾਂ ਅਤੇ ਇਨ੍ਹਾਂ ਦੇ ਧਾਰਨੀਆਂ ਨੂੰ ਬਣਦਾ ਸਤਿਕਾਰ ਦਿੱਤਾ ਜਾਵੇ। ਉੱਤਮ ਮਨੁੱਖ ਦੀ ਇਹ ਪ੍ਰਵਾਨਤ ਨਿਸ਼ਾਨੀ ਹੈ ਕਿ ਉਹ ਆਪਣੀ ਜ਼ਿੰਦਗੀ ਦੇ ਤਜ਼ਰਬਿਆਂ ਤੋਂ ਵੀ ਸਿੱਖਦਾ ਹੈ, ਪਰ ਸਭ ਤੋਂ ਉੱਤਮ ਉਸ ਮਨੁੱਖ ਨੂੰ ਮੰਨਿਆ ਜਾਂਦਾ ਹੈ ਜੋ ਦੂਸਰਿਆਂ ਦੇ ਤਜ਼ਰਬਿਆਂ ਨੂੰ ਵੀ ਮੱਦੇਨਜ਼ਰ ਰੱਖਦਾ ਹੋਇਆ ਆਪਣੀ ਸੋਚ ਵਿਚ ਉਸਾਰੂ ਤਬਦੀਲੀਆਂ ਕਰ ਲੈਂਦਾ ਹੈ। ਇਸ ਲਈ ਮੋਮਨ, ਕਾਫਰ ਤੇ ਮਲੇਛ ਵਰਗੀਆਂ ਹੱਦਬੰਦੀਆਂ ਦਾ ਖਾਤਮਾ ਕਰਕੇ ਹੀ ਸੰਵਾਦ ਰਚਾਇਆ ਜਾ ਸਕਦਾ ਹੈ। ਆਪਣਾ ਚੰਗਾ ਦੂਜੇ ਨਾਲ ਸਾਂਝਾ ਕਰੋ ਅਤੇ ਦੂਜੇ ਦੇ ਚੰਗੇ ਨੂੰ ਫਰਾਖਦਿਲੀ ਨਾਲ ਪਰਵਾਨ ਕਰੋ। ਸਿੱਖ ਪ੍ਰਸੰਗ ਵਿਚ ਸਮਕਾਲੀਨ ਧਰਮਾਂ ਦੇ ਪੈਰੋਕਾਰਾਂ ਨੂੰ ਪ੍ਰਵਾਨਗੀ ਦਿੰਦਿਆਂ ਇਹ ਸਥਾਪਿਤ ਕੀਤਾ ਕਿ ਮੁਸਲਮਾਨ/ਹਿੰਦੂ ਹੋ ਜਾਣ ਨਾਲ ਉਤਮਤਾ ਸੁਭਾਇਮਾਨ ਨਹੀਂ ਹੋ ਜਾਂਦੀ। ਅਸਲ ਉਤਮਤਾ ਗੁਣਾਂ ਨੂੰ ਗ੍ਰਹਿਣ ਕਰਨ ਨਾਲ ਹੀ ਧਾਰਨ ਕੀਤੀ ਜਾ ਸਕਦੀ ਹੈ:

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥* (ਪੰਨਾ 141)
*ਪੰਡਿਤੁ ਸੋ ਜੋ ਮਨੁ ਪਰਬੋਧੈ ॥* (ਗੁ.ਗ੍ਰੰ.ਸ., ਪੰਨਾ 274)

### 4. ਸੱਚ ਕਹਿਣ ਦੀ ਜੁਰਅਤ

ਅੰਤਰ ਧਰਮ ਸੰਵਾਦ ਦਾ ਇਕ ਹੋਰ ਖੂਬਸੂਰਤ ਪਹਿਲੂ ਪੱਛਮੀ ਵਿਦਵਾਨ ਪੇਸ਼ ਕਰਦਾ ਹੈ। ਉਸ ਅਨੁਸਾਰ ਅੰਤਰ ਧਰਮ ਸੰਵਾਦ ਤਦ ਤੱਕ ਸੰਭਵ ਨਹੀਂ ਹੈ ਜਦੋਂ ਤੱਕ 'ਸੱਚ ਕਹਿਣ ਦੀ ਜੁਰਤਿ' ਦਾ ਧਾਰਨੀ ਨਾ ਹੋਇਆ ਜਾਵੇ। ਜੇਕਰ ਦੂਸਰੇ ਦੀ ਤਾਕਤ ਮਨ ਵਿਚ ਭੈਅ ਪੈਦਾ ਕਰਦੀ ਹੈ ਤਾਂ ਫਿਰ ਉਸਨੂੰ ਉਸਦੇ ਅਸਲ ਦਾ ਅਹਿਸਾਸ ਕਰਵਾਇਆ ਹੀ ਨਹੀਂ ਜਾ ਸਕਦਾ। ਇਸ ਸੰਦਰਭ ਵਿਚ 'ਬਾਬਰਬਾਣੀ' ਦਾ ਪ੍ਰਸੰਗ ਵੇਖਿਆ ਜਾ ਸਕਦਾ ਹੈ ਅਤੇ ਜ਼ਫਰਨਾਮੇ ਦੀ ਲਲਕਾਰ ਵੀ ਉਪਰੋਕਤ ਦੀ ਪੁਸ਼ਟੀ ਹਿਤ ਪੇਸ਼ ਕੀਤੀ ਜਾ ਸਕਦੀ ਹੈ। ਭਾਈ ਗੁਰਦਾਸ ਦੁਆਰਾ 'ਮੱਕੇ ਦੀ ਉਦਾਸੀ' ਵੇਲੇ ਕਾਜ਼ੀਆਂ ਨਾਲ ਹੋਈ ਗੱਲਬਾਤ ਨਾਲ ਕੋਈ ਗੱਲਬਾਤ ਵਿਚ ਸਿੱਖ ਪੈਗੰਬਰੀ ਅਜ਼ਮਤ ਦੇ ਸੱਚ ਕਹਿਣ ਦੀ ਜੁਰਅਤਿ ਦੇ ਦੀਦਾਰੇ ਇਸ ਤਰ੍ਹਾਂ ਰੂਪਮਾਨ ਹੁੰਦੇ ਹਨ:

*ਪੁਛਨਿ ਖੋਲਿ ਕਿਤਾਬ ਨੂੰ ਵੱਡਾ ਹਿੰਦੂ ਕੀ ਮੁਸਲਮਾਨੋਈ ॥*
*ਬਾਬਾ ਆਖੇ ਹਾਜੀਆਂ ਸੁਭ ਅਮਲਾਂ ਬਾਝੋਂ ਦੋਵੇਂ ਰੋਈ ॥*

ਪਰ ਇਸ ਦੇ ਨਾਲ ਹੀ ਆਪਣੇ ਸੱਚ ਕਹਿਣ ਦੀ ਜੁਰਤਿ ਨਾਲ ਆਪਣਾ ਸੱਚ ਠੋਸਣਾ ਨਹੀਂ ਸਗੋਂ ਦੂਸਰਿਆਂ ਦੀ ਉਤਮਤਾ ਦਾ ਉਹਨਾਂ ਨੂੰ ਅਹਿਸਾਸ ਕਰਾਉਣਾ ਉੱਤਮ ਧਰਮ ਸੰਵਾਦ ਦਾ ਮੀਰੀ ਗੁਣ ਮੰਨਿਆ ਜਾਂਦਾ ਹੈ:

*ਸਿਧ ਛਿਪੁ ਬੈਠੇ ਪਰਬਤੀ*
*ਕੌਣ ਜਗਤਿ ਕੋ ਪਾਰ ਉਤਾਰਾ ।*

ਉਪਰੋਕਤ ਸੰਖੇਪ ਵਾਰਤਾਲਾਪ ਵਿਚ ਅੰਤਰ ਧਰਮ ਸੰਵਾਦ ਦੇ ਪਹਿਲੂਆਂ ਉੱਤੇ ਵਿਚਾਰ ਕਰਦਿਆਂ ਇਹ ਹੀ ਸਥਾਪਤੀ ਹੁੰਦੀ ਹੈ ਕਿ ਅੱਜ ਦੇ ਸੰਸਾਰੀ ਵਰਤਾਰੇ ਵਿਚ ਅੰਤਰ ਧਰਮ ਸੰਵਾਦ ਨੂੰ ਜੇਕਰ ਮਨੁੱਖਤਾ ਦੀ ਭਲਾਈ ਦਾ ਧਰੋਹਰ ਪ੍ਰਵਾਨ ਕਰ ਲਿਆ ਜਾਵੇ ਤਾਂ ਇਸ ਦੇ ਸਾਰਥਿਕ ਸਿੱਟੇ ਨਿਕਲ ਸਕਦੇ ਹਨ। ਮਨੁੱਖ ਧਾਰਮਿਕ ਸੰਕੀਰਨਤਾ ਤੋਂ ਮੁਕਤ ਹੋ ਕੇ ਕਿਸੇ 'ਬੇਗਮਪੁਰੇ' ਦੀ ਸਥਾਪਤੀ ਲਈ ਕਿਰਿਆਸ਼ੀਲ ਹੋ ਸਕਦਾ ਹੈ। ਇਹ ਦੋਜ਼ਖ ਤੋਂ ਜੰਨਤ ਤੱਕ ਦਾ ਸਫ਼ਰ ਵੀ ਪ੍ਰਵਾਨ ਕੀਤਾ ਜਾ ਸਕਦਾ ਹੈ ਅਤੇ ਸੰਸਾਰਕ ਖੁਸ਼ਹਾਲੀ ਦਾ ਮਾਰਗ ਵੀ। ਫਲਸਰੂਪ ਮਨੁੱਖਾ ਜ਼ਿੰਦਗੀ ਵਿਚੋਂ ਹਰ ਤਰ੍ਹਾਂ ਦੇ ਜਲਜਲੇ ਖ਼ਤਮ ਹੋਣ ਦੀਆਂ ਸੰਭਾਵਨਾਵਾਂ ਪੈਦਾ ਹੋ ਜਾਣਗੀਆਂ ਅਤੇ ਕਿਸੇ ਵੀ ਤਰ੍ਹਾਂ ਦਾ ਸੈਲਾਬ ਮਨੁੱਖੀ ਜ਼ਿੰਦਗੀ ਨੂੰ ਤਬਾਹ ਨਹੀਂ ਕਰ ਸਕੇਗਾ। ਸਿੱਖ ਧਰਮ ਚਿੰਤਨ ਇਸ ਲਈ ਕੇਂਦਰੀ ਰੋਲ ਨਿਭਾ ਸਕਦਾ ਹੈ ਬੇਸ਼ਰਤੇ ਕਿ ਇਸ ਦੇ ਪਵਿੱਤਰ ਪਰਵਚਨ ਨਾਲ ਰੂ-ਬ-ਰੂ ਹੋਇਆ ਜਾਵੇ।

**ਅਧਿਐਨ ਕੀਤੇ ਵਿਦਵਾਨ**

1. ਅਮਰਜੀਤ ਸਿੰਘ ਗਰੇਵਾਲ
2. ਬਲਕਾਰ ਸਿੰਘ (ਪ੍ਰੋ.)
3. ਜਗਬੀਰ ਸਿੰਘ (ਪ੍ਰੋ.)
4. ਗੁਰਪਾਲ ਸਿੰਘ (ਪ੍ਰੋ.)

# ਧਰਮ ਅਤੇ ਸਮਾਜ ਲਈ ਗੁਰੂ ਨਾਨਕ ਦੇਵ ਜੀ ਦਾ ਯੋਗਦਾਨ ਭਾਈ ਗੁਰਦਾਸ ਜੀ ਦੀ ਨਜ਼ਰ ਵਿਚ

ਡਾ. ਗੁਰਮੇਲ ਸਿੰਘ*

ਗੁਰੂ ਨਾਨਕ ਦੇਵ ਜੀ ਦਾ ਆਗਮਨ ਇਕ ਸੰਪੂਰਨ ਸੰਸਕ੍ਰਿਤਿਕ[1] ਤਬਦੀਲੀ ਦਾ ਸੂਚਕ ਹੈ ਅਤੇ ਇਹ ਸੱਚਮੁੱਚ ਕਿਸੇ ਦੈਵੀ-ਘਟਨਾ ਤੋਂ ਘਟ ਨਹੀਂ। ਗੁਰੂ ਸਾਹਿਬ ਦੇ ਆਪਣੇ ਲਫ਼ਜ਼ਾਂ ਵਿਚ ਉਹ ਰੱਬੀ-ਦਰਬਾਰ ਦੇ ਢਾਡੀ ਹਨ ਤੇ 'ਸਚ' ਦਾ ਪਾਸਾਰ (ਪਸਾਉ) ਕਰਨ ਆਏ ਹਨ।[2] 'ਪੁਰਾਤਨ ਜਨਮਸਾਖੀ' ਅਨੁਸਾਰ 'ਨਾਨਕੁ ਭਗਤੁ' ਨਾਮ, ਦਾਨ, ਇਸ਼ਨਾਨ, ਸੇਵਾ, ਸਿਮਰਨ ਦੀ 'ਕਿਰਤਿ' ਕਰਨ ਦੈਵੀ-ਹੁਕਮਾਂ ਅਨੁਸਾਰ ਧਰਤੀ ਉੱਤੇ ਆਏ ਹਨ[3], ਸੋ ਗੁਰੂ ਸਾਹਿਬ ਦਾ ਆਗਮਨ, ਉਦੇਸ਼ ਅਥਵਾ ਯੋਗਦਾਨ ਦਿਬ-ਪ੍ਰੇਰਿਤ ਹੈ। ਇਸ ਪਰਚੇ ਵਿਚ ਗੁਰੂ ਸਾਹਿਬ ਦੇ ਧਰਮ ਅਤੇ ਸਮਾਜ ਲਈ ਪਾਏ ਦੈਵੀ-ਯੋਗਦਾਨ ਨੂੰ ਭਾਈ ਗੁਰਦਾਸ ਜੀ ਦੇ ਵਿਚਾਰਾਂ ਰਾਹੀਂ ਸਮਝਣ ਦੀ ਤੁਛ ਕੋਸ਼ਿਸ਼ ਕੀਤੀ ਜਾ ਰਹੀ ਹੈ।

ਭਾਈ ਗੁਰਦਾਸ ਜੀ ਸਿੱਖ ਪੰਥ ਦੇ ਸ਼੍ਰੋਮਣੀ, ਮੁੱਢਲੇ ਤੇ ਮਹਾਨ ਵਿਦਵਾਨ ਹਨ, ਇਨ੍ਹਾਂ ਦੀ ਜੀਵਨ-ਅਵਧੀ 1551-1636 ਈ.[4] ਪ੍ਰਵਾਨ ਕੀਤੀ ਜਾਂਦੀ ਹੈ। ਹੁਣ ਤੱਕ ਸਾਨੂੰ ਆਪ ਜੀ ਦੀਆਂ ਤਿੰਨ ਕਿਰਤਾਂ - 40 ਵਾਰਾਂ ਪੰਜਾਬੀ ਵਿਚ, 675 ਕਬਿੱਤ ਸਵਈਏ ਬ੍ਰਿਜੀ ਵਿਚ ਅਤੇ 6 ਸਲੋਕ ਸੰਸਕ੍ਰਿਤ ਵਿਚ[5] ਪ੍ਰਾਪਤ ਹਨ। ਆਪ ਦੁਆਰਾ ਰਚਿਤ 'ਵਾਰਾਂ' ਨੂੰ ਪਰੰਪਰਾ ਨੇ 'ਗੁਰਬਾਣੀ ਕੁੰਜੀ' ਕਹਿ ਕੇ ਅਤੇ ਪੰਥ ਨੇ ਬਾਣੀ ਤੇ ਦੂਜੈਲਾ ਥਾਂ ਦੇ ਕੇ ਸਤਿਕਾਰਿਆ ਹੈ।[6]

ਭਾਈ ਸਾਹਿਬ ਦੀਆਂ 40 ਵਾਰਾਂ ਵਿਚੋਂ ਪਹਿਲੀ, ਗਿਆਰਵੀਂ, ਵੀਹਵੀਂ, ਪੱਚੀਵੀਂ ਅਤੇ ਉਨਤਾਲਵੀਂ ਵਾਰ ਵਿਚ ਗੁਰੂ ਨਾਨਕ ਸਾਹਿਬ ਸੰਬੰਧੀ ਵੇਰਵੇ ਅੰਕਿਤ ਹਨ, ਪਰ ਪਹਿਲੀ ਵਾਰ ਦਾ ਵਿਸ਼ੇਸ਼ ਮਹੱਤਵ ਹੈ। ਗੁਰੂ ਗ੍ਰੰਥ ਸਾਹਿਬ[7] ਤੋਂ ਬਾਹਰ ਭਾਈ ਗੁਰਦਾਸ ਵਾਰਾਂ, ਪਹਿਲੀਆਂ ਪ੍ਰਮਾਣਿਕ ਲਿਖਤਾਂ ਹਨ, ਜਿਹੜੀਆਂ ਗੁਰੂ-ਸੰਸਥਾ ਦੇ ਸਰੂਪ, ਯੋਗਦਾਨ ਅਥਵਾ ਮਿਸ਼ਨ ਨੂੰ ਠੀਕ ਸੰਦਰਭ ਵਿਚ ਸਮਝਣ ਦੀ ਕੋਸ਼ਿਸ਼ ਕਰਦੀਆਂ ਹਨ।

ਭਾਈ ਗੁਰਦਾਸ ਜੀ ਅਨੁਸਾਰ ਗੁਰੂ ਨਾਨਕ ਸਾਹਿਬ ਜੀ ਦਾ ਅਸਲ ਸਰੂਪ ਅਕਾਲ ਰੂਪ[8], ਗੁਰ-ਪਰਮੇਸਰ[9] ਅਥਵਾ ਨਿਰੰਕਾਰ[10] ਹੈ ਅਤੇ ਉਹ ਸਾਧ[11], ਗੁਰਮੁਖਿ[12], ਜਾਹਰ ਪੀਰ[13] ਅਥਵਾ ਜਗਤ ਗੁਰੂ[14] ਹਨ। ਗੁਰੂ ਸਾਹਿਬ ਪਰਮੇਸਰ ਤੋਂ ਬਖਸ਼ਿਸ਼ ਪ੍ਰਾਪਤ ਕਰਕੇ ਤੇ ਧਰਤੀ ਉੱਤੇ ਆ ਕੇ ਆਪਣਾ ਮਿਸ਼ਨ ਸ਼ੁਰੂ ਕਰਦੇ ਹਨ :

> ਪਹਿਲਾ ਬਾਬੇ ਪਾਯਾ ਬਖਸਦਰਿ।
> ਪਿਛੋ ਦੇ ਫਿਰਿ ਘਾਲਿ ਕਮਾਈ ॥[15]

ਜਿਸ ਸਮੇਂ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੁੰਦਾ ਹੈ, ਉਸ ਸਮੇਂ (ਭਾਵ 15-16 ਈ: ਸਦੀ) ਦੇ ਭਾਰਤੀ ਸਮਾਜ ਨੂੰ ਭਾਈ ਸਾਹਿਬ ਨੇ ਬੜੀ ਘੋਖਵੀਂ ਦ੍ਰਿਸ਼ਟੀ ਨਾਲ ਵੇਖਿਆ ਹੈ। ਭਾਈ ਜੀ ਇਸ ਸਮੇਂ ਦੇ ਸਮਾਜ ਤੇ ਧਰਮ ਦੇ ਦੰਭ ਨੂੰ ਬੜੇ ਯਥਾਰਥਕ ਤੇ ਇਤਿਹਾਸਕ ਸੱਚਾਈ ਦੇ ਨੇੜੇ ਰਹਿ ਕੇ

* ਲੈਕਚਰਾਰ (ਐਡਹਾਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਚਿਤਰਦੇ ਹਨ। ਇਸ ਸੰਬੰਧੀ ਪਹਿਲੀ ਵਾਰ ਦੀਆਂ 6 ਪਉੜੀਆਂ (17-22) ਵਿਚ ਸਮਕਾਲੀ ਯੁਗ-ਗਰਦੀਆਂ ਦਾ ਹਾਲ ਡਾਢਾ ਪ੍ਰਭਾਵਸ਼ਾਲੀ ਹੈ।

ਭਾਈ ਸਾਹਿਬ ਦੱਸਦੇ ਹਨ ਜਦ ਜੁਗ-ਗਰਦੀ ਹੁੰਦੀ ਹੈ ਤਾਂ ਜਗਤ-ਵਰਤਾਰਾ ਉਲਟਾ ਹੁੰਦਾ ਹੈ, ਗਿਲਾਨੀ ਭਾਵ ਨਫ਼ਰਤ ਨਾਲ ਸਾਰਾ ਸੰਸਾਰ ਭ੍ਰਿਸ਼ਟਿਆ ਜਾਂਦਾ ਹੈ ਤੇ ਪਾਪ ਫੈਲ ਜਾਂਦਾ ਹੈ।[16] ਮੱਧ-ਕਾਲੀ ਭਾਰਤੀ ਸਮਾਜ ਦੀ ਇਹੋ ਜਿਹੀ ਹੀ ਹਾਲਤ ਸੀ। ਭਾਰਤ ਵਿਚ ਸਥਾਪਿਤ ਹੋਏ ਮੁਸਲਿਮ-ਰਾਜ[17] ਦਾ ਵੱਡਾ ਤੇ ਮੁੱਖ ਨਿਸ਼ਾਨਾ ਕਾਫ਼ਰਾਂ (ਗ਼ੈਰ-ਮੁਸਲਮਾਨਾਂ) ਵਿਰੁੱਧ ਜ਼ਹਾਦ ਕਰਨਾ ਸੀ। ਕੁਰਾਨ ਅਨੁਸਾਰ, "ਉਨ੍ਹਾਂ (ਕਾਫ਼ਰਾਂ) ਨੂੰ ਕਹੋ ਕਿ ਉਹ ਅਧਰਮ (ਕੁਫ਼ਰ) ਦਾ ਰਾਹ ਛੱਡ ਦੇਣ... ਜਿਹੜੇ ਅੱਲਾਹ ਨੂੰ ਨਹੀਂ ਮੰਨਦੇ, ਨਾ ਹੀ ਆਖ਼ਰੀ ਦਿਨ (ਕਿਆਮਤ) ਵਿਚ ਵਿਸ਼ਵਾਸ ਰੱਖਦੇ ਹਨ... ਸੱਚੇ ਧਰਮ (ਇਸਲਾਮ) ਦੇ ਅਨੁਯਾਈ ਨਹੀਂ ਹੁੰਦੇ ਜਾਂ ਜਜ਼ੀਆ ਅਦਾ ਕਰਕੇ ਪ੍ਰਭੁਤਾ ਸਵੀਕਾਰ ਨਹੀਂ ਕਰਦੇ... ਮੁਸਲਮਾਨਾਂ ਨੂੰ ਚਾਹੀਦਾ ਹੈ ਕਿ ਉਨ੍ਹਾਂ ਵਿਰੁੱਧ ਲੜਾਈ ਜਾਰੀ ਰੱਖਣ।"[18] ਡਾ. ਜਾਦੂ ਨਾਥ ਸਰਕਾਰ ਅਨੁਸਾਰ, "ਉਹ (ਮੁਸਲਿਮ ਸ਼ਾਸਕ) ਆਪਣਾ ਵੱਡਾ ਕਰਤਬ ਇਸਲਾਮ ਵਿਰੋਧੀ ਦੇਸ਼ਾਂ ਵਿਰੁੱਧ ਜ਼ਹਾਦ ਕਰਨਾ, ਉਨ੍ਹਾਂ ਨੂੰ ਇਸਲਾਮੀ ਰਾਜ ਵਿਚ ਮਿਲਾਉਣਾ ਤੇ ਉਥੋਂ ਦੇ ਲੋਕਾਂ ਨੂੰ ਇਸਲਾਮ ਧਾਰਨ ਕਰਾਉਣਾ ਹੀ ਸਮਝਦੇ ਸਨ।"[19]

ਭਾਈ ਸਾਹਿਬ ਇਸਲਾਮੀ ਰਾਜ-ਸ਼ਾਸਕਾਂ ਤੇ ਧਰਮ-ਮੁਖੀਆਂ ਦੀ ਹਾਲਤ ਤਥਾ ਫ਼ਿਤਰਤ ਬਾਰੇ ਲਿਖਦੇ ਹਨ ਕਿ ਇਨ੍ਹਾਂ ਨੇ ਠਾਕੁਰ-ਦੁਆਰੇ ਢਾਹ ਕੇ ਮਸਜਿਦਾਂ ਉਸਾਰਨੀਆਂ ਸ਼ੁਰੂ ਕੀਤੀਆਂ ਹੋਈਆਂ ਸਨ ਤੇ ਗਊ-ਗਰੀਬ ਨੂੰ ਮਾਰਨਾ ਇਨ੍ਹਾਂ ਲਈ ਆਮ ਗੱਲ ਸੀ।[20] ਸਮਾਜਿਕ ਤੌਰ 'ਤੇ ਇਹ ਧਿਰ ਕਈ ਹਿੱਸਿਆਂ ਵਿਚ ਵੰਡੀ ਹੋਈ ਸੀ, ਜਿਹੜੇ ਇਕ-ਦੂਸਰੇ ਨੂੰ ਹਮੇਸ਼ਾਂ ਨਫ਼ਰਤ ਹੀ ਕਰਦੇ ਸਨ।[21]

ਮੁਸਲਿਮ ਸਮਾਜ ਆਮ ਤੌਰ 'ਤੇ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਸੀ—ਉਪਰਲੀ ਸ਼੍ਰੇਣੀ (Nobility, ਰਾਜ ਸਤਾ ਨਾਲ ਸੰਬੰਧਿਤ ਲੋਕ ਵਧੇਰੇ ਕਰਕੇ), ਧਾਰਮਿਕ-ਸ਼੍ਰੇਣੀ (ਹਾਜੀ, ਉਲਮਾ, ਸਈਅਦ ਆਦਿ) ਅਤੇ ਆਮ ਲੋਕ (ਲੁਹਾਰ, ਤੇਲੀ, ਮੋਚੀ, ਧੋਬੀ, ਨਾਈ ਆਦਿ)[22]। ਧਾਰਮਿਕ ਸ਼੍ਰੇਣੀ ਦਾ ਆਮ ਲੋਕਾਂ ਵਿਚ ਵਧੇਰੇ ਦਬਦਬਾ ਸੀ, ਪਰ ਗੁਰਬਾਣੀ[23] ਅਤੇ ਭਾਈ ਸਾਹਿਬ[24] ਦੀ ਗਵਾਹੀ ਅਨੁਸਾਰ ਇਹ ਧਿਰ ਅਤਿਅੰਤ ਭ੍ਰਿਸ਼ਟ ਤੇ ਕੱਟੜ ਸੀ। ਬਰਨੀਅਰ (ਇਕ ਪੱਛਮੀ ਯਾਤਰੂ) ਲਿਖਦਾ ਹੈ ਕਿ "ਕਾਜ਼ੀ ਅਤੇ ਉਸ ਦੇ ਕੰਮ ਕਰਨ ਵਾਲੇ ਅਧਿਕਾਰੀਆਂ ਨੂੰ ਪੈਸੇ (ਰਿਸ਼ਤ) ਦੇ ਕੇ ਮੁਕੱਦਮੇ ਦਾ ਫ਼ੈਸਲਾ ਆਪਣੇ ਹੱਕ ਵਿਚ ਕਰਵਾਇਆ ਜਾ ਸਕਦਾ ਸੀ ਅਤੇ ਵਢੀ ਨਾਲ ਗੁਆਹ ਵੀ ਖ਼ਰੀਦੇ ਜਾ ਸਕਦੇ ਸਨ।"[25] ਗੁਰੂ ਨਾਨਕ ਸਾਹਿਬ ਜੀ ਅਨੁਸਾਰ :

> ਲੈ ਕੈ ਵਢੀ ਦੇਨਿ ਉਗਾਹੀ
> ਦੁਰਮਤਿ ਕਾ ਗਲਿ ਫਾਹਾ ਹੇ ॥[26]

ਗੁਰੂ ਸਾਹਿਬ ਦੇ ਸਮਕਾਲੀ ਰਾਜਾਸ਼ਾਹੀ ਦੇ ਕੇਂਦਰ ਬਾਦਸ਼ਾਹਤ ਤੇ ਇਨ੍ਹਾਂ ਦੇ ਮੁਕਦਮ ਦਾ ਨਿੱਜੀ ਵਿਅਕਤਿਤਵ ਤੇ ਧਰਮ ਤਥਾ ਸਮਾਜ ਪ੍ਰਤੀ ਵਿਵਹਾਰ, ਬਾਦਸ਼ਾਹਤ ਦੀ ਰਜੀਆ ਤਥਾ ਹੋਰ ਹਾਲਤਾਂ ਪ੍ਰਤੀ ਗੁਰਬਾਣੀ ਤੇ ਭਾਈ ਗੁਰਦਾਸ ਜੀ ਦੀ ਟਿਪਣੀ ਅਥਵਾ ਹਵਾਲਾ, ਉਸ ਹੋਰ ਕਿਸੇ ਵੀ ਸਮਕਾਲੀ ਇਤਿਹਾਸ-ਪੁਸਤਕ ਨਾਲੋਂ ਕਿਤੇ ਜ਼ਿਆਦਾ ਮਹੱਤਵਪੂਰਨ ਹੈ, ਜਿਹੜੀ ਕਿਸੇ ਖ਼ਾਸ ਦ੍ਰਿਸ਼ਟੀਕੋਣ ਤਥਾ ਬਾਦਸ਼ਾਹਤ ਦੀ ਤਾਬਿਆਦਾਰੀ ਵਿਚ ਲਿਖੀ ਗਈ ਹੋਵੇ। ਮੁਸਲਿਮ ਧਰਮ ਤਥਾ ਸਮਾਜ ਤੋਂ ਬਿਨਾਂ ਸਮਾਜ ਵਿਚ ਦੂਜੀ ਵੱਡੀ ਧਿਰ ਹਿੰਦੂ ਧਰਮ ਤਥਾ ਸਮਾਜ ਦੀ ਸੀ। ਹਿੰਦੂ ਸਮਾਜ ਦੀ ਬੁਨਿਆਦੀ ਬਣਤਰ ਦਾ ਆਧਾਰ, ਪੁਰਾਤਨ ਸਮੇਂ ਤੋਂ ਲੈ ਕੇ, ਪੂਰੀ ਤਰ੍ਹਾਂ ਜਾਤ-ਪਾਤੀ ਪ੍ਰਬੰਧ 'ਤੇ ਆਧਾਰਿਤ ਸੀ। ਇਹ ਜਾਤੀ-ਪ੍ਰਬੰਧ ਕੋਈ ਕਿੱਤਾ-ਪ੍ਰਬੰਧ ਵਿਚੋਂ ਨਿਕਲਿਆ ਕੋਈ ਆਮ ਜਿਹਾ ਪ੍ਰਬੰਧ ਨਹੀਂ, ਜਿਹਾ ਕਿ ਕੁਝ ਵਿਦਵਾਨਾਂ ਨੇ ਕਲਪਿਆ ਹੈ।[27] ਜਾਤੀ-ਪ੍ਰਬੰਧ ਇਕ ਡੂੰਘੀ ਤੇ ਚੀੜ੍ਹੀ ਇਕ ਸਮਾਜਿਕ ਵਿਚਾਰਧਾਰਾ ਹੈ, ਜਿਸ ਦਾ ਆਧਾਰ ਧਰਮ-ਪ੍ਰਬੰਧ, ਵਿਸ਼ਵਾਸ਼, ਨਿਯਮ ਤਥਾ ਗ੍ਰੰਥ ਹਨ।[28] ਸਰਦਾਰ ਜਗਜੀਤ ਸਿੰਘ ਦੇ

ਸ਼ਬਦਾਂ ਵਿਚ "ਜਾਤ-ਪਾਤ" (Caste) ਆਪਣੇ ਪੂਰੇ ਜੋਬਨ ਵਿਚ ਇਕ ਐਸੀ ਸਮਾਜਿਕ ਬਣਤਰ ਹੈ, ਜਿਸ ਦੀ ਮਿਸਾਲ (ਭਾਰਤ ਬਿਨਾਂ) ਦੁਨੀਆਂ ਵਿਚ ਨਹੀਂ ਮਿਲਦੀ। ਇਹ ਐਲਾਨੀਆ ਇਸ ਅਸੂਲ ਉੱਤੇ ਕਾਇਮ ਹੈ ਕਿ ਮਨੁੱਖ ਹਮੇਸ਼ਾਂ ਲਈ ਇਕ ਦੂਜੇ ਦੇ ਬਰਾਬਰ ਨਹੀਂ। ਜਾਤ-ਪਾਤੀ ਪ੍ਰਬੰਧ ਵਰਗੀ (ਮਨੁੱਖਾਂ... ਵਿਚਕਾਰ ਨਾ ਬਰਾਬਰੀ ਤੇ ਦਰਜਾ-ਬਦਰਜ – Hierarchy – ਨੂੰ ਕਾਇਮ ਰੱਖਣ ਵਾਲੀ) ਬੇਲਚਕ ਸਮਾਜਿਕ ਬਣਤਰ (ਭਾਰਤ ਤੋਂ ਬਿਨਾਂ) ਹੋਰ ਕਿਧਰੇ ਹੋਂਦ ਵਿਚ ਨਹੀਂ ਆਈ।"[29] ਵਿਲਸਨ ਦੇ ਹਵਾਲੇ ਨਾਲ ਸਰਦਾਰ ਜਗਜੀਤ ਸਿੰਘ ਅੱਗੇ ਲਿਖਦੇ ਹਨ ਕਿ "ਜਾਤ-ਪਾਤੀ ਨਿਯਮ ਤੇ ਕਾਇਦੇ... ਇਕ ਜੀਵ ਦੇ ਜੰਮਣ ਤੋਂ ਲੈ ਕੇ ਮਰਨ ਤੱਕ ਉਸ ਦੀ ਜ਼ਿੰਦਗੀ ਦੀਆਂ ਨਿਗੂਣੀਆਂ ਤੋਂ ਨਿਗੂਣੀਆਂ ਹਰਕਤਾਂ ਉੱਤੇ ਕਾਬੂ ਰੱਖਦੇ ਹਨ।"[30]

ਭਾਈ ਗੁਰਦਾਸ ਜੀ ਸਪਸ਼ਟ ਕਰਦੇ ਹਨ ਕਿ ਵਰਨ'ਆਸ਼ਰਮ ਆਦਿ ਪ੍ਰਬੰਧ ਨੇ ਘੋਰ ਗਿਲਾਨੀ ਪੈਦਾ ਕੀਤੀ ਹੋਈ ਸੀ।[31] ਇਨ੍ਹਾਂ ਤੋਂ ਬਿਨਾਂ ਸੰਨਿਆਸੀ, ਜੰਗਮ, ਸਰੇਵੜੇ, ਤੰਤ੍ਰ, ਮੰਤ੍ਰ, ਸਿਧ-ਨਾਥ... ਗੱਲ ਕੀ ਸਮਾਜ ਵਿਚ ਬੇਅੰਤ ਪ੍ਰਕਾਰੀ (ਛਤੀਸਿ) ਪਾਖੰਡਾਂ ਦਾ ਵਰਤਾਰਾ ਸੀ ਤੇ ਲੋਕ ਭਰਮਾਂ ਵਿਚ ਭੁਲਾਏ ਪਏ ਸਨ।[32] ਹਿੰਦੂ ਸਮਾਜ ਚਾਰ ਵਰਨਾਂ ਤਥਾ ਮੁੱਖ ਜਾਤਾਂ ਤੋਂ ਬਿਨਾਂ ਹੋਰ ਵੀ ਅੱਗੇ ਜਾਤਾਂ ਉਪ-ਜਾਤਾਂ ਵਿਚ ਵੰਡਿਆ ਹੋਇਆ ਸੀ। ਸੋਢੀ ਹਰਿ ਜੀ ਅਨੁਸਾਰ ਅਨੇਕਾਂ ਮਤਾਂ-ਮਤਾਂਤਰਾਂ ਦੇ ਹੜ੍ਹ ਸਨ, ਜਿਵੇਂ "ਗਿਆਨੀ, ਧਿਆਨੀ, ਬੈਰਾਗੀ, ਉਦਾਸੀ, ਅਤੀਤ, ਭਗਵਾਨੁ, ਮੁਡੀਆ, ਬੈਸਨੋ, ਬ੍ਰਹਮਚਾਰੀ, ਜੋਗੀ, ਦਿਗੰਬਰੁ, ਸੰਨਿਆਸੀ, ਤਪਸੀ, ਦੂਧਾਧਾਰੀ, ਭਗਤੀਆ, ਸਿੱਧ, ਗਉਸ, ਵਾਚੀ, ਔਲੀਆ ਆਦਿ।"[33]

ਭਾਈ ਸਾਹਿਬ ਅਨੁਸਾਰ ਇਸਲਾਮ ਤੇ ਹਿੰਦੂ ਮਜ਼ਬ ਦੇ ਪੈਰੋਕਾਰ ਤਥਾ ਆਗੂ ਸੱਚ ਨੂੰ ਕਿਨਾਰੇ ਛੱਡ/ਤਜ ਕੇ ਖਹਿ-ਖਹਿ ਲੜੀ-ਮਰੀ ਜਾਂਦੇ ਸਨ।[34] ਚਾਰੇ ਪਾਸੇ ਛਾਈ ਹਨੇਰ ਗਰਦੀ ਵਿਚ ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ।

ਭਾਈ ਸਾਹਿਬ ਅਨੁਸਾਰ ਗੁਰੂ ਸਾਹਿਬ 'ਕਲਿਜੁਗ' (ਇਸ ਹਨੇਰ-ਗਰਦ ਸਮਾਜ) ਨੂੰ ਤਾਰਨ ਦਾ ਮਿਸ਼ਨ ਲੈ ਕੇ ਆਏ ਸਨ ਤੇ ਉਨ੍ਹਾਂ ਦਾ ਸਭ ਤੋਂ ਪਹਿਲਾ ਕੰਮ ਤਥਾ ਯੋਗਦਾਨ ਟੁਕੜਿਆਂ ਵਿਚ ਵੰਡੀ (ਪਾਰਬ੍ਰਹਮ) ਸ਼ਕਤੀ ਨੂੰ 'ਇਕ' ਕਰਨਾ ਸੀ, ਦੂਜੇ ਸ਼ਬਦਾਂ ਵਿਚ ਸਭ ਦੇਵੀ-ਦੇਵਤੇ, ਪੀਰ-ਪੈਗੰਬਰ, ਅਵਤਾਰ ਤਜ ਕੇ ਉਨ੍ਹਾਂ 'ਇਕ' ਰੱਬ ਦਾ ਸੰਕਲਪ ਭਾਰਤੀ ਧਰਮਾਂ ਸਾਹਮਣੇ ਪੇਸ਼ ਕੀਤਾ :

— ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ।[35]

— ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ ਇਕੋ ਪਹਿਚਾਨਾ।[36]

ਰੱਬੀ ਏਕਤਾ (Unity of God) ਦਾ ਸੰਕਲਪ ਗੁਰੂ ਸਾਹਿਬ ਦੀ ਇਕ ਕ੍ਰਾਂਤੀਕਾਰੀ ਘਟਨਾ ਤੋਂ ਘੱਟ ਨਹੀਂ, ਉਨ੍ਹਾਂ ਆਪਣੀ ਬਾਣੀ ਵਿਚ '੧ਓ' ਰਾਹੀਂ ਇਸ ਨੂੰ ਪ੍ਰਗਟ ਕੀਤਾ ਹੈ। ਰੱਬੀ ਏਕਤਾ ਅਥਵਾ ਇਕ ਰੱਬ ਦਾ ਸੰਕਲਪ ਹੀ ਮਾਨਵੀ ਏਕਤਾ ਦਾ ਆਧਾਰ-ਸੂਤਰ ਹੈ, ਸੋ ਭਾਈ ਸਾਹਿਬ ਅਨੁਸਾਰ *ਦੂਸਰਾ ਮਹੱਤਵਯੋਗ ਕਾਰਜ ਉਨ੍ਹਾਂ ਦਾ ਮਾਨਵੀ ਸਮਾਜ (ਭਾਰਤੀ ਸਮਾਜ)* ਨੂੰ ਇਕ ਸੂਤਰ ਵਿਚ ਪਰੋਣਾ ਸੀ, ਭਾਈ ਸਾਹਿਬ ਦੇ ਸ਼ਬਦਾਂ ਵਿਚ 'ਇਕੁ ਵਰਨੁ' ਕਰਨਾ ਸੀ :

ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।[37]

ਜਗਤ-ਉਤਪਤੀ ਤੋਂ ਲੈ ਕੇ ਗੁਰੂ ਨਾਨਕ ਜੀ ਤਕ ਭਾਰਤ ਦੀ ਧਰਤੀ ਉੱਤੇ ਪੈਦਾ ਹੋਏ ਵੱਖ-ਵੱਖ ਮਤਾਂ, ਫਿਲਾਸਫੀਆਂ ਅਥਵਾ ਵਿਚਾਰਧਾਰਾਵਾਂ ਦਾ ਗੰਭੀਰ ਪਰ ਸੰਕੋਚਵਾਂ ਵਰਣਨ ਕਰਕੇ ਭਾਈ ਸਾਹਿਬ ਦੱਸਦੇ ਹਨ ਕਿ ਗੁਰੂ ਸਾਹਿਬ ਦੁਆਰਾ ਦਿੱਤੇ ਸੱਚ ਦੇ ਹੋਕੇ (ਸਤਿਨਾਮ ਦਾ ਮੰਤ੍ਰ) ਨਾਲ ਜਿਥੇ ਚੋਹਾਂ ਵਰਨਾਂ (ਬ੍ਰਾਹਮਣ, ਕਸ਼ਤਰੀ, ਵੈਸ਼ ਤੇ ਸ਼ੂਦਰ) ਵਿਚ ਸਾਂਝ ਪੈਦਾ ਹੋਈ, ਉਥੇ ਰਾਣਾ-ਰੰਕ (ਅਮੀਰ-ਗਰੀਬ) ਵੀ ਇਕੋ ਪਟੜੇ ਉੱਤੇ ਖੜੇ ਹੋ ਗਏ, ਸਪਸ਼ਟ ਰੂਪ ਵਿਚ ਗੁਰੂ ਜੀ ਨੇ ਗਰੀਬਾਂ ਦਾ ਪੱਖ ਲਿਆ, ਜਿਸ ਨਾਲ ਉਹ ਵੀ ਜਿਉਣ-ਜੋਗੇ ਹੋਏ।[38]

ਆਪਣੇ ਇਸ ਮਿਸ਼ਨ ਦੀ ਕਾਮਯਾਬੀ ਅਥਵਾ ਪ੍ਰਚਾਰ ਲਈ ਗੁਰੂ ਸਾਹਿਬ ਦੇਸ਼-ਦੇਸ਼ਾਂਤਰਾਂ ਵਿਚ ਗਏ, ਭਾਈ ਸਾਹਿਬ ਇਸ ਸੰਬੰਧੀ ਕਈ ਭਾਰਤੀ ਤੀਰਥਾਂ[39], ਮੱਕਾ[40], ਬਗਦਾਦ[41], ਅਚਲ ਵਟਾਲੇ[42], ਮੁਲਤਾਨ[43] ਆਦਿ ਥਾਵਾਂ ਦਾ ਸੰਕੇਤ ਤਥਾ ਵੇਰਵਾ ਦਿੰਦੇ ਹਨ।

ਉਪਰੋਕਤ ਅਤੇ ਇਨ੍ਹਾਂ ਤੋਂ ਬਿਨਾਂ ਹੋਰ ਵੀ ਅਨੇਕਾਂ ਸਥਾਨਾਂ ਉੱਤੇ ਗੁਰੂ ਨਾਨਕ ਦੇਵ ਜੀ ਗਏ। ਭਾਈ ਸਾਹਿਬ ਦੇ ਸ਼ਬਦਾਂ ਵਿਚ :

ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।[44]

ਗੁਰੂ ਸਾਹਿਬ ਸਭ ਤੀਰਥ-ਪੁਰਬਾਂ ਆਦਿ ਉੱਤੇ ਫਿਰ ਕੇ, ਬੇਦ-ਸਿਮ੍ਰਤੀਆਂ ਦਾ ਅਧਿਐਨ ਕਰਕੇ[45], ਸਗਲੀ ਧਰਤੀ ਫਿਰ/ਵਾਚ ਕੇ, ਜਤੀ, ਸਤੀ, ਸਿਧ, ਸਾਧਿਕ, ਦੇਵੀ, ਦੇਵ, ਰਿਖੀਸੁਰ, ਖੇਤ੍ਰਪਾਲਿ, ਗਣ, ਗੰਧਰਬ, ਰਾਕਸ, ਦੈਂਤ, ਹਿੰਦੂ, ਤੁਰਕ, ਪੀਰ, ਪੈਗੰਬਰ... ਗੱਲ ਕੀ ਸਭ ਨੂੰ ਧਿਆਨ ਨਾਲ ਦੇਖ/ਵਾਚ, ਸੋਚ ਕੇ ਇਸ ਨਤੀਜੇ 'ਤੇ ਅਪੜਦੇ ਹਨ :

— ਹਉਮੈ ਅੰਦਰਿ ਸਭਿ ਕੋ ਡੁਬੇ ਗੁਰੂ ਸਣੇ ਬਹੁ ਚੇਲੇ।[46]

— ਕਲਿਜੁਗਿ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ।[47]

— ਬਾਝੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।[48]

— ਬਾਝੁ ਗੁਰੂ ਡੁਬਾ ਜਗੁ ਸਾਰਾ॥[49]

ਪਹਿਲਾਂ ਕੀਤੇ ਸੰਕੇਤ ਮੁਤਾਬਿਕ ਪਰਮਾਤਮਾ ਦੇ ਘਰੋਂ ਬਖਸ਼ਿਸ਼ ਪ੍ਰਾਪਤ ਕਰਕੇ ਗੁਰੂ ਸਾਹਿਬ ਧਰਤੀ ਦੇ ਲੋਕਾਂ ਲਈ, ਉਨ੍ਹਾਂ ਦੇ ਦੁੱਖ ਹਰਨ ਲਈ 'ਨਿਰਮਲ ਪੰਥ'[50] ਦਾ ਆਗਾਜ਼ ਤਥਾ ਆਰੰਭ ਕਰਦੇ ਹਨ ਤੇ 'ਗੁਰਮੁਖਿ ਪੰਥ'[51] ਦੇ ਪ੍ਰਚਾਰ-ਪ੍ਰਸਾਰ ਲਈ 'ਭਾਰੀ ਤਪੱਸਿਆ' ਦੀ 'ਘਾਲਿ ਕਮਾਈ' ਕਰਕੇ ਧਰਤਿ ਲੁਕਾਈ ਨੂੰ 'ਸੋਧਣਿ' ਲਈ 'ਉਦਾਸੀ ਕੀ ਰੀਤਿ' ਚਲਾਉਂਦੇ ਹਨ।[52]

'ਗੁਰਮੁਖਿ ਪੰਥ' ਦੀ ਸਥਾਪਨਾ ਧਰਤੀ ਦੇ ਜੀਵਾਂ ਲਈ ਗੁਰੂ ਨਾਨਕ ਸਾਹਿਬ ਜੀ ਦਾ ਅਤਿਅੰਤ ਵੱਡਾ ਤੇ ਨਾ-ਵਰਣਨਯੋਗ ਯੋਗਦਾਨ ਹੈ। ਭਾਰਤੀ ਧਰਮਾਂ ਦੇ ਪ੍ਰਸੰਗ ਵਿਚ ਨਾ ਇਹ ਸਿਰਫ਼ ਨਵਾਂ ਹੀ ਹੈ, ਸਗੋਂ ਭਾਈ ਗੁਰਦਾਸ ਜੀ ਦੀ ਨਜ਼ਰ ਵਿਚ ਉਨ੍ਹਾਂ ਨਾਲੋਂ ਅਤਿਅੰਤ ਉੱਚਾ-ਸੁੱਚਾ ਵੀ ਤੇ ਵੱਖਰਾ ਵੀ ਹੈ। ਇਸ ਮਾਰਗ ਤਥਾ ਪੰਥ ਦੇ ਅਨੇਕਾਂ ਲੱਛਣਾਂ ਦਾ ਵਰਣਨ ਭਾਈ ਸਾਹਿਬ ਨੇ ਅਨੇਕਾਂ ਥਾਂ ਬੜੀ ਸ਼ਿਦਤ, ਭਾਵੁਕਤਾ, ਸ਼ਰਧਾ, ਗੰਭੀਰਤਾ ਤਥਾ ਵਿਸਤ੍ਰਿਤ ਰੂਪ ਵਿਚ ਕੀਤਾ ਹੈ।[53]

ਗੁਰਮੁਖਿ ਪੰਥ ਦੀ ਚਿਰੰਜੀਵਤਾ ਲਈ ਗੁਰੂ ਸਾਹਿਬ ਆਪਣੇ ਜਿਉਂਦੇ ਜੀਅ ਹੀ ਭਾਈ ਲਹਿਣੇ ਨੂੰ ਇਸ ਦੀ ਵਾਗਡੋਰ ਸੰਭਾਲ ਦਿੰਦੇ ਹਨ। 'ਰਾਇ ਬਲਵੰਡਿ ਤਥਾ ਸਤੈ ਡੂਮਿ' ਅਨੁਸਾਰ ਗੁਰੂ ਨਾਨਕ ਜੀ ਨੇ 'ਸਲਾਮਤ ਥੀਵਦੈ' ਹੀ ਗੁਰਿਆਈ-ਛਤ੍ਰ 'ਲਹਿਣੇ' ਸਿਰ ਰਖ ਦਿੰਦੇ ਹਨ[54] ਤੇ ਭਟ ਕਲਸਹਾਰ ਅਨੁਸਾਰ ਗੁਰੂ ਅੰਗਦ ਜੀ ਨੇ ਗੁਰੂ ਨਾਨਕ ਜੋਤਿ-ਜੁਗਤਿ ਨੂੰ ਅਪਣਾਇਆ ਤੇ ਇਹ ਸਿਲਸਿਲਾ ਅੱਗੇ ਇਸ ਤਰ੍ਹਾਂ ਚੱਲਦਾ ਗਿਆ।[55] ਭਾਈ ਗੁਰਦਾਸ ਜੀ ਅਨੁਸਾਰ 'ਗੁਰੂ ਸੰਸਥਾ' ਦਾ ਇਹ ਵਰਤਾਰਾ ਸੰਸਾਰੀਆਂ ਲਈ ਉਲਟੀ ਗੰਗਾ ਵਹਾਉਣਾ ਸੀ, ਕਿਉਂਕਿ ਸੰਸਾਰ-ਰੀਤ ਤੋਂ ਉਲਟ ਇਕ 'ਗੁਰੂ' ਨੇ ਇਕ 'ਚੇਲੇ' ਨੂੰ ਸੀਸ ਨਿਵਾ ਦਿੱਤਾ ਸੀ, ਇਹ ਜੋਤਿ-ਜੁਗਤਿ ਦਾ ਸਿਲਸਿਲਾ ਨਿਰੰਤਰ ਚਲ ਪਿਆ ਅਤੇ ਜੋਤਿ ਦੀ ਨਿਰੰਤਰਤਾ ਦਾ 'ਅਸਚਰਜ ਖੇਲ' ਸਾਧਾਰਨ ਲੋਕਾਂ ਦੀ ਸਮਝ ਵਿਚ ਨਾ ਆਇਆ।[56] ਗੁਰੂ ਗੋਬਿੰਦ ਸਿੰਘ ਜੀ ਅਨੁਸਾਰ 'ਗੁਰੂ ਸੰਸਥਾ' ਵਿਚ 'ਜੋਤਿ ਜੁਗਤਿ' ਦਾ ਵਿਕਾਸ 'ਦੀਪਕ ਤੇ ਦੀਪਕ' ਜਗਣ ਦੇ 'ਰਹਸ' ਵਾਂਗ ਹੋਇਆ।[57]

ਭਾਈ ਗੁਰਦਾਸ ਜੀ ਅਨੁਸਾਰ ਜਿਨ੍ਹਾਂ ਨੇ ਵੀ ਇਸ ਮਾਰਗ ਨੂੰ ਅਪਣਾ ਲਿਆ ਉਹ ਸੱਚੇ ਸ਼ਬਦ ਦੇ ਪ੍ਰਵਾਇਣ ਹੋ ਕੇ (ਜਾਤ-ਪਾਤਾਂ, ਸਹੁ-ਭਿਟ ਦੇ ਅਡੰਬਰਾਂ ਤਥਾ ਵਹਿਮਾਂ-ਭਰਮਾਂ ਦੇ 84 ਗੇੜ ਤੋਂ) 'ਮੁਕਤ' ਹੋ ਗਏ।[58] ਗੁਰੂ ਨਾਨਕ ਜੀ ਦੁਆਰਾ ਚਲਾਇ ਤਥਾ ਥਾਪੇ ਪੰਥ ਨੇ ਪਿਛਲਿਆਂ 'ਜੁਗਾਂ' ਦੇ ਲੋਕਾਂ ਸਿਰ ਚਾੜੇ ਭਾਰ (ਕੂੜ-ਅਡੰਬਰਾਂ ਦੇ ਭਾਰ) ਨੂੰ ਲਾਹ ਦਿੱਤਾ।[59] ਘਰ-ਘਰ ਵਿਚ 'ਹਰਿ ਕੀਰਤੀ

ਦਾ ਸੱਚਾ ਕੀਰਤਨ' ਸ਼ੁਰੂ ਹੋਇਆ ਤੇ ਧਰਮਸ਼ਾਲਾਵਾਂ ਵਿਚ ਚਾਰੇ ਵਰਨਾਂ, ਅਮੀਰਾਂ-ਗਰੀਬਾਂ ਨੂੰ ਥਾਂ ਮਿਲੀ।[60] ਸਾਧਸੰਗਤਿ ਸੱਚ ਦਾ ਘਰ ਬਣਿਆ, ਜਿਥੇ ਪ੍ਰੇਮਾ ਭਗਤੀ ਦੇ ਫੁਹਾਰੇ ਫੁਟੇ।[61] ਘਰ ਹੀ ਵਿਚ (ਮੋਹ ਮਾਇਆ ਤੋਂ) 'ਉਦਾਸ' ਰਹਿਣ ਦਾ ਸੰਕਲਪ ਤਥਾ ਅਮਲ ਸਾਹਮਣੇ ਆਇਆ।[62]

ਆਦਿ ਪੁਰਖ ਆਦੇਸੁ ਹੈ ਸਤਿਗੁਰੁ ਸਚੁ ਨਾਉ ਸਦਵਾਇਆ।
ਚਾਰਿ ਵਰਨ ਗੁਰਸਿਖ ਕਰਿ ਗੁਰਮੁਖਿ ਸਚਾ ਪੰਥੁ ਚਲਾਇਆ।
ਸਾਧਸੰਗਤਿ ਮਿਲਿ ਗਾਂਵਦੇ ਸਤਿਗੁਰੁ ਸਬਦੁ ਅਨਾਹਦੁ ਵਾਇਆ।
ਗੁਰ ਸਾਖੀ ਉਪਦੇਸੁ ਕਰਿ ਆਪਿ ਤਰੈ ਸੰਸਾਰੁ ਤਰਾਇਆ।
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗ ਚੜ੍ਹਾਇਆ।
ਗਿਆਨੁ ਧਿਆਨੁ ਸਿਮਰਣਿ ਜੁਗਤਿ ਗੁਰਮਤਿ ਮਿਲਿ ਗੁਰ ਪੂਰਾ ਪਾਇਆ।
ਸਾਧਸੰਗਤਿ ਸਚਖੰਡੁ ਵਸਾਇਆ॥[63]

**ਹਵਾਲੇ ਅਤੇ ਟਿੱਪਣੀਆਂ**

1. ਜੇ ਵਿਸ਼ਵ ਨੂੰ ਇਕ ਕਿਤਾਬ ਮੰਨ ਲਿਆ ਜਾਵੇ; ਜਿਸਦੇ ਗਿਣਤੀ ਅਤੇ ਪ੍ਰਕਾਰ ਵਿਚ ਹਜ਼ਾਰਾਂ ਖੰਡ, ਅਧਿਆਇ ਅਥਵਾ ਉਪਾਧਿਆਇ ਹਨ ਤਾਂ ਇਸ ਕਿਤਾਬ ਦਾ ਸਿਰਲੇਖ 'ਸੰਸਕ੍ਰਿਤੀ' ਹੋਣਾ ਚਾਹੀਦਾ ਹੈ।
2. ਹਉ ਢਾਢੀ ਵੇਕਾਰੁ ਕਾਰੈ ਲਾਇਆ॥

   ..............................

   ਢਾਢੀ ਕਰੇ ਪਸਾਉ ਸਬਦੁ ਵਜਾਇਆ॥ - ਗੁਰੂ ਗ੍ਰੰਥ ਸਾਹਿਬ, ੧੫੦
3. "ਆਗਿਆ ਪਰਮੇਸਰ ਕੀ ਹੋਈ, ਜੋ ਨਾਨਕੁ ਭਗਤੁ ਹਾਜਰੁ ਹੋਆ... ਹੁਕਮੁ ਹੋਆ... ਨਾਮੁ, ਦਾਨੁ, ਇਸਨਾਨੁ, ਸੇਵਾ, ਸਿਮਰਨ ਵਿਚਿ ਰਹੁ।... ਤੂ ਏਹਾ ਕਿਰਤਿ ਕਰਿ।" ਸਾਖੀ/ਪੰਨਾ 10/40
4. ਭਾਈ ਰਣਧੀਰ ਸਿੰਘ 'ਭਾਈ ਗੁਰਦਾਸ ਭੱਲੇ ਦਾ ਜੀਵਨ', *ਪੰਜਾਬੀ ਦੁਨੀਆਂ*, ਸਤੰਬਰ-ਅਕਤੂਬਰ, 1968, ਪੰਨਾ 3, 23.
5. ਸੰਸਕ੍ਰਿਤ ਸਲੋਕਾਂ ਦਾ ਸ੍ਰੋਤ ਭਾਈ ਸੰਤੋਖ ਸਿੰਘ ਜੀ ਦਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਹੈ, ਵੇਖੋ ਰਾਸ 7, ਅੰਸੂ 3, ਛੰਤ 21, ਜਿਲਦ 2.
6. *ਸਿੱਖ ਰਹਿਤ ਮਰਯਾਦਾ*, 15.
7. ਗੁਰੂ ਗ੍ਰੰਥ ਸਾਹਿਬ ਵਿਚ ਭਾਈ ਬਲਵੰਡ ਤੇ ਸਤਾ (ਰਾਮਕਲੀ ਕੀ ਵਾਰ, 966-8), ਬਾਬਾ ਸੁੰਦਰ ਜੀ (ਰਾਮਕਲੀ ਸਦੁ, 923) ਅਤੇ ਭਟ ਸਾਹਿਬਾਨ (ਸਵਈਏ, 1389-1409) ਹਨ।
8. ਵਾਰ/ਪਉੜੀ/ਤੁਕ : ੧/੩੧੧/੨
9. ੧/੧੭/੭
10. ੨੪/੨੫/੧
11. ੧/੨੨/੭
12. ੧/੨੭/੮
13. ੧੪/੪/੭
14. ੨੪/੨/੭
15. ੧/੨੪/੧
16. ੧/੧੭/੧-੨
17. ਭਾਰਤ ਵਿਚ ਮੁਸਲਿਮ ਰਾਜ ਦੀ ਸਥਾਪਨਾ ਸ਼ਹਾਬੁਦੀਨ ਗੌਰੀ ਨੇ ਗੁਲਾਮ-ਵੰਸ਼ (1206-90 ਈ.) ਰਾਹੀਂ ਕੀਤੀ ਸੀ।
18. The Noble Quran (Eng. tr.) Dr. Muhammad Taq-i-ud-din, Darissalam Riyad,

Saudi Arbia, Dec. 1996, ਸੂਰਾ/ਆਇਤ 9/21-123, 4/84, 8/37-39 ਆਦਿ ।

19. *History of Aurangzeb* (Vol. III), Oriental Longman, Bombay 1973 (IInd Edition), p. 249.
20. ੧/੨੦/੫-੬.
21. ੧/੨੦/੧-੮.
22. ਡਾ. ਭਗਤ ਸਿੰਘ, *ਮੱਧ ਕਾਲੀਨ ਭਾਰਤ ਦੀਆਂ ਸੰਸਥਾਵਾਂ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997 (ਦੂਜੀ ਵਾਰ), 16.
23. ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥<br>ਵਢੀ ਲੈ ਕੇ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥ ਗੁਰੂ ਗ੍ਰੰਥ ਸਾਹਿਬ, ੯੫੧
24. ੧/੩੦/੧-੭.
25. *Travels in the Mughal Empire* (1656-1687), Contable, Delhi-1968, pp. 237-38.
26. *ਗੁਰੂ ਗ੍ਰੰਥ ਸਾਹਿਬ*, ੧੦੩੨; ਹੋਰ ਵੇਖੋ ਉਹੀ, ੧੪੫, ੧੨੮੮ ਆਦਿ ।
27. ਵੇਖੋ : Dr. D.N. Majumdar, *Races and Cultures in India*, (ਪੰਜਾ. ਅਨੁ.) *ਭਾਰਤੀ ਸੰਸਕ੍ਰਿਤੀਆਂ ਅਤੇ ਜਾਤੀਆਂ (ਅਨੁ.)*, ਡਾ. ਬਲਦੇਵ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1975, 331 ਅਤੇ *ਭਾਰਤੀ ਸਮਾਜ*, ਡਾ. ਭਟਨਾਗਰ ਤੇ ਡਾ. ਬਲਦੇਵ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ-1997, 73 ਵਿਚ ਅਨੇਕਾਂ ਵਿਦਵਾਨਾਂ ਦੇ ਅਜਿਹੇ ਵਿਵਰਣ ਤਥਾ ਸਿਧਾਂਤ ।
28. ਵਿਸਤਾਰ ਵੇਖੋ : ਸ. ਗੁਰਨਾਮ ਸਿੰਘ ਮੁਕਤਸਰ, *ਭਾਰਤੀ ਲੋਕ ਨੀਚ ਕਿਵੇਂ ਬਣੇ*, ਬਹੁਜਨ ਪਬਲਿਸ਼ਰਜ਼, ਫਰੀਦਕੋਟ-1997 ।
29. *ਸਿੱਖ ਇਨਕਲਾਬ*, ਲੋਕ ਗੀਤ ਪ੍ਰਕਾਸ਼ਨ, ਸਰਹਿੰਦ-1987, 2.
30. ਉਹੀ
31. ੧/੧੯, ੨੧/੧-੮, ੧-੯
32. ਉਹੀ
33. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ* (ਸੱਚੀ ਦੂਜੀ) (ਸੰਪਾ.) ਡਾ. ਕਿਰਪਾਲ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ, ਖਾਲਸਾ ਕਾਲਜ, ਅੰਮ੍ਰਿਤਸਰ, 1969, ਸਾਖੀ ੧੭੮, ਪੰਨਾ ੧੪੫.
34. ੧/੨੧/੭
35. ੧/੨੩/੩
36. ੧/੩੫/੭
37. ੧/੨੩/੪
38. ੧/੨੩/੫
39. ੧/੨੫/੧
40. ੧/੩੨
41. ੧/੩੫
42. ੧/੩੯/੧
43. ੧/੪੪/੫
44. ੧/੨੭/੭
45. ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦ ਸਿੰਮ੍ਰਿਤਿ ਪੜਿ ਪੋਥੇ । - ੧/੨੫/੩
46. ੧/੨੬/੫

47. ੧/੨੫/੫
48. ੧/੨੪/੬
49. ੧/੨੨/੯
50. ੧/੪੫/੪
51. ਸਿੱਖ ਧਰਮ ਤਥਾ ਗੁਰੂ ਨਾਨਕ ਸਾਹਿਬ ਵੱਲੋਂ ਆਰੰਭੀ ਸਿੱਖ ਲਹਿਰ ਲਈ ਭਾਈ ਗੁਰਦਾਸ ਜੀ 'ਗੁਰਮੁਖਿ ਪੰਥ' ਸਮਾਸ ਵਰਤਦੇ ਹਨ। ਵੇਖੋ ੩/੫/੭; ੫/੧;੧੫/੧੨; ੬/੧੯/੫; ੧੯/੯/੫; ੩੯/੨੭/੩ ਆਦਿ।
52. ੧/੨੪/੧-੮
53. ਵੇਖੋ : ਵਾਰ ੭, ੧੩ ਆਦਿ ਦੀਆਂ ਲਗ-ਪਗ ਸਾਰੀਆਂ ਪਉੜੀਆਂ।
54. ਲਹਣੇ ਧਰਿਓਨੁ ਛਤ੍ਰੁ ਸਿਰਿ... ਨਾਨਕ ਸਲਾਮਤਿ ਥੀਵਦੈ ॥ - ਗੁਰੂ ਗ੍ਰੰਥ ਸਾਹਿਬ, ੯੬੬
55. ਉਹੀ, ੧੩੯੦
56. ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।
ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ ॥ - ੧/੪੫/੫੭
57. ਨਾਨਕ ਅੰਗਦ ਕੋ ਬਪੁ ਧਰਾ ॥ ਧਰਮ ਪ੍ਰਚੁਰਿ ਇਹ ਜਗ ਮੋ ਜਗ ॥
ਅਮਰਦਾਸ ਪੁਨਿ ਨਾਮੁ ਕਹਾਯੋ ॥ ਜਨੁ ਦੀਪਕ ਤੇ ਦੀਪ ਜਗਾਯੋ ॥
ਸ਼ਬਦਾਰਥ ਦਸਮ ਗ੍ਰੰਥ ਸਾਹਿਬ (ਪੋਥੀ ਪਹਿਲੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ 1995, 70.
58. ੧/੧/੯
59. ੧/੩੮/੮
60. ੧/੧੨/੧-੮
61. ੩/੧/੧-੯
62. ੩/੨/੯
63. ੨੯/੧/੧-੭

# ਜੈਸੀ ਮੈ ਆਵੈ ਖਸਮ ਕੀ ਬਾਣੀ
## (Divine Revelation)

ਡਾ. ਸਰਬਜਿੰਦਰ ਸਿੰਘ*

ਧਰਮ ਨੂੰ ਆਧਾਰ-ਸਮੱਗਰੀ ਬਣਾ ਕੇ ਰਚੇ ਗਏ ਸਾਹਿਤ ਦੀਆਂ ਵੱਖ-ਵੱਖ ਵੰਨਗੀਆਂ ਉਪਲਬਧ ਹਨ। ਟੀ.ਐਸ. ਇਲੀਅਟ ਨੇ ਅਜਿਹੀਆਂ ਤਿੰਨ ਵੰਨਗੀਆਂ ਦਾ ਜ਼ਿਕਰ ਕੀਤਾ ਹੈ: ਧਾਰਮਿਕ ਸਾਹਿਤ, ਸ਼ਰਧਾ/ਭਗਤੀ ਸਾਹਿਤ ਅਤੇ ਪ੍ਰਚਾਰ ਸਾਹਿਤ। ਇਨ੍ਹਾਂ ਵਿਚੋਂ ਪਹਿਲੀ ਵੰਨਗੀ ਦੇ ਅੰਤਰਗਤ ਉਹ ਸਾਹਿਤ ਰਚਨਾਵਾਂ ਸੰਮਿਲਿਤ ਹਨ ਜਿਨ੍ਹਾਂ ਨੂੰ ਰੱਬੀ/ਦੈਵੀ ਬਾਣੀ ਜਾਂ ਇਲਹਾਮ ਦਾ ਦਰਜਾ ਹਾਸਲ ਹੈ। ਅਜਿਹੀਆਂ ਰਚਨਾਵਾਂ ਦਰਅਸਲ ਸਾਹਿਤ ਦਾ ਅੰਗ ਨਾ ਹੋ ਕੇ ਧਰਮ ਦਾ ਅੰਗ ਹੁੰਦੀਆਂ ਹਨ ਤੇ ਇਨ੍ਹਾਂ ਦੀ ਪਛਾਣ ਧਰਮ ਗ੍ਰੰਥਾਂ ਵਜੋਂ ਹੀ ਹੁੰਦੀ ਹੈ। ਇਹ ਰਚਨਾਵਾਂ ਸਾਹਿਤਿਕ ਹਨ ਜਾਂ ਨਹੀਂ, ਇਸ ਨਾਲੋਂ ਵਧੇਰੇ ਮਹੱਤਵ ਇਸ ਗੱਲ ਦਾ ਹੈ ਕਿ ਇਨ੍ਹਾਂ ਦਾ ਇਕ ਇਕ ਸ਼ਬਦ ਮਹਾਨ ਤੇ ਪਾਵਨ ਸਮਝਿਆ ਜਾਂਦਾ ਹੈ ਅਤੇ ਇਨ੍ਹਾਂ ਵਿਚ ਅਭਿਵਿਅਕਤ ਸੰਦੇਸ਼ ਧੁਰੋ, ਅਰਥਾਤ ਪਰਮ ਸਤਾ ਤੋਂ ਪ੍ਰਾਪਤ ਹੋਇਆ ਮੰਨਿਆ ਜਾਂਦਾ ਹੈ, ਇਸ ਨੂੰ ਜਾਮੇ ਵਿਚ ਆਏ ਪੈਗੰਬਰਾਂ, ਗੁਰੂ ਸਾਹਿਬਾਨ, ਮਹਾਤਮਾਵਾਂ ਨੇ ਉਸ ਸੱਤਾ ਨਾਲ ਆਪਣੀ ਇਕਰੂਪਤਾ ਸਦਕਾ ਪ੍ਰਾਪਤ ਕੀਤਾ ਹੁੰਦਾ ਹੈ ਅਤੇ ਉਸਦੇ ਦੂਤ ਬਣਕੇ ਉਹ ਇਸ ਸੰਦੇਸ਼ ਨੂੰ ਮਨੁੱਖਤਾ ਦੇ ਕਲਿਆਣ ਲਈ ਪ੍ਰਸਾਰਿਤ ਕਰਦੇ ਹਨ। ਨਾਰਥ ਰਾਪ ਫਰਾਇ ਦੇ ਸ਼ਬਦਾਂ ਵਿਚ ਇਹ "ਪ੍ਰਕਾਸ਼ਿਤ ਬਾਣੀ (revealed scripture) ਹੈ, ਜਿਸ ਵਿਚ ਕਰਤਾ ਦੀ ਭੂਮਿਕਾ ਕੇਵਲ ਪ੍ਰਕਾਸ਼ਕ ਵਜੋਂ ਹੀ ਸਵੀਕਾਰ ਕੀਤੀ ਜਾਂਦੀ ਹੈ। ਇਸ ਪ੍ਰਕਾਰ ਅਜਿਹਾ ਸਾਹਿਤ ਕੇਵਲ ਪ੍ਰਗਟਾਵਾ ਹੀ ਨਹੀਂ, ਪ੍ਰਕਾਸ਼ ਵੀ ਹੈ" ਅਤੇ ਇਸ ਦਾ ਇਹੋ ਚਰਿੱਤਰ ਜਿਸਨੂੰ ਹੋਰ ਵੰਨਗੀਆਂ ਦੇ ਸਾਹਿਤ ਨਾਲੋਂ ਵਖਰਿਆਉਂਦਾ ਹੈ।[1] ਵੇਦ, ਬਾਈਬਲ, ਕੁਰਾਨ, ਗ੍ਰੰਥ ਸਾਹਿਬ ਆਦਿ ਇਸ ਵੰਨਗੀ ਦੀਆਂ ਰਚਨਾਵਾਂ ਹਨ।

ਧਰਮ ਗ੍ਰੰਥ, ਧਰਮ ਜਾਂ ਕੌਮੀਅਤ ਦੀ ਵਿਰਾਸਤ ਦਾ ਫ਼ਖਰ ਹੁੰਦੇ ਹਨ ਅਤੇ ਕਿਸੇ ਵੀ ਧਰਮ ਦੀ ਵੱਖਰੀ ਹੋਂਦ ਦਾ ਕੇਂਦਰੀ ਧਰਾਤਲ ਵੀ। ਧਰਮ ਗ੍ਰੰਥ ਦੇ ਬਿਨਾਂ ਧਰਮ ਦੀ ਹੋਂਦ ਸੰਭਵ ਤਾਂ ਕੀ, ਕਿਆਸ ਵੀ ਨਹੀਂ ਕੀਤੀ ਜਾ ਸਕਦੀ। ਧਰਮ ਬਾਨੀਆਂ ਦੀ ਸੰਸਾਰ ਵਿਚ ਆਮਦ ਨਾਲ ਕਿਸੇ ਨਵੇਂ ਸੱਚ ਦੀ ਸਥਾਪਨਾ ਹੁੰਦੀ ਹੈ ਜਿਸ ਨੂੰ 'ਧਰਮ' ਦਾ ਨਾਮ ਦਿੱਤਾ ਜਾਂਦਾ ਹੈ। ਧਰਮ ਅਕਾਲ ਪੁਰਖ ਦੇ ਘਰ ਦਾ ਮਾਰਗ ਦਰਸ਼ਨ ਕਰਦਾ ਹੈ। ਧਰਮ ਬਾਨੀ ਰੱਬੀ ਬਾਣੀ ਨੂੰ ਸੰਸਾਰ ਵਿਚ ਸਥਾਪਤ ਕਰ ਕੇ ਕਿਸੇ ਵੱਡੇ ਗੁਹਜ ਤੋਂ ਪਰਦਾ ਉਠਾਉਂਦੇ ਹਨ ਅਤੇ ਕੁਲ ਕਾਇਨਾਤ ਨੂੰ ਰੱਬੀ ਨੂਰ ਬਣਾਉਣ ਦਾ ਸਿਧਾਂਤਕ ਪ੍ਰਸੰਗ ਹੀ ਸਾਹਮਣੇ ਨਹੀਂ ਲਿਆਉਂਦੇ ਸਗੋਂ ਉਸ ਦਾ ਅਮਲੀ ਪ੍ਰਤੀਪਾਦਨ ਵੀ ਕਰਦੇ ਹਨ। ਜਦੋਂ ਧਰਮ ਬਾਨੀ ਆਪਣੇ ਦੈਵੀ ਪ੍ਰਕਾਸ਼ ਨਾਲ ਸਮੁੱਚੀ ਕਾਇਨਾਤ ਨੂੰ ਸਰਸ਼ਾਰ ਕਰ ਇਸ ਦੁਨੀਆਂ ਤੋਂ ਅਗੰਮੀ ਸੰਸਾਰ ਵੱਲ ਚਾਲੇ ਪਾ ਦਿੰਦੇ ਹਨ ਤਾਂ ਉਨ੍ਹਾਂ ਦੇ ਇਸ ਸੰਸਾਰ ਤੋਂ ਤੁਰ ਜਾਣ ਪਿੱਛੋਂ ਉਨ੍ਹਾਂ ਦੇ ਪੈਰੋਕਾਰਾਂ ਨੂੰ ਸੱਚ ਦੇ ਰਾਹ ਨਾਲ ਜੋੜੇ ਰੱਖਣ ਅਤੇ ਇਸ ਸੰਸਾਰ ਨੂੰ ਸੱਚਖੰਡ ਰੂਪ ਵਿਚ ਸਥਾਪਿਤ ਕਰਨ ਹਿਤ ਉਹ ਰੱਬੀ ਬਾਣੀ ਜੋ ਧਰਮ ਗ੍ਰੰਥ ਰੂਪ ਵਿਚ ਪ੍ਰਕਾਸ਼ਤ ਹੋ ਚੁੱਕੀ ਹੁੰਦੀ ਹੈ, ਉਨ੍ਹਾਂ ਦਾ ਰਸਤਾ ਨਿਰਧਾਰਿਤ ਕਰਦੀ ਹੈ। ਇਸਦੇ ਨਾਲ ਹੀ ਉਹ ਧਰਮ ਨੂੰ ਹਮੇਸ਼ਾਂ-ਹਮੇਸ਼ਾਂ ਲਈ ਸਦੀਵਤਾ ਵੀ ਪ੍ਰਦਾਨ ਕਰ ਦਿੰਦੀ ਹੈ।

---

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸੰਸਾਰ ਦੇ ਧਰਮਾਂ ਦੇ ਇਤਿਹਾਸ ਵੱਲ ਨਿਗਾਹ ਮਾਰਿਆਂ ਉਕਤ ਸੱਚ ਦੇ ਦੀਦਾਰੇ ਆਪ ਮੁਹਾਰੇ ਰੂਪਮਾਨ ਹੋ ਜਾਂਦੇ ਹਨ ਕਿ ਬਹੁਤ ਸਾਰੇ ਧਰਮਾਂ ਦੇ ਹਜ਼ਾਰਾਂ ਸਾਲ ਪੁਰਾਣੇ ਹੋਣ ਦੇ ਬਾਵਜੂਦ ਵੀ ਉਨ੍ਹਾਂ ਦੇ ਧਰਮ ਗ੍ਰੰਥਾਂ ਸਦਕਾ ਉਨ੍ਹਾਂ ਦੀ ਸਾਰਥਿਕਤਾ ਜਿਉਂ ਦੀ ਤਿਉਂ ਨਵੀਂ-ਨਰੋਈ ਹੈ ਅਤੇ ਦਿਖ ਸਦ-ਤਾਜ਼ਗੀ ਵਾਲੀ ਹੈ। ਇਨ੍ਹਾਂ ਧਰਮ ਗ੍ਰੰਥਾਂ ਕਰਕੇ ਹੀ ਹੈ ਕਿ ਹਜ਼ਾਰਾਂ ਸਾਲ ਪੁਰਾਣਾ ਹੋਣ ਦੇ ਬਾਵਜੂਦ ਯਹੂਦੀ ਧਰਮ ਆਪਣੇ ਨਾਮ ਨਾਲ ਸੰਸਾਰ ਵਿਚ ਨਾਮਣਾ ਖੱਟ ਰਿਹਾ ਹੈ। ਈਸਾਈ ਧਰਮ ਦੁਨੀਆਂ ਦੇ ਵੱਡੇ ਹਿੱਸੇ ਦੀ ਰੂਹ ਦੀ ਖ਼ੁਰਾਕ ਹੈ ਅਤੇ ਇਸਲਾਮ ਅਨੁਯਾਈਆਂ ਦੀ ਕੱਟੜਤਾ ਦੇ ਬਾਵਜੂਦ ਇਸ ਧਰਤੀ ਦਾ ਖ਼ੂਬਸੂਰਤ ਫੁੱਲ ਹੈ, ਜਿਸਦੀ ਮਹਿਕ ਨਾਲ ਕਰੋੜਾਂ ਰੂਹਾਂ ਅੱਲਾਹ ਅਤੇ ਪਾਕ ਪੈਗੰਬਰੀ ਰੂਹ ਨੂੰ ਨਤਮਸਤਕ ਹਨ। ਪੂਰਬੀ ਧਰਮਾਂ ਵਿਚ ਵੇਦਾਂਤ ਧਰਮ ਦੇ ਅਨੁਯਾਈ ਵੀ ਆਪਣੇ ਧਰਮ ਗ੍ਰੰਥਾਂ ਸਦਕਾ ਹੀ ਇਸ ਧਰਮ ਨੂੰ ਅੰਗੀਕਾਰ ਕਰੀ ਬੈਠੇ ਹਨ। ਜੈਨ ਅਤੇ ਬੁੱਧ ਧਰਮ ਨੂੰ ਸਮਕਾਲੀਨ ਗੁੰਝਲਦਾਰ ਸਮੱਸਿਆਵਾਂ ਦੇ ਬਾਵਜੂਦ ਜਿਉਂ ਦਾ ਤਿਉਂ ਨਵਾਂ ਨਰੋਆ ਰੱਖਣ ਲਈ ਉਨ੍ਹਾਂ ਦੇ ਧਰਮ ਗ੍ਰੰਥ ਹੀ ਉਨ੍ਹਾਂ ਦਾ ਢਾਰਸ ਤੇ ਸਹਾਰਾ ਬਣਦੇ ਆ ਰਹੇ ਹਨ।

ਧਰਮਾਂ ਦੇ ਇਤਿਹਾਸਕ ਪ੍ਰਸੰਗ ਤੋਂ ਸਪਸ਼ਟ ਹੈ ਕਿ ਜਿਹੜੀਆਂ ਕੌਮਾਂ ਧਰਮ ਗ੍ਰੰਥ ਰੂਪੀ ਵਿਰਾਸਤ ਦੇ ਫ਼ਖ਼ਰ ਨੂੰ ਸੰਭਾਲ ਕੇ ਰੱਖਣ ਤੋਂ ਅਸਮਰੱਥ ਹੋ ਜਾਂਦੀਆਂ ਹਨ, ਉਹ ਸਮੇਂ ਦੇ ਕਾਲ ਚੱਕਰ ਵਿਚ ਆਪਣਾ ਸਰੂਪ ਤੇ ਧਰਮ ਦੋਵੇਂ ਗਵਾ ਬੈਠਦੀਆਂ ਹਨ। ਹੋਰ ਵੀ ਸੌਖੇ ਸ਼ਬਦਾਂ ਵਿਚ ਦੱਸਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਉਹ ਕੌਮੀਅਤਾਂ ਜੋ ਆਪਣੇ ਧਰਮ ਗ੍ਰੰਥਾਂ ਦੇ ਰਹੱਸ ਨੂੰ ਸਮਝਣ ਦੇ ਸਮਰੱਥ ਹੁੰਦੀਆਂ ਹਨ, ਉਹ ਹਮੇਸ਼ਾਂ-ਹਮੇਸ਼ਾਂ ਲਈ ਅਮਰ ਹੋ ਜਾਂਦੀਆਂ ਹਨ ਅਤੇ ਜਿਹੜੀਆਂ ਕੌਮਾਂ ਆਪਣੀ ਵਿਰਾਸਤ ਦੇ ਇਸ ਫ਼ਖ਼ਰ (ਧਰਮ ਗ੍ਰੰਥ) ਨੂੰ ਸਮਝਣ ਤੋਂ ਅਸਮਰੱਥ ਹੋ ਜਾਂਦੀਆਂ ਹਨ, ਉਨ੍ਹਾਂ ਦਾ ਖ਼ਾਤਮਾ ਵੀ ਲਾਜ਼ਮੀ ਹੁੰਦਾ ਹੈ। ਇਤਿਹਾਸ ਵਿਚ ਅਨੇਕਾਂ ਉਦਾਹਰਣਾਂ ਇਸਦੀ ਪੁਸ਼ਟੀ ਵਿਚ ਦਿੱਤੀਆਂ ਜਾ ਸਕਦੀਆਂ ਹਨ। ਅਨੇਕਾਂ ਅਮੀਰ ਸਭਿਆਚਾਰਾਂ, ਕੌਮਾਂ ਅਤੇ ਧਰਮਾਂ ਜਿਨ੍ਹਾਂ ਨੇ ਆਪਣੇ ਧਰਮ ਗ੍ਰੰਥ ਰੂਪੀ ਖ਼ਜ਼ਾਨੇ ਨੂੰ ਸੰਭਾਲਣ ਵਿਚ ਅਵੇਸਲਾਪਨ ਜਾਂ ਅਣਗਹਿਲੀ ਕੀਤੀ, ਉਹ ਸਾਰੇ ਕੇਵਲ ਇਤਿਹਾਸ ਦੀ ਕਿਸੇ ਸਮੇਂ ਵਾਪਰੀ ਘਟਨਾ ਬਣ ਕੇ ਹੀ ਰਹਿ ਗਏ।

ਸਪਸ਼ਟ ਹੈ ਕਿ ਧਰਮ ਗ੍ਰੰਥ ਅਤੇ ਧਰਮ ਦਾ ਰਿਸ਼ਤਾ ਰੂਹ ਅਤੇ ਸਰੀਰ ਵਾਲਾ ਹੈ। ਜਿਸ ਤਰ੍ਹਾਂ ਸਰੀਰ ਵਿਚ ਰੂਹ ਨਾ ਹੋਵੇ ਤਾਂ ਸਰੀਰ ਦਾ ਕੋਈ ਅਰਥ ਨਹੀਂ ਰਹਿ ਜਾਂਦਾ, ਉਸੇ ਤਰ੍ਹਾਂ ਜੇ ਕਿਸੇ ਧਰਮ ਪਾਸ ਧਰਮ ਗ੍ਰੰਥ ਨਾ ਹੋਵੇ ਤਾਂ ਧਰਮ ਦੀ ਭੂਮਿਕਾ ਦਾ ਪ੍ਰਸੰਗ ਹੀ ਸਥਾਪਿਤ ਨਹੀਂ ਹੁੰਦਾ। ਇਸ ਦੇ ਪ੍ਰਸੰਗ ਦੀ ਸਥਾਪਤੀ ਲਈ ਕਿਸੇ ਵਿਦਵਾਨ ਨੇ ਧਰਮ ਗ੍ਰੰਥਾਂ ਦੀ ਮਹੱਤਤਾ ਦਾ ਬਖਾਨ ਬਹੁਤ ਹੀ ਖ਼ੂਬਸੂਰਤੀ ਨਾਲ ਕਰਦਿਆਂ ਧਰਮ ਗ੍ਰੰਥਾਂ ਦੀ ਤੁਲਨਾ ਪਾਣੀ ਦੇ ਅਜਿਹੇ ਚਸ਼ਮਿਆਂ ਨਾਲ ਕੀਤੀ ਹੈ ਜੋ ਥੱਕੇ-ਟੁੱਟੇ ਮੁਸਾਫ਼ਿਰਾਂ ਲਈ ਜੀਵਨਦਾਨੀ ਹੀ ਨਹੀਂ ਬਣਦੇ ਸਗੋਂ ਜ਼ਿੰਦਗੀ ਦੇ ਮਾਰੂਥਲਾਂ ਦੀ ਤਪਸ਼ ਵਿਚ ਥੱਕੇ-ਹਾਰੇ, ਭਟਕਦੇ ਅਤੇ ਜਲ-ਭੁਜ ਰਹੇ ਲੋਕਾਂ ਨੂੰ ਧੁਰ ਅੰਦਰ ਤੱਕ ਆਪਣੀ ਠੰਢਕ ਨਾਲ ਸਹਿਜ ਅਵਸਥਾ ਦੇ ਧਾਰਨੀ ਵੀ ਬਣਾ ਦਿੰਦੇ ਹਨ। ਸਪਸ਼ਟ ਹੈ ਕਿ ਧਰਮ ਗ੍ਰੰਥਾਂ ਦੇ ਬਿਨਾ ਮਨੁੱਖ ਅਤੇ ਮਨੁੱਖੀ ਸਮਾਜ ਦੀ ਕੋਈ ਅਹਿਮੀਅਤ ਹੀ ਪ੍ਰਵਾਨ ਨਹੀਂ ਕੀਤੀ ਜਾ ਸਕਦੀ।

ਧਰਮ ਦੀ ਸਦੀਵਤਾ, ਮਨੁੱਖ ਦੀ ਉਤਮਤਾ ਅਤੇ ਧਰਮ ਦੇ ਸੰਸਥਾਤਮਕ ਰੂਪ ਵਿਚ ਧਰਮ ਗ੍ਰੰਥ ਹੀ ਕੇਂਦਰੀ ਰੋਲ ਅਦਾ ਕਰਦਾ ਹੈ। ਇਸ ਦੇ ਨਾਲ ਹੀ ਧਰਮ ਗ੍ਰੰਥ ਹੀ ਕਿਸੇ ਵੀ ਧਰਮ ਜਾਂ ਕੌਮੀਅਤ ਦੀ ਵੱਖਰੀ ਅਤੇ ਨਿਰਾਲੀ ਹੋਂਦ ਨੂੰ ਸਿੱਧ ਕਰਨ ਵਿਚ ਕੇਂਦਰੀ ਭੂਮਿਕਾ ਅਦਾ ਕਰਦਾ ਹੈ। ਧਰਮ ਜਾਂ ਕੌਮੀਅਤ ਦੀ ਵੱਖਰੀ ਹੋਂਦ ਲਈ ਪੰਜ ਮਾਪਦੰਡ ਨਿਰਧਾਰਿਤ ਕੀਤੇ ਗਏ ਹਨ :

1. ਪੈਗੰਬਰ
2. ਲਿਪੀ

3. ਸਭਿਆਚਾਰ
4. ਧਰਮ ਗ੍ਰੰਥ
5. ਸਰੂਪ

ਬੇਸ਼ੱਕ ਇਹਨਾਂ ਪੰਜਾਂ ਦਾ ਆਪਣਾ ਆਪਣਾ ਮਹੱਤਵਪੂਰਨ ਸਥਾਨ ਹੈ। ਪਰ ਕੋਈ ਵੀ ਸਮੂਹ ਜਾਂ ਕੌਮੀਅਤ ਨੂੰ ਅਗਵਾਈ ਦੇਣ ਜਾਂ ਉਸ ਲਈ ਦਿਸ਼ਾ ਨਿਰਦੇਸ਼ ਧਰਮ ਗ੍ਰੰਥ ਹੀ ਦਿੰਦਾ ਹੈ। ਇਹ ਵੀ ਪਰਵਾਨ ਕਰਕੇ ਚੱਲਿਆ ਜਾਂਦਾ ਹੈ ਕਿ ਧਰਮ ਗ੍ਰੰਥ ਦਾ ਇਕ ਇਕ 'ਵਾਕ' ਰੱਬ ਦੇ ਬੋਲ ਹਨ, ਜਿਹੜਾ ਉਹ ਆਪਣੀ ਚੁਣੀ ਹੋਈ ਪੈਗੰਬਰੀ ਅਜ਼ਮਤ ਤੇ ਕੁਲ ਲੋਕਾਈ ਦੇ ਭਲੇ ਲਈ ਨਾਜ਼ਲ ਕਰਦਾ ਹੈ। ਜਿਵੇਂ ਪੁਰਾਣੇ ਨੇਮ ਦੀ ਕਿਤਾਬ 'ਜ਼ਬੂਰ' ਵਿਚ ਲਿਖਿਆ ਹੈ : ਉਹ ਮੂਸਾ ਤੇ ਨਾਜ਼ਲ ਹੋਇਆ ਤੇ ਆਪਣਾ ਹੁਕਮ 'ਵਾਕ' ਰਾਹੀਂ ਦਿੱਤਾ। ਉਸਦਾ ਵਾਕ ਅਤਿਅੰਤ ਪ੍ਰਚੰਡ ਵੇਗ ਵਾਲਾ ਸੀ।[2] ਇਸ ਦੇ ਨਾਲ ਹੀ ਰੱਬੀ ਬੋਲਾਂ ਨੂੰ ਖਾਸ ਚਿੰਨ੍ਹਾਤਮਕ ਰੂਪ ਵਿਚ ਚਿਤਰਦਿਆਂ ਉਕਤ ਗ੍ਰੰਥ ਵਿਚ ਸ਼ਬਦ ਦੀ ਕਰਤਾਰੀ ਸ਼ਕਤੀ ਨੂੰ ਇਸ ਤਰ੍ਹਾਂ ਅੰਕਤ ਕੀਤਾ ਹੈ : "ਉਹ ਵਾਕ ਜਿਸ ਨੇ ਅਸਮਾਨਾਂ ਨੂੰ ਹਿਲਾ ਦਿੱਤਾ ਅਤੇ ਜਿਸਦੇ ਕਾਰਣ ਧਰਤੀ ਨੂੰ ਕਾਂਬਾ ਛਿੜ ਗਿਆ।"

ਪੁਰਾਣੇ ਨੇਮ ਦਾ ਇਕ ਪ੍ਰਸਿੱਧ ਨਬੀ ਯਿਰਮਿਯਾਹ ਹੈ। ਯਿਰਮਿਯਾਹ ਆਪਣੀ ਪੁਸਤਕ ਦੇ ਆਰੰਭ ਵਿਚ ਉਸ ਉਪਰ ਉਤਰੀ ਰੱਬੀ ਬਾਣੀ ਦਾ ਬਿਆਨ ਕਰਦਾ ਹੈ। ਜਿਹੜਾ ਇਸ ਗੱਲ ਦੀ ਪੁਖਤਾ ਉਦਾਹਰਣ ਹੈ ਕਿ ਰੱਬੀ ਬੋਲ ਪੈਗੰਬਰੀ ਅਜ਼ਮਤ ਤੇ ਉਤਰਦੇ ਹਨ ਅਤੇ ਉਸ ਦੁਆਰਾ ਬੋਲੇ ਗਏ ਵਚਨ ਜਾਂ ਸ਼ਬਦ ਅਸਲ ਵਿਚ ਪਰਮੇਸ਼ਰ ਦੇ ਆਪਣੇ ਵਚਨ ਹੀ ਹੁੰਦੇ ਹਨ। ਜਿਨ੍ਹਾਂ ਦੇ ਰਾਹੀਂ ਉਹ ਆਪਣੀ ਕੌਮ ਦੇ ਲੋਕਾਂ ਨੂੰ ਉਪਦੇਸ਼ ਦਿੰਦਾ ਹੈ। ਇਥੇ ਇਲਹਾਮੀ ਬਾਣੀ ਦੇ ਅਵਤਰਣ ਦੀ ਪ੍ਰਕਿਰਿਆ ਨੂੰ ਰੂਪਮਾਨ ਕਰਨ ਲਈ ਹਵਾਲੇ ਸਹਿਤ ਦੱਸਣਾ ਪ੍ਰਸੰਗਯੁਕਤਿ ਹੋਵੇਗਾ। ਜਿਸਦਾ ਜ਼ਿਕਰ ਨਬੀ ਯਿਰਮਿਯਾਹ ਨੇ ਕੀਤਾ ਹੈ:

> ਪ੍ਰਭੂ ਨੇ ਮੈਨੂੰ (ਯਿਰਮਿਯਾਹ ਨਬੀ) ਕਿਹਾ, "ਤੇਰੀ ਮਾਂ ਦੀ ਕੁੱਖ ਵਿਚ ਘੱਲਣ ਤੋਂ ਪਹਿਲਾਂ ਹੀ ਮੈਂ ਤੈਨੂੰ ਚੁਣ ਲਿਆ ਸੀ, ਅਤੇ ਤੇਰੇ ਜਨਮ ਲੈਣ ਤੋਂ ਪਹਿਲਾਂ ਹੀ ਮੈਂ ਤੈਨੂੰ ਕੌਮ ਦੇ ਲਈ ਨਬੀ ਨਿਯੁਕਤ ਕੀਤਾ ਸੀ।"
>
> ਮੈਂ (ਯਿਰਮਿਯਾਹ) ਉਤਰ ਦਿੱਤਾ, "ਪ੍ਰਭੂ ਪਰਮੇਸ਼ਵਰੀ ਮੈਂ ਤੇ ਅਜੇ ਬਾਲਕ ਹਾਂ, ਅਤੇ ਇਸ ਲਈ ਬੋਲਣਾ ਵੀ ਨਹੀਂ ਜਾਣਦਾ।"
>
> ਪ੍ਰਭੂ ਨੇ ਮੈਨੂੰ ਕਿਹਾ, "ਤੂੰ ਇਸ ਤਰ੍ਹਾਂ ਨਾ ਕਹਿ ਕਿ ਤੂੰ ਛੋਟੀ ਉਮਰ ਦਾ ਹੈਂ, ਸਗੋਂ ਤੂੰ ਉਨ੍ਹਾਂ ਲੋਕਾਂ ਕੋਲ ਜਾਹ, ਜਿਨ੍ਹਾਂ ਕੋਲ ਮੈਂ ਤੈਨੂੰ ਘੱਲ ਰਿਹਾ ਹਾਂ ਅਤੇ ਉਨ੍ਹਾਂ ਨੂੰ ਉਹ ਸਭ ਦੱਸ ਜਿਸ ਦੀ ਮੈਂ ਤੈਨੂੰ ਆਗਿਆ ਦਿੰਦਾ ਹਾਂ। ਤੂੰ ਕਿਸੇ ਦਾ ਡਰ ਨਾ ਰੱਖ, ਕਿਉਂਕਿ ਮੈਂ ਤੇਰੇ ਨਾਲ ਹੋਵਾਂਗਾ ਅਤੇ ਤੇਰੀ ਰੱਖਿਆ ਕਰਾਂਗਾ। ਇਹ ਕਹੀਂ ਕਿ ਇਹ ਸਭ ਕੁਝ ਪ੍ਰਭੂ ਨੇ ਕਿਹਾ ਹੈ।"
>
> ਤਦ ਪ੍ਰਭੂ ਨੇ ਆਪਣੇ ਹੱਥ ਅੱਗੇ ਵਧਾ ਕੇ ਮੇਰੇ ਬੁੱਲ੍ਹਾਂ ਨੂੰ ਛੂਹਿਆ ਅਤੇ ਕਿਹਾ, "ਮੈਂ ਤੇਰੇ ਮੂੰਹ ਵਿਚ ਆਪਣਾ ਵਚਨ ਪਾ ਰਿਹਾ ਹਾਂ, ਜੋ ਤੂੰ ਬੋਲੇਂਗਾ", ਪ੍ਰਭੂ ਪਰਮੇਸ਼ਵਰ ਉਸ ਸਮੇਂ ਤੱਕ ਕੁਝ ਨਹੀਂ ਕਰਦਾ, ਜਦੋਂ ਤੱਕ ਉਹ ਪਹਿਲਾਂ ਆਪਣੇ ਵਾਕ ਦਾਸ-ਨਬੀਆਂ ਤੇ ਪ੍ਰਗਟ ਨਾ ਕਰ ਦੇਵੇ। ਪ੍ਰਭੂ ਪਰਮੇਸ਼ਵਰ ਦੇ ਬੋਲਣ ਤੇ ਕੌਣ ਉਸ ਦਾ ਸੰਦੇਸ਼ ਨਹੀਂ ਦੇਵੇਗਾ।"[4]

ਪਵਿੱਤਰ ਬਾਈਬਲ ਇਸ ਗੱਲ ਦਾ ਪ੍ਰਗਟਾ ਕਰਦਾ ਹੈ ਕਿ ਨਬੀਆਂ ਤੋਂ ਪਹਿਲਾਂ ਪਰਮੇਸ਼ਵਰ ਨੇ ਮੂਸਾ ਦੇ ਰਾਹੀਂ, ਇਸਰਾਈਲੀ ਲੋਕਾਂ ਨੂੰ ਉਨ੍ਹਾਂ ਦੇ ਵਰਤੋਂ ਵਿਹਾਰ ਲਈ ਵਿਵਹਾਰਕ ਨਿਯਮ ਦਿੱਤੇ ਸਨ ਜਿਨ੍ਹਾਂ 'ਤੇ ਚੱਲ ਕੇ ਉਨ੍ਹਾਂ ਨੇ ਆਪਣੀ ਜ਼ਿੰਦਗੀ ਬਸ਼ਰ ਕਰਨੀ ਸੀ। ਇਨ੍ਹਾਂ ਨੂੰ 'ਦਸ ਨਿਯਮਾਂ ਦੀ

ਪੱਟੀ' (Ten Commandments) ਕਿਹਾ ਜਾਂਦਾ ਹੈ। ਇਹ ਦਸ ਨਿਯਮ ਪਰਮੇਸ਼ਵਰ ਨੇ ਆਪ ਬੋਲੇ ਸਨ। ਇਸ ਦਾ ਸਪਸ਼ਟ ਪ੍ਰਗਟਾ ਪੈਗੰਬਰ ਮੂਸਾ ਦੇ ਸ਼ਬਦਾਂ ਵਿਚੋਂ ਇਸ ਤਰ੍ਹਾਂ ਹੁੰਦਾ ਹੈ:

> ਤਦ ਮੂਸਾ ਨੇ ਇਸਰਾਈਲ ਦੇ ਸਭ ਲੋਕਾਂ ਨੂੰ ਸੱਦ ਕੇ ਕਿਹਾ:
> "ਇਸਰਾਈਲੀ ਲੋਕੋ, ਸਾਡੇ ਪ੍ਰਭੂ ਪਰਮੇਸ਼ਰ ਨੇ ਸਾਡੇ ਨਾਲ ਹੋਰੇਬ ਪਰਬਤ 'ਤੇ ਨੇਮ ਕੀਤਾ ਸੀ। ਪ੍ਰਭੂ ਨੇ ਪਹਾੜ ਤੇ ਅੱਗ ਵਿਚ ਆਹਮੋ ਸਾਹਮਣੇ ਮੇਰੇ ਨਾਲ ਗੱਲਾਂ ਕੀਤੀਆਂ ਸੀ। ਉਸ ਸਮੇਂ ਪ੍ਰਭੂ ਨੇ ਕਿਹਾ ਸੀ: 'ਮੈਂ ਪ੍ਰਭੂ ਤੇਰਾ ਪਰਮੇਸ਼ਰ ਹਾਂ, ਜੋ ਤੈਨੂੰ ਮਿਸਰ ਦੇਸ਼ ਤੋਂ ਅਥਾਹ ਗੁਲਾਮੀ ਦੇ ਘਰ ਵਿਚੋਂ ਛੁਡਾ ਕੇ ਬਾਹਰ ਲਿਆਇਆ ਸੀ।'
> ਤੂੰ ਮੇਰੇ ਤੋਂ ਸਿਵਾਏ ਕਿਸੇ ਹੋਰ ਦੇਵਤੇ ਦੀ ਪੂਜਾ ਨਾ ਕਰਨਾ।
> ਤੂੰ ਆਪਣੇ ਲਈ ਕੋਈ ਘੜਿਆ ਹੋਇਆ ਬੁੱਤ ਨਾ ਬਣਾਉਣਾ ਜਾਂ ਕਿਸੇ ਤਰ੍ਹਾਂ ਦੀ ਕਿਸੇ ਚੀਜ਼ ਦੀ ਮੂਰਤ ਨਾ ਬਣਾਉਣਾ, ਤੂੰ ਨਾ ਤਾਂ ਉਨ੍ਹਾਂ ਅੱਗੇ ਮੱਥਾ ਟੇਕ ਅਤੇ ਨਾ ਹੀ ਉਨ੍ਹਾਂ ਦੀ ਪੂਜਾ ਕਰੇ...
> ਤੂੰ ਆਪਣੇ ਪ੍ਰਭੂ ਪਰਮੇਸ਼ਰ ਦਾ ਨਾ ਵਿਅਰਥ ਨਾ ਲੈ ...
> ਤੂੰ ਸਬਤ ਦੇ ਦਿਨ ਨੂੰ ਪਵਿੱਤਰ ਕਰਕੇ ਮੰਨਣਾ ...
> ਤੂੰ ਆਪਣੇ ਮਾਂ ਪਿਓ ਦਾ ਆਦਰ ਕਰ ...
> ਤੂੰ ਕਤਲ ਨਾ ਕਰ ...
> ਤੂੰ ਵਿਭਚਾਰ ਨਾ ਕਰ ...
> ਤੂੰ ਚੋਰੀ ਨਾ ਕਰ ...
> ਤੂੰ ਆਪਣੇ ਗੁਆਂਢੀ ਵਿਰੁੱਧ ਗਵਾਈ ਨਾ ਦੇਹ।
> ਤੂੰ ਆਪਣੇ ਗੁਆਂਢੀ ਦੀ ਕਿਸੇ ਚੀਜ਼ ਦਾ ਲੋਭ ਨਾ ਕਰੇ।'
> ਇਹ ਸਭ ਹੁਕਮ ਪਰਮੇਸ਼ਰ ਨੇ ਬਹੁਤ ਵੱਡੀ ਆਵਾਜ਼ ਨਾਲ ਸੁਣਾਏ ਸਨ। ਉਸਨੇ ਇਹ ਸਭ ਪੱਥਰ ਦੀਆਂ ਦੋਹਾਂ ਪੱਟੀਆਂ ਉਤੇ ਲਿਖਕੇ ਮੈਨੂੰ ਦਿੱਤੇ ਸਨ।"[5]

ਧਰਮ ਗ੍ਰੰਥਾਂ ਦੇ ਇਲਹਾਮੀ ਹੋਣ ਦੀ ਆਸਥਾ ਈਸਾਈ ਧਰਮ ਵਿਚ ਵੀ ਯਹੂਦੀ ਧਰਮ ਵਾਂਗ ਹੀ ਪਰਪੱਕ ਹੈ। ਇਸਦਾ ਸਿਧਾਂਤਕ ਪ੍ਰਸੰਗ ਨਵੇਂ ਨੇਮ ਵਿਚਲੀਆਂ ਪੁਸਤਕਾਂ ਵਿਚੋਂ ਬਹੁਤ ਹੀ ਸਪਸ਼ਟ ਰੂਪ ਵਿਚ ਸਾਹਮਣੇ ਆਉਂਦਾ ਹੈ। ਇਸ ਦੀ ਪੁਸ਼ਟੀ ਕਰਦਾ ਹੋਇਆ ਪ੍ਰਸਿੱਧ ਈਸਾਈ ਚਿੰਤਕ ਮੈਕਡਾਨਲਡ ਲਿਖਦਾ ਹੈ ਇਲਹਾਮ ਪਰਮਾਤਮਾ ਦੇ ਦੈਵੀ ਕਾਰਜ ਦੀ ਉਹ ਲੜੀ ਹੈ ਜਿਸ ਰਾਹੀਂ ਮਨੁੱਖਾਂ ਦੇ ਜੀਵਨ ਵਿਚ, ਉਨ੍ਹਾਂ ਨੂੰ ਮੁਕਤੀ ਪ੍ਰਦਾਨ ਕਰਨ ਲਈ ਈਸ਼ਵਰ ਆਪ ਉਨ੍ਹਾਂ ਦੇ ਸੰਪਰਕ ਵਿਚ ਆਉਂਦਾ ਹੈ। ਨਵਾਂ ਨੇਮ ਇਨ੍ਹਾਂ ਮਿਲਣੀਆਂ ਦਾ ਲਿਖਤੀ ਪ੍ਰਮਾਣ ਹੈ।[6]

'ਮਹਾਂਵਾਕ' ਵਜੋਂ ਪਹਾੜੀ ਸੰਦੇਸ਼ ਅਤੇ ਇਲਹਾਮੀ ਨਾਦ ਦਾ ਪਵਿੱਤਰ ਚਿੱਟੇ ਕਬੂਤਰ ਦੇ ਰੂਪ ਵਿਚ ਯਿਸੂ ਤੇ ਉਤਰਨਾ ਉਪਰੋਕਤ ਦੀ ਪੁਸ਼ਟੀ ਹਿੱਤ ਵੇਖੇ ਜਾ ਸਕਦੇ ਹਨ। ਇਥੋਂ ਤੱਕ ਕਿ ਯਿਸੂ ਮਸੀਹ ਨੂੰ ਸਰੀਰ ਰੂਪ ਦੀ ਥਾਂ ਇਲਹਾਮੀ ਬਾਣੀ ਦੇ ਰੂਪ ਵਿਚ ਵੇਖਣ ਦੇ ਅਨੇਕਾਂ ਹਵਾਲੇ 'ਨਵੇਂ ਨੇਮ' ਵਿਚ ਅੰਕਤ ਹਨ। ਕ੍ਰਾਈਸਟ ਨਾਮ ਦਾ ਕੋਸ਼ੀ ਅਰਥ ਵੀ 'ਸ਼ਬਦ' ਹੀ ਹੈ। ਸੰਤ ਯੂਹੰਨਾਂ ਦੀਆਂ ਲਿਖਤਾਂ ਇਸ ਅਧਿਆਤਮਕ ਪ੍ਰਸੰਗ ਦੀ ਉਸਾਰੀ ਇਸ ਤਰ੍ਹਾਂ ਕਰਦੀਆਂ ਹਨ:

> ਮਹਾਂਵਾਕ ਮਨੁੱਖ ਬਣਿਆ ਅਤੇ ਸਾਡੇ ਵਿਚ ਰਿਹਾ।
> ਅਸੀਂ ਉਸਦਾ ਪ੍ਰਤਾਪ ਵੇਖਿਆ
> ਇਹ ਪ੍ਰਤਾਪ ਉਸ ਨੂੰ ਪਿਤਾ ਦੇ ਇਕਲੌਤਾ ਪੁੱਤਰ ਹੋਣ ਤੇ ਮਿਲਿਆ ਸੀ।
> ਅਸੀਂ ਸਾਰਿਆਂ ਨੇ ਉਸਦੀ ਸੰਪੂਰਨਤਾ ਵਿਚੋਂ ਕ੍ਰਿਪਾ ਪ੍ਰਾਪਤ ਕੀਤੀ।

ਪਰਮੇਸ਼ਰ ਨੇ ਵਿਵਸਥਾ ਤਾਂ ਮੂਸਾ ਦੇ ਦੁਆਰਾ ਦਿੱਤੀ
ਪਰ ਕ੍ਰਿਪਾ ਤੇ ਸਚਾਈ ਯਿਸੂ ਮਸੀਹ ਤੇ ਉਤਰੀ।
ਪਰਮੇਸ਼ਰ ਨੂੰ ਕਦੀ ਕਿਸੇ ਨੇ ਨਹੀਂ ਦੇਖਿਆ,
ਕੇਵਲ ਪਰਮੇਸ਼ਰ ਦੇ ਇਕਲੌਤੇ ਪੁੱਤਰ ਨੇ,
ਜੋ ਪਿਤਾ ਦੇ ਨਾਲ ਹੈ, ਉਸਨੂੰ ਪ੍ਰਗਟ ਕੀਤਾ।

ਨਵੇਂ ਨੇਮ ਦੀ ਇਕ ਹੋਰ ਪਵਿੱਤਰ ਪੁਸਤਕ ਵਿਚ ਧਰਮ ਗ੍ਰੰਥਾਂ ਦੇ ਇਲਹਾਮੀ ਬਾਣੀ ਹੋਣ ਦੇ ਸੱਚ ਦਾ ਪ੍ਰਗਟਾ ਇਨ੍ਹਾਂ ਸ਼ਬਦਾਂ ਨਾਲ ਕੀਤਾ ਹੋਇਆ ਹੈ :

"ਹਰ ਪਵਿੱਤਰ ਗ੍ਰੰਥ ਦੇ ਸਬਦ ਪਰਮੇਸ਼ਰ ਦੇ ਹਨ। ਪਵਿੱਤਰ ਗ੍ਰੰਥ ਪਰਮੇਸ਼ਰ ਦੀ ਦੈਵੀ ਪ੍ਰੇਰਨਾ ਦੁਆਰਾ ਰਚਿਆ ਗਿਆ ਹੈ ਅਤੇ ਉਹ ਸਿੱਖਿਆ ਦੇ ਲਈ ਅਤੇ ਹਰ ਤਰ੍ਹਾਂ ਦੇ ਭਲੇ ਜੀਵਨ ਦੀ ਸਿਖਲਾਈ ਲਈ ਲਾਭਕਾਰੀ ਹੈ।"[7]

ਸਪਸ਼ਟ ਹੈ ਕਿ ਇਸਾਈਅਤ ਵਿਚ ਵੀ ਧਰਮ ਗ੍ਰੰਥਾਂ ਨੂੰ ਰੱਬੀ ਬੋਲਾਂ ਦਾ ਰੁਤਬਾ ਹਾਸਲ ਹੈ। ਇਹ ਦੈਵੀ ਬੋਲ ਪੈਗੰਬਰੀ ਅਜਮਤ ਦੁਆਰਾ 'ਧਰਤਿ ਲੋਕਾਈ' ਲਈ ਭੇਜੇ ਜਾਂਦੇ ਹਨ ਤਾਂ ਜੋ ਪਰਮੇਸ਼ਰ ਦਾ ਰਾਜ ਸਥਾਪਤ ਹੋਵੇ।

ਇਸਲਾਮ ਧਰਮ ਸਾਮੀ ਧਰਮ ਪਰੰਪਰਾ ਦਾ ਤੀਸਰਾ ਮਹੱਤਵਪੂਰਨ ਧਰਮ ਹੈ। ਇਸ ਧਰਮ ਦੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਹਨ ਅਤੇ ਇਸ ਧਰਮ ਦਾ ਪਵਿੱਤਰ ਧਰਮ ਗ੍ਰੰਥ 'ਕੁਰਆਨ' ਹੈ। ਇਸਲਾਮੀ ਵਿਸ਼ਵਾਸ ਅਨੁਸਾਰ ਖੁਦਾ ਜਿਸ ਸੇਵਕ 'ਤੇ ਪ੍ਰਸੰਨ ਹੁੰਦਾ ਹੈ, ਉਸ ਕੋਲ ਆਪਣੇ ਅਮਰ (ਹੁਕਮ) ਦੁਆਰਾ ਕੌਲ ਜਾਂ ਕਲਮਾ ਭੇਜਦਾ ਹੈ।[8] ਇਸਲਾਮੀ ਮਾਨਤਾ ਅਨੁਸਾਰ ਹਜ਼ਰਤ ਮੁਹੰਮਦ ਸਾਹਿਬ ਉਪਰ ਸੰਪੂਰਨ ਕੁਰਆਨ ਨਾਜ਼ਲ ਹੋਇਆ। ਇਸ ਵਿਚ ਇਕ ਵੀ ਸ਼ਬਦ ਮੁਹੰਮਦ ਸਾਹਿਬ ਦਾ ਆਪਣਾ ਨਹੀਂ ਹੈ : "ਲੈਲਤ-ਉਲ-ਕਦਰ (ਜਿਸ ਰਾਤ ਇਹ ਨਾਜ਼ਲ ਹੋਇਆ) ਨੂੰ ਸੰਨ 610 ਈਸਵੀ ਵਿਚ ਸੰਪੂਰਨ ਕੁਰਆਨ ਧਰਤੀ ਦੇ ਨੇੜੇ ਵਾਲੇ ਅਸਮਾਨ 'ਤੇ ਨਾਜ਼ਲ ਹੋਇਆ, ਜਿਥੇ ਇਹ ਲੋੜ ਅਤੇ ਮੌਕੇ ਅਨੁਸਾਰ ਜਿਬਰਾਈਲ (ਫਰਿਸ਼ਤੇ) ਰਾਹੀਂ ਵਹੀ-ਏ-ਮਤਲੋ ਦੇ ਰੂਪ ਵਿਚ ਹਜ਼ਰਤ ਮੁਹੰਮਦ ਸਾਹਿਬ (ਸਲ.) ਤੇ 633 ਈਸਵੀ ਤੱਕ ਉਨ੍ਹਾਂ ਦੇ ਜੀਵਨ ਦੇ ਅੰਤਮ ਵਰ੍ਹੇ ਤੱਕ ਸਹਿਜੇ ਸਹਿਜੇ (ਕੁਰਆਨ ਨੂੰ ਅਸਾਂ ਥੋੜ੍ਹਾ ਥੋੜ੍ਹਾ ਕਰਕੇ ਇਸ ਲਈ ਉਤਾਰਿਆ ਹੈ ਕਿ ਤੁਸੀਂ ਇਸ ਨੂੰ ਤਸੱਲੀ ਨਾਲ ਲੋਕਾਂ ਨੂੰ ਸੁਣਾਓ ਅਤੇ ਅਸਾਂ ਆਪ ਹੀ ਇਸ ਨੂੰ ਪੜਾਅਵਾਰ ਉਤਾਰਿਆ ਹੈ, 17:106) ਨਾਜ਼ਲ ਹੁੰਦਾ ਰਿਹਾ।"[9]

ਪਵਿੱਤਰ ਕੁਰਆਨ ਵਿਚ ਹੋਰ ਵੀ ਅਨੇਕਾਂ ਹਵਾਲੇ ਹਨ, ਜਿਹੜੇ ਇਸ ਦੇ ਰੱਬੀ ਬੋਲ ਹੋਣ ਦੀ ਪੁਸ਼ਟੀ ਕਰਦੇ ਹਨ, ਜਿਨ੍ਹਾਂ ਵਿਚੋਂ ਕੁਝ ਇਕ ਦਾ ਹਵਾਲਾ ਦੇਣਾ ਬਣਦਾ ਹੈ :

"ਅਸਾਂ ਇਹ ਕਿਤਾਬ ਤੁਹਾਡੇ ਤੇ ਨਾਜ਼ਲ ਕਰ ਦਿੱਤੀ ਹੈ ਜਿਹੜੀ ਹਰੇਕ ਚੀਜ਼ ਦੀ ਸਪਸ਼ਟ ਰੂਪ ਵਿਚ ਵਿਆਖਿਆ ਕਰਨ ਵਾਲੀ ਹੈ ਅਤੇ ਉਨ੍ਹਾਂ ਲੋਕਾਂ ਲਈ ਹਦਾਇਤ, ਮਿਹਰ ਤੇ ਖੁਸ਼ਖਬਰੀ ਹੈ ਜਿਹੜੇ ਰੱਬ ਦੇ ਆਗਿਆਕਾਰ ਬਣ ਗਏ ਹਨ।" (16:89)

"ਇਹ ਇਕ ਵੱਡੀ ਬਰਕਤ ਵਾਲੀ ਕਿਤਾਬ ਹੈ ਜਿਹੜੀ (ਹੇ ਨਬੀ) ਅਸਾਂ ਤੁਹਾਡੇ ਵੱਲ ਉਤਾਰੀ ਹੈ ਤਾਂ ਜੋ ਇਹ ਲੋਕ ਇਸ ਦੀਆਂ ਆਇਤਾਂ ਉਤੇ ਵਿਚਾਰ ਕਰਨ ਅਤੇ ਸੂਝਵਾਨ ਲੋਕ ਇਸ ਤੋਂ ਸਿਖਿਆ ਗ੍ਰਹਿਣ ਕਰਨ।" (38:29)

"ਕੁਰਆਨ ਉਸ ਹਸਤੀ ਵਲੋਂ ਉਤਾਰਿਆ ਗਿਆ ਹੈ ਜਿਸ ਨੇ ਧਰਤੀ ਨੂੰ ਅਤੇ ਉਚੇ ਆਕਾਸ਼ ਨੂੰ ਸਾਜਿਆ ਹੈ।" (20:4)

"ਹੇ ਨਬੀ ਤੁਸੀਂ ਇਸ ਤੋਂ ਪਹਿਲਾਂ ਕੋਈ ਕਿਤਾਬ ਨਹੀਂ ਪੜਦੇ ਸੀ ਅਤੇ ਨਾ ਆਪਣੇ ਹੱਥ ਨਾਲ ਲਿਖਦੇ ਸੀ, ਜੇ ਕਿਤੇ ਅਜਿਹਾ ਹੁੰਦਾ ਤਾਂ ਝੂਠੇ ਲੋਕ ਸ਼ੱਕ ਵਿਚ ਪੈ ਸਕਦੇ ਸਨ। ਅਸਲ ਵਿਚ ਇਹ (ਕੁਰਆਨ ਦੀਆਂ ਆਇਤਾਂ) ਸਪਸ਼ਟ ਨਿਸ਼ਾਨੀਆਂ ਹਨ। ਉਨ੍ਹਾਂ ਲੋਕਾਂ ਦੇ ਦਿਲਾਂ ਵਿਚ ਜਿਨ੍ਹਾਂ ਨੂੰ

ਗਿਆਨ ਬਖਸ਼ਿਆ ਗਿਆ ਹੈ।" (29:48–49)

"ਹੇ ਨਬੀ ਇਸ ਵਹੀ ਨੂੰ ਛੇਤੀ ਛੇਤੀ ਚੇਤੇ ਕਰਨ ਲਈ ਆਪਣੀ ਜ਼ਬਾਨ ਨਾ ਹਿਲਾਓ। ਇਸ ਨੂੰ ਯਾਦ ਕਰਾ ਦੇਣਾ ਤੇ ਪੜ੍ਹਵਾ ਦੇਣਾ ਸਾਡੇ ਜ਼ਿੰਮੇ ਹੈ।" (75:16–17)

"ਹਕੀਕਤ ਇਹ ਹੈ ਕਿ ਇਹ ਇਕ ਵੱਡੀ ਜ਼ੋਰਾਵਰ ਕਿਤਾਬ ਹੈ। ਕੂੜ-ਕੁਸੱਤ ਨਾ ਸਾਹਮਣਿਓਂ ਇਸ ਉਤੇ ਆ ਸਕਦਾ ਹੈ ਨਾ ਪਿੱਛਿਓਂ। ਇਹ ਇਕ ਯੁਕਤੀਮਾਨ ਤੇ ਸਲਾਹੀ ਹੋਈ ਹਸਤੀ ਵੱਲੋਂ ਉਤਾਰੀ ਗਈ ਚੀਜ਼ ਹੈ।" (41:41–42)

"ਇਸ (ਉਪਦੇਸ਼) ਨੂੰ ਅਸੀਂ ਹੀ ਉਚਾਰਿਆ ਹੈ ਅਤੇ ਅਸੀਂ ਆਪੇ ਇਸ ਦੇ ਰਾਖੇ ਹਾਂ।"[10]

ਮਹਾਂਵਾਕ ਸਪਸ਼ਟ ਕਰਦੇ ਹਨ ਕਿ ਪਵਿੱਤਰ ਕੁਰਆਨ ਵਿਚ ਅੰਕਤ ਇਕ ਇਕੋ ਕੌਲ' ਰੱਬੀ ਪੈਗਾਮ ਹੈ।

ਹਿੰਦੂ ਧਰਮ ਹਿੰਦੁਸਤਾਨ ਦੀ ਧਰਤੀ ਦਾ ਬਹੁਤ ਪੁਰਾਣਾ ਤੇ ਮਹੱਤਵਪੂਰਨ ਧਰਮ ਹੈ। ਇਸ ਨੂੰ ਵੈਦਿਕ ਧਰਮ ਦੇ ਤੌਰ 'ਤੇ ਵੀ ਜਾਣਿਆ ਜਾਂਦਾ ਹੈ। ਧਰਮਾਂ ਦੇ ਇਤਿਹਾਸਕ ਪ੍ਰਸੰਗ ਵਿਚ ਇਸ ਦੀ ਗਿਣਤੀ ਦੁਨੀਆਂ 'ਤੇ ਪੈਦਾ ਹੋਏ ਪਹਿਲੇ ਧਰਮਾਂ ਵਿਚ ਕੀਤੀ ਜਾਂਦੀ ਹੈ। ਇਸ ਧਰਮ ਦਾ ਵਿਲੱਖਣ ਤੱਤ ਇਹ ਹੈ ਕਿ ਇਸ ਧਰਮ ਵਿਚ ਪੈਗੰਬਰੀ ਅਜ਼ਮਤ ਦਾ ਇਤਿਹਾਸਕ ਪ੍ਰਸੰਗ ਗੁੰਮ ਹੈ। ਇਹ ਵੀ ਕਿਹਾ ਜਾ ਸਕਦਾ ਹੈ ਕਿ ਦੁਨੀਆਂ ਦੇ ਧਰਮਾਂ ਦੇ ਇਤਿਹਾਸ ਵਿਚ ਇਹ ਇਕੋ ਇਕ ਅਜਿਹਾ ਧਰਮ ਹੈ ਜਿਸਦਾ ਕੋਈ ਇਕ ਧਰਮ ਬਾਨੀ ਨਹੀਂ ਹੈ। ਇਸ ਧਰਮ ਦੇ ਪਵਿੱਤਰ ਧਰਮ ਗ੍ਰੰਥ ਵੇਦ ਹਨ, ਜਿਨ੍ਹਾਂ ਦੀ ਗਿਣਤੀ ਚਾਰ ਹੈ। ਇਨ੍ਹਾਂ ਧਰਮ ਗ੍ਰੰਥਾਂ ਦਾ ਅਦਭੁਤ ਇਤਿਹਾਸ ਇਹ ਹੈ ਕਿ ਇਸ ਧਰਮ ਦੇ ਵਿਸ਼ਵਾਸੀਆਂ ਅਨੁਸਾਰ ਇਹ ਧਰਮ ਗ੍ਰੰਥ 'ਅਪੁਰਸ਼' ਰਚਨਾ ਹੈ ਭਾਵ ਇਨ੍ਹਾਂ ਦਾ ਕਰਤਾ ਕੋਈ ਮਨੁੱਖ ਨਹੀਂ ਹੈ। ਇਹ ਸਿੱਧੇ ਅਕਾਸ਼ ਤੋਂ ਧਰਤੀ 'ਤੇ ਉਤਰੇ। ਜੇਕਰ ਤਾਰਕਿਕ ਢੰਗ ਨਾਲ ਸੋਚਿਆ ਜਾਵੇ ਤਾਂ ਪ੍ਰਸੰਗ ਉਹੀ ਸਥਾਪਿਤ ਹੁੰਦਾ ਹੈ ਕਿ ਇਹ ਗ੍ਰੰਥ ਇਲਹਾਮੀ ਬਾਣੀ ਹਨ। ਇਸ ਦੀ ਪੁਸ਼ਟੀ ਈਸ਼ ਉਪਨਿਸ਼ਦ ਕਰਦਾ ਹੈ, ਜਦੋਂ ਉਹ ਵੇਦ ਬਾਣੀ ਦੀ ਰਚਨਾ ਬਾਰੇ ਕਾਵਿਕ ਰੂਪ ਵਿਚ ਗੱਲ ਕਰਦਾ ਹੈ:

ਉਹ ਹੈ ਪੂਰਨ, ਇਹ ਹੈ ਪੂਰਨ
ਪੂਰਨ ਤੋਂ ਹੀ ਆਏ ਪੂਰਨ।
ਪੂਰਨ ਤੋਂ ਫਿਰ ਲੈ ਕੇ ਪੂਰਨ
ਬਾਕੀ ਬਚਦਾ ਹੈ ਉਹ ਪੂਰਨ ॥[11]

ਛਾਂਦੋਗਯ ਉਪਨਿਸ਼ਦ ਵਿਚ ਵੀ ਵੇਦਾਂ ਨੂੰ ਪੁਰਖੁ ਦੀ ਬਾਣੀ ਦੇ ਰੂਪ ਵਿਚ ਪ੍ਰਵਾਨ ਕਰਦਿਆਂ ਉਸ ਦੀ ਮਹਿਮਾ ਦਾ ਗੁਣਗਾਨ ਕਰਦਿਆਂ ਲਿਖਿਆ ਹੈ:

'ਓਂ' ਪੁਰਖ ਦਾ ਰਸ ਵਾਕ ਹੈ
ਵਾਕ ਦਾ ਰਸ ਰਿਗਵੇਦ ਹੈ
ਰਿਗਵੇਦ ਦਾ ਰਸ ਸਾਮਵੇਦ ਹੈ
ਸਾਮਵੇਦ ਦਾ ਰਸ ਉਦਗੀਥ ਹੈ।
ਵਾਕ ਹੀ ਰਿਗ ਜਾਤੀ ਹੈ
ਪ੍ਰਾਣ ਸਾਮ ਜਾਤੀ ਹੈ
ਓਂ ਇਹ ਅਖਰ ਉਦਗੀਥ ਹੈ
ਇਹ ਵਾਕ ਅਤੇ ਪ੍ਰਾਣ ਦਾ ਜੋੜਾ ਹੈ।
ਰਿਗ ਅਤੇ ਸਾਮ ਦਾ ਜੋੜਾ ਹੈ।[12]

ਬ੍ਰਿਹਦਾਰਣਿਅਕ ਉਪਨਿਸ਼ਦ ਵਿਚ ਓਂਕਾਰ ਨੂੰ ਵੇਦ ਕਿਹਾ ਹੈ, ਅੰਕਿਤ ਹੈ। ਇਹ ਓਂਕਾਰ ਵੇਦ ਹੈ, ਇਸ ਰਹੱਸ ਨੂੰ ਬ੍ਰਾਹਮਣ ਜਾਂ ਬ੍ਰਹਮ ਗਿਆਨੀ ਜਾਣਦੇ ਹਨ, ਕਿਉਂਕਿ ਜੋ ਜਾਣਨ ਯੋਗ ਹੈ,

ਉਹ ਬ੍ਰਹਮ ਹੈ, ਉਸਨੂੰ ਓਂਕਾਰ ਵੇਦ ਰਾਹੀਂ ਜਾਣਿਆ ਜਾ ਸਕਦਾ ਹੈ।[13]

ਬ੍ਰਿਹਦਾਰਣਿਅਕ ਉਪਨਿਸ਼ਦ ਵਿਚ ਯਾਗਵਲਕਿਆ ਰਿਸ਼ੀ ਅਤੇ ਉਸਦੀ ਪਤਨੀ ਮੈਤ੍ਰੇਯੀ ਦਾ ਸੰਵਾਦ ਦਰਜ ਹੈ, ਜਿਸ ਵਿਚ ਪਤਨੀ ਆਪਣੇ ਰਿਸ਼ੀ ਪਤੀ ਨੂੰ ਕਈ ਤਰ੍ਹਾਂ ਦੇ ਗੰਭੀਰ ਦਾਰਸ਼ਨਿਕ ਪ੍ਰਸ਼ਨ ਪੁੱਛਦੀ ਦਰਸਾਈ ਹੈ। ਇਸ ਵਿਚ ਵੇਦ ਕੀ ਹਨ, ਦਾ ਪ੍ਰਸ਼ਨ ਜਦੋਂ ਮੈਤ੍ਰੇਯੀ ਪੁੱਛਦੀ ਹੈ ਤਾਂ ਰਿਸ਼ੀ ਜਨ ਉਤਰ ਦਿੰਦਾ ਹੈ :

> "ਜਿਵੇਂ ਗਿੱਲੀਆਂ ਲੱਕੜਾਂ ਨੂੰ ਬਾਲਣ ਤੋਂ ਬਾਅਦ ਧੂੰਆਂ ਕਈ ਪਾਸੇ ਫੈਲ ਜਾਂਦਾ ਹੈ, ਹੇ ਮੈਤ੍ਰੇਯੀ ! ਵੇਦ ਮਹਾਨ ਭੂਤ ਬ੍ਰਹਮ ਦੇ ਸਵਾਸ ਹਨ, ਜਿਨ੍ਹਾਂ ਨੂੰ ਰਿਗਵੇਦ, ਯਜੁਰਵੇਦ, ਸਾਮਵੇਦ, ਅਥਰਵੇਦ ਕਿਹਾ ਜਾਂਦਾ ਹੈ। ਇਹ ਸਭ ਬ੍ਰਹਮ ਦੇ ਹੀ ਨਿਸ੍ਵਾਸ ਹਨ।"

ਪਵਿੱਤਰ ਧਰਮ ਗ੍ਰੰਥ ਵਿਚੋਂ ਲਈਆਂ ਉਪਰੋਕਤ ਉਦਾਹਰਨਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਧਰਮ ਗ੍ਰੰਥ ਅਸਲ ਵਿਚ ਕਿਸੇ ਵੀ ਧਰਮ ਦੇ ਰੱਬੀ ਪ੍ਰਕਾਸ਼ਨ ਦੀ ਲਿਖਤੀ ਸੰਗ੍ਰਹਿ ਹੁੰਦੇ ਹਨ ਜਾਂ ਇਉਂ ਕਹਿ ਲਈਏ ਕਿ ਕਿਸੇ ਵੀ ਧਰਮ ਦੇ ਪੈਗੰਬਰ ਜਾਂ ਧਰਮ ਬਾਨੀ ਨੇ ਜੋ ਰੱਬੀ ਨਾਦ ਸੁਣਿਆ, ਉਸ ਦੇ ਸੰਗ੍ਰਹਿਤ ਰੂਪ ਨੂੰ ਧਰਮ ਗ੍ਰੰਥ ਕਹਿੰਦੇ ਹਨ। ਇਹ ਨਾਦ ਜਾਂ ਇਲਹਾਮ ਭਾਵੇਂ ਇਤਿਹਾਸਕ ਘਟਨਾਵਾਂ ਦੇ ਰੂਪ ਵਿਚ ਨਾਜ਼ਲ ਹੋਇਆ ਹੋਵੇ ਭਾਵੇਂ ਸ਼ਬਦ ਬਾਣੀ ਦੇ ਰੂਪ ਵਿੱਚ। ਇਸ ਗੱਲ ਦਾ ਪ੍ਰਗਟਾਅ ਹਰ ਧਰਮ ਦਾ ਧਰਮ ਗ੍ਰੰਥ ਜਾਂ ਗਿਆਨ ਸਾਹਿਤ (wisdom literature) ਕਰਦਾ ਹੈ। ਸਿੱਖ ਧਰਮ ਦੇ ਬਾਨੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦੇ ਇਲਹਾਮੀ ਰੂਪ ਦਾ ਵਰਣਨ ਇਸ ਤਰ੍ਹਾਂ ਕਰਦੇ ਹਨ:

— ਜੈਸੀ ਮੈ ਆਵੈ ਖਸਮ ਕੀ ਬਾਣੀ<br>ਤੈਸੜਾ ਕਰੀ ਗਿਆਨੁ ਵੇ ਲਾਲੋ ॥[14]

— ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥[15]

— ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ ॥[16]

— ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ<br>ਹਰਿ ਕਰਤਾ ਆਪਿ ਮੁਹਹੁ ਕਢਾਏ ॥[17]

ਹੋਰ ਵੀ ਖ਼ੂਬਸੂਰਤ ਅਤੇ ਸੁਖੈਨ ਰੂਪ ਵਿਚ ਵੀ ਉਸ ਇਲਹਾਮੀ ਨਾਦ ਦੇ ਉਤਰਨ ਦਾ ਪ੍ਰਸੰਗ ਗੁਰਬਾਣੀ ਵਿਚ ਇਸ ਤਰ੍ਹਾਂ ਸਥਾਪਿਤ ਕੀਤਾ ਹੋਇਆ ਹੈ :

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥<br>ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥<br>ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤ ਅਘਾਇ ਜੀਉ ॥[18]

ਉਪਰੋਕਤ ਬਾਣੀ ਪ੍ਰਸੰਗ ਇਸ ਗੱਲ ਦਾ ਪ੍ਰਗਟਾਅ ਹੈ ਕਿ ਧਰਮ ਗ੍ਰੰਥ ਅਸਲ ਵਿਚ ਧਰਮ ਦੇ ਬਾਨੀਆਂ ਉਪਰ ਪ੍ਰਗਟ ਹੋਇਆ ਰੱਬੀ ਬੋਲਾਂ ਦਾ ਖ਼ਜ਼ਾਨਾ ਹੀ ਹੁੰਦੇ ਹਨ। ਪੈਗੰਬਰ ਜਾਂ ਧਰਮ ਬਾਨੀ ਰੱਬੀ ਸ਼ਬਦ ਦੇ ਵਾਹਕ ਵਜੋਂ ਕਾਰਜ ਕਰਦੇ ਹਨ।

ਦੁਨੀਆਂ ਭਰ ਦੇ ਪ੍ਰਾਚੀਨ ਧਰਮ ਯਹੂਦੀ, ਈਸਾਈ, ਇਸਲਾਮ ਜਾਂ ਹਿੰਦੂ ਧਰਮ ਆਦਿ ਦੇ ਇਤਿਹਾਸ ਵੱਲ ਜੇਕਰ ਨਿਗਾਹ ਮਾਰੀਏ ਜਾਂ ਇਨ੍ਹਾਂ ਧਰਮਾਂ ਦੇ ਧਰਮ ਗ੍ਰੰਥਾਂ ਨਾਲ ਰੂਬਰੂ ਹੋਈਏ ਤਾਂ ਗੁਰੂ ਨਾਨਕ ਪਾਤਸ਼ਾਹ ਦੇ ਉਪਰੋਕਤ ਸ਼ਬਦਾਂ ਦੀ ਪੁਸ਼ਟੀ ਹੁੰਦੀ ਹੈ ਕਿ ਪਰਮੇਸ਼ਵਰ ਨੇ ਖ਼ੁਦ ਵੱਖ-ਵੱਖ ਸਮੇਂ ਵਿਚ ਇਨ੍ਹਾਂ ਧਰਮਾਂ ਦੇ ਪੈਗੰਬਰਾਂ ਰਾਹੀਂ ਆਪਣੇ 'ਦੈਵੀ ਬਚਨ' ਧਰਤਿ ਲੋਕਾਈ ਲਈ ਭੇਜੇ। ਇਹ ਕਾਰਜ ਭਾਵੇਂ ਯਹੂਦੀ ਧਰਮ ਦੇ ਪੈਗੰਬਰ ਅਬਰਾਹਮ ਜਾਂ ਮੋਜ਼ਿਜ਼ ਰਾਹੀਂ ਕੀਤਾ ਗਿਆ ਹੋਵੇ, ਈਸਾਈ ਧਰਮ ਦੇ ਪੈਗੰਬਰ ਯੀਸੂ ਰਾਹੀਂ ਜਾਂ ਇਸਲਾਮ ਧਰਮ ਦੇ ਬਾਨੀ ਮੁਹੰਮਦ ਸਾਹਿਬ ਰਾਹੀਂ। ਪੂਰਬੀ ਧਰਮਾਂ ਵਿਚ ਉਹ ਭਾਵੇਂ ਹਿੰਦੂ ਧਰਮ ਦੇ ਰਿਸ਼ੀਆਂ ਨੇ ਦ੍ਰਸ਼ਟਾ ਰੂਪ ਵਿਚ ਵੇਖਿਆ ਹੋਵੇ ਜਾਂ

ਮਹਾਵੀਰ ਜੈਨ ਅਤੇ ਮਹਾਤਮਾ ਬੁੱਧ ਨੇ 'ਸੱਚ' ਦੇ ਰੂਪ ਵਿੱਚ। ਬੇਸ਼ਕ ਜੈਨ ਧਰਮ ਅਤੇ ਬੁੱਧ ਧਰਮ ਅਕਾਲ ਪੁਰਖ ਦੀ ਸ਼ਕਤੀ ਵਿਚ ਅਵਿਸ਼ਵਾਸ ਦੇ ਧਾਰਨੀ ਹਨ ਪਰ ਕਿਸੇ ਰਹੱਸਮਈ ਗਿਆਨ ਨਾਲ ਸ਼ਰਸਾਰ ਹੋਣ ਦੇ ਸੰਕਲਪ ਵਿਚ ਇਨ੍ਹਾਂ ਦਾ ਪੂਰਨ ਵਿਸ਼ਵਾਸ ਹੈ। ਇਹੀ ਰਹੱਸਮਈ ਗਿਆਨ ਉਸ ਵੇਲੇ ਤੋਂ ਲੈ ਕੇ ਹੁਣ ਤੱਕ ਲੋਕਾਈ ਦੇ ਭਲੇ ਹਿਤ, ਧਰਮ ਗ੍ਰੰਥਾਂ ਦੇ ਰੂਪ ਵਿਚ ਕਾਰਜ ਕਰ ਰਿਹਾ ਹੈ।

ਧਰਮ ਗ੍ਰੰਥਾਂ ਨੂੰ ਇਸੇ ਕਰਕੇ 'ਬਾਰਸ਼ੇ ਰਹਿਮਤ' ਦੀ ਸੰਗਿਆ ਨਾਲ ਵੀ ਨਿਵਾਜਿਆ ਜਾਂਦਾ ਹੈ ਕਿਉਂਕਿ ਇਲਾਹੀ ਰਹਿਮਤ, ਪੈਗੰਬਰਾਂ ਜਾਂ ਧਰਮ ਬਾਨੀਆਂ 'ਤੇ ਉਤਰਦੀ ਹੈ ਅਤੇ ਇਹ ਰਹਿਮਤ ਸ਼ਬਦੀ ਰੂਪ ਧਾਰਨ ਕਰ ਦੁਨੀਆਂ ਵਿਚ ਫੈਲੀ ਕਾਲੀ ਬੋਲੀ ਰਾਤ ਦਾ ਖ਼ਾਤਮਾ ਕਰਕੇ ਨਵੇਂ ਸੱਚ ਦੇ ਪ੍ਰਕਾਸ਼ ਨਾਲ ਸੰਸਾਰ ਨੂੰ ਰੂਪਮਾਨ ਕਰ ਦਿੰਦੀ ਹੈ। ਸੋ ਸਪਸ਼ਟ ਹੈ ਕਿ ਧਰਮ ਗ੍ਰੰਥ ਸੰਸਾਰ ਰੂਪੀ ਮਾਰੂਥਲਾਂ ਦੀ ਤਪਸ ਵਿਚ ਭੁੱਜ ਰਹੀ ਲੋਕਾਈ ਲਈ ਪਾਣੀ ਦੇ ਠੰਡੇ ਮਿੱਠੇ ਝਰਨਿਆਂ ਵਾਂਗ ਕੰਮ ਹੀ ਨਹੀਂ ਕਰਦੇ ਸਗੋਂ ਠੰਡੀਆਂ ਮਿੱਠੀਆਂ ਛਾਵਾਂ ਬਣ ਕੁਲ ਲੋਕਾਈ ਦਾ ਦਰਦ ਆਪਣੇ ਸੀਨੇ ਲਾ ਉਨ੍ਹਾਂ ਦਾ ਮਾਰਗ ਦਰਸ਼ਨ ਵੀ ਕਰਦੇ ਹਨ।

**ਹਵਾਲੇ ਅਤੇ ਟਿੱਪਣੀਆਂ**

1. T. S. Eliet, *Wisdom Lirterature*, P. 7
2. ਜ਼ਬੂਰਾਂ ਉਧਰਿਤ ਗੁਲਵੰਤ ਸਿੰਘ, ਪੰਨਾ 9.
3. ਯਿਰਮਿਯਾਹ ਦੀ ਪੁਸਤਕ 1:2, 4-3, ਉਧਰਿਤ ਜੇਮਜ਼ ਮੈਨੀ, *ਮਸੀਹੀਅਤ ਵਿਚ ਸ਼ਬਦ ਦਾ ਸੰਕਲਪ*, ਪੰਨਾ 14.
4. ਆਮੋਸ 3:1, 7,8, ਉਧਰਿਤ, *ਉਹੀ*, ਪੰਨਾ 143.
5. ਵਿਵਸਥਾਸਾਰ 5:1, 16-22, ਉਧਰਤਿ *ਉਹੀ*.
6. Mcdonald, H.D., *Theories of Religion*, P 166.
   "Revelation consists of series of divine acts in which God enters into the redeeming contact with human lives of these encounters, the Bible is the record."
7. ਤਮੋਥਿਉਸ, 3:16
8. *Encyclopaedia of Islam*, Vol. I, P. 449
9. ਡਾ. ਤਾਰਿਕ ਕਿਫ਼ਾਇਤ ਉਲਾ, *ਕੁਰਆਨ : ਕੀ ਅਤੇ ਕਿਸ ਲਈ*, ਪੰਨਾ 87.
10. ਪਵਿੱਤਰ ਕੁਰਆਨ (ਪੰਜਾਬੀ ਅਨੁ.), ਉਧਰਿਤ ਮੁਹੰਮਦ ਹਬੀਬ : *ਪਵਿੱਤਰ ਕੁਰਆਨ ਅਤੇ ਹਦੀਸ*, ਪੰਨਾ
11. ਈਸ਼ ਉਪਨਿਸ਼ਦ (ਪੰਜਾਬੀ ਅਨੁਵਾਦ), ਪੰਨਾ 21
12. ਛਾਂਦੋਗਯ ਉਪਨਿਸ਼ਦ, ਪੰਨਾ 183
13. ਬ੍ਰਿਹਦਾਰਣਿਕ ਉਪਨਿਦ, ਪੰਨਾ 547
14. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 722
15. ਉਹੀ, ਪੰਨਾ 566
16. ਉਹੀ, ਪੰਨਾ 39
17. ਉਹੀ, ਪੰਨਾ 308
18. ਉਹੀ, ਪੰਨਾ 763

# ਗੁਰੂ ਨਾਨਕ ਦੀ ਵਿਚਾਰਧਾਰਾ : ਇਕ ਅਧਿਐਨ

ਡਾ. ਯੋਗਰਾਜ*

ਗੁਰੂ ਨਾਨਕ ਦੇਵ ਇਕ ਪੁਰਸ਼ਵਾਚੀ ਨਾਂ ਨਾਲ ਜੁੜੀ ਵਿਚਾਰਧਾਰਾ ਦਾ ਨਾਂ ਹੈ, ਜਿਸ ਨੇ ਇਕ ਅਜਿਹੇ ਧਰਮ ਅਤੇ ਕੌਮੀਅਤ ਦੀ ਸਿਰਜਨਾ ਕੀਤੀ, ਜਿਸ ਨੇ ਆਪਣੇ ਸਿਧਾਂਤਕ ਪ੍ਰਸੰਗ ਵਿਚ ਸਮੁੱਚੀ ਮਾਨਵਤਾ ਨੂੰ ਧਾਰਮਿਕ ਵਲਗਣਾਂ ਤੋਂ ਪਾਰ ਜਾ ਕੇ ਇਕ ਹੋ ਕੇ ਰਹਿਣ ਦਾ ਸੁਨੇਹਾ ਦਿੱਤਾ। ਵਿਭਿੰਨ ਧਰਮਾਂ ਨੇ ਮਨੁੱਖਤਾ ਦੇ ਅੰਤਰਮਨ ਵਿਚ ਅਲਗਾਓ ਦੀਆਂ ਅਟੁੱਟ ਕੰਧਾਂ ਉਸਾਰ ਦਿੱਤੀਆਂ ਸਨ। ਬ੍ਰਾਹਮਣਵਾਦ ਨੇ ਭਾਰਤੀ ਸਮਾਜ ਨੂੰ ਜਾਤਾਂ ਵਿਚ ਵਿਭਾਜਿਤ ਕਰ ਲਿਆ ਹੋਇਆ ਸੀ, ਜਿਸ ਕਾਰਨ ਨਿਮਨ ਵਰਗ ਅਤਿ ਦੀ ਮਾੜੀ ਜ਼ਿੰਦਗੀ ਬਤੀਤ ਕਰ ਰਿਹਾ ਸੀ। ਦੂਸਰੇ ਪਾਸੇ ਧਰਮ ਦੇ ਪਾਸਾਰ ਤੇ ਲੁੱਟ ਲਈ ਇਸਲਾਮੀ ਸ਼ਾਸ਼ਕ ਹਰ ਹਰਬਾ ਵਰਤ ਰਹੇ ਸਨ। ਇਸ ਸਮੇਂ ਪੰਜਾਬ ਉੱਤੇ ਲੋਧੀਆਂ ਤੇ ਮੁਗਲਾਂ ਦਾ ਰਾਜ ਸੀ। 1451 ਵਿਚ ਬਹਿਲੋਲ ਦਿੱਲੀ ਦੇ ਤਖ਼ਤ ਤੇ ਬੈਠਿਆ ਅਤੇ ਪੰਜਾਬ ਦਾ ਰਾਜ ਆਪਣੇ ਇਤਬਾਰੀ ਅਫ਼ਗਾਨਾਂ ਨੂੰ ਸੌਂਪ ਦਿੱਤਾ। ਬਾਬਰ ਦੇ ਹਮਲੇ ਤੋਂ ਬਿਨਾਂ ਇਸ ਦੌਰ ਵਿਚ ਲਗਭਗ ਸ਼ਾਂਤੀ ਰਹੀ, ਪਰੰਤੂ "ਜੇ ਪੰਜਾਬ ਦੇ ਇਤਿਹਾਸ ਦੇ ਪੰਨੇ ਹੁਣ ਤੋਂ ਲੈ ਕੇ ਪਿੱਛੇ ਵੱਲ ਪਰਤੀਏ ਤਾਂ ਮਹਿਸੂਸ ਹੁੰਦਾ ਹੈ ਕਿ ਗੁਰੂ ਨਾਨਕ ਦੇ ਸਮੇਂ ਮੁਸਲਮਾਨ ਹਾਕਮਾਂ ਵੱਲੋਂ ਹਿੰਦੂ ਜਨਤਾ ਉੱਤੇ ਬੜੇ ਜ਼ੁਲਮ ਕੀਤੇ ਗਏ।"[1] ਇਸ ਸਥਿਤੀ ਵਿਚ ਪੰਜਾਬ ਦੀ ਜਨਤਾ ਅਤਿਅੰਤ ਕਸ਼ਟ ਭੋਗ ਰਹੀ ਸੀ। ਸੂਫ਼ੀਆਂ ਨੇ ਇਸਲਾਮ ਦੀ ਜੋ ਸ਼ਾਖ ਇੱਥੋਂ ਦੇ ਬਸ਼ਿੰਦਿਆਂ ਦੇ ਮਨਾਂ ਵਿਚ ਉਕਰੀ ਸੀ, ਉਹ ਢਹਿਣ ਲੱਗੀ। ਸ਼ੇਖ ਫ਼ਰੀਦ ਨੇ ਹਜ਼ਾਰਾਂ ਲੋਕਾਂ ਦੀ ਹਮਦਰਦੀ ਤੇ ਸਤਿਕਾਰ ਜਿੱਤ ਲਿਆ ਸੀ। ਉਸਦੀ ਸਿੱਖਿਆ ਨੂੰ ਪੰਜਾਬ ਦੇ ਅਛੂਤਾਂ ਵੱਲੋਂ ਵਿਸ਼ਾਲ ਹੁੰਗਾਰਾ ਮਿਲਿਆ ਸੀ ਪਰੰਤੂ ਇਸਲਾਮੀ ਤਸ਼ੱਦਦ ਨੇ ਪੰਜਾਬ ਦੀ ਧਰਤੀ ਉੱਪਰ ਅਜਿਹੀਆਂ ਸਥਿਤੀਆਂ ਪੈਦਾ ਕੀਤੀਆਂ ਕਿ ਇਸ ਵਿਚੋਂ ਕੋਈ ਹੋਰ ਲਹਿਰ ਪੁੰਗਰੇ ਜਿਹੜਾ ਦੁਖੀ ਮਾਨਵਤਾ ਨੂੰ ਰਾਹਤ ਪ੍ਰਦਾਨ ਕਰੇ।

ਇਸ ਸਮੇਂ ਗੁਰੂ ਨਾਨਕ ਦੀ ਇਹ ਜਨਤਕ ਪੀੜ-ਸੋਝੀ ਪਿਛੋਂ ਜਾ ਕੇ ਪੰਜਾਬੀ ਕੌਮੀਅਤ ਦਾ ਆਧਾਰ ਬਣੀ। ਉਹਨਾਂ ਨੇ ਮਨੁੱਖ ਅੰਦਰ ਸਾਂਝੇ ਇਖ਼ਲਾਕੀ ਆਦਰਸ਼ਾਂ ਦੀ ਸੰਭਾਵਨਾ ਪੈਦਾ ਕੀਤੀ। ਇਨ੍ਹਾਂ ਆਦਰਸ਼ਾਂ ਨੂੰ ਪੂਰਨ ਹਿੱਤ ਉਹਨਾਂ ਨੇ 'ਕੰਮ ਕਰਨਾ, ਵੰਡ ਛਕਣਾ ਤੇ ਨਾਮ ਜਪਣ' ਦਾ ਤ੍ਰੈ-ਪੱਖੀ ਸਿਧਾਂਤ ਪ੍ਰਦਾਨ ਕੀਤਾ। "ਧਾਰਮਕ ਵੈਰ ਵਿਰੋਧ ਦਾ ਤਿਆਗ, ਹਿੰਦੂਆਂ, ਮੁਸਲਮਾਨਾਂ ਤੇ ਹੋਰ ਸਾਰੇ ਧਰਮਾਂ ਦੀ ਸਮਾਨਤਾ; ਮਰਦਾਂ ਦੀ ਤੇ ਇਸਤਰੀਆਂ ਦੀ ਸਮਾਨਤਾ, ਕਿਉਂਕਿ ਅਕਾਲ ਪੁਰਖ ਇਸਤਰੀਆਂ ਵਿਚ ਵੀ ਉਸੇ ਤਰ੍ਹਾਂ ਰੂਪਮਾਨ ਹੈ, ਜਿਵੇਂ ਕਿ ਪੁਰਸ਼ਾਂ ਵਿਚ, ਕਿੱਤੇ ਅਤੇ ਜ਼ਾਤ ਦੇ ਭਿੰਨ ਭੇਤ ਬਿਨਾਂ ਸਾਰੇ ਲੋਕਾਂ ਦੀ ਸਮਾਨਤਾ; ਸੰਸਾਰ ਦਾ ਧਨ ਸਭਨਾਂ ਦੀ ਮਲਕੀਅਤ ਹੋਵੇ ਅਤੇ ਰਾਜਸੀ, ਜਾਤੀ, ਆਰਥਕ ਜਾਂ ਕਿਸੇ ਵੀ ਹੋਰ ਰੂਪ ਵਿਚ ਕੋਈ ਅੱਤਿਆਚਾਰ ਨਾ ਹੋਵੇ।"[2] ਇਹਨਾਂ ਵਿਚਾਰਾਂ ਦੀ ਪੂਰਤੀ ਹਿੱਤ ਸੰਸਾਰ ਦਾ ਭਰਮਣ ਕਰਦਿਆਂ ਤੇ ਲੋਕ ਪੀੜ ਨੂੰ ਸਮਝਦਿਆਂ ਉਸ ਨੇ 'ਨਾ ਕੋਈ ਹਿੰਦੂ, ਨਾ ਕੋਈ ਮੁਸਲਮਾਨ' ਦਾ ਸੰਕਲਪ ਸਿਰਜਿਆ ਤੇ ੧ਓ ਦਾ ਸਿਧਾਂਤ ਪ੍ਰਤੀਪਾਦਤ ਕੀਤਾ ਜਿਸ ਦਾ ਸਿੱਟਾ ਇਹ ਸੀ ਕਿ ਉਸਨੇ ਰੱਬ, ਅਲਾਹ, ਗੌਡ ਨੂੰ 'ਜਪੁਜੀ ਸਾਹਿਬ' ਦੇ ਮੂਲਮੰਤਰ '੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ' ਵਿਚ ਆਤਮਸਾਤ ਕੀਤਾ ਤੇ ਲੋਕਾਈ ਨੂੰ ਇਸ

---

* ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਰਾਹ 'ਤੇ ਤੁਰਨ ਦਾ ਸੱਦਾ ਦਿੱਤਾ। "ਗੁਰੂ ਨਾਨਕ ਦਾ ਪ੍ਰਮੁੱਖ ਤੇ ਸਭ ਤੋਂ ਸੋਹਣਾ ਵਿਚਾਰ ਉਹਨਾਂ ਵੱਲੋਂ ਲੋਕਾਂ ਦੀ ਬਰਾਬਰੀ ਦਾ ਐਲਾਨ ਕੀਤਾ ਜਾਣਾ ਸੀ, ਜਿਸ ਨਾਲ ਕਸ਼ਟ ਭੋਗ ਰਹੇ ਲੋਕਾਂ ਦੇ ਸਮੂਹ ਉਹਨਾਂ ਵੱਲ ਖਿੱਚੇ ਗਏ। ਆਪਣੀ ਸਮੁੱਚੀ ਹੋਂਦ ਨਾਲ ਉਹਨਾਂ ਦੀ ਮਾਨਵਵਾਦੀ ਸਿੱਖਿਆ ਨੇ ਸਾਮੰਤੀ ਸੰਸਾਰ ਦੇ ਸਮਾਜਿਕ ਅਨਿਆਂ ਦੇ ਖਿਲਾਫ਼, ਵਰਗ-ਜਾਤ ਵੰਡ ਦੇ ਪਿਛਾਂਹ-ਖਿਚੂ ਕਾਨੂੰਨਾਂ ਦੇ ਖਿਲਾਫ਼, ਚੋਣਵਿਆਂ ਬੰਦਿਆਂ ਦੇ ਪੱਕੇ ਹੋ ਰਹੇ ਵਿਸ਼ੇਸ਼ ਅਧਿਕਾਰਾਂ ਤੇ ਲੱਖਾਂ ਲੋਕਾਂ ਦੀ ਤ੍ਰਿਸਕਾਰਿਤ ਹਾਲਤ ਦੇ ਖਿਲਾਫ਼ ਬਗਾਵਤ ਕੀਤੀ।"[3]

ਗੁਰੂ ਨਾਨਕ ਦੇ ਮਨ ਅੰਤਰ ਵਿਚ ਇਹ ਵਿਚਾਰ ਕਿਸੇ ਇਲਾਹੀ ਸ਼ਕਤੀ ਦੇ ਪ੍ਰਵੇਸ਼ ਨਾਲ ਨਹੀਂ ਉਪਜੇ ਸਗੋਂ ਉਹਨਾਂ ਨੇ ਇਸ ਵੇਲੇ ਤੱਕ ਹਿੰਦੂ ਤੇ ਮੁਸਲਮਾਨ ਧਰਮਾਂ ਨੂੰ ਘੋਖਿਆ ਪੜਚੋਲਿਆ ਸੀ। ਪੰਜਾਬ ਦੀ ਸਮਾਜੀ ਤੇ ਸਿਆਸੀ ਦੁਰਦਸ਼ਾ ਬੜੀ ਦੀਰਘ ਦ੍ਰਿਸ਼ਟੀ ਨਾਲ ਜਾਂਚ ਲਈ ਸੀ। ਰਾਜਸੱਤਾ ਦੀ ਪ੍ਰਾਪਤੀ ਲਈ ਹਿੰਦੂਆਂ ਤੇ ਮੁਸਲਮਾਨਾਂ ਵਿਚ ਟੱਕਰ ਹੁੰਦੀ ਰਹਿੰਦੀ ਜਿਸ ਦਾ ਸਿੱਟਾ ਲੁੱਟਮਾਰ, ਕਤਲੇਆਮ ਤੇ ਔਰਤਾਂ ਦੀ ਬੇਪਤੀ ਹੁੰਦਾ ਸੀ। ਮੁਸਲਿਮ ਹਾਕਮ ਜਮਾਤ ਤੇ ਉਨ੍ਹਾਂ ਦੀ ਚਾਕਰ ਹਿੰਦੂ ਮਾਲਕ ਜਮਾਤ ਹੇਠਲੇ ਕਿਰਤੀ ਲੋਕਾਂ ਦੀ ਰੱਜ ਕੇ ਲੁੱਟ ਕਰਦੀ। "ਨਾਨਕ ਪਹਿਲੀਆਂ ਪੰਜਾਬੀ ਅੱਖਾਂ ਸਨ, ਜਿਨ੍ਹਾਂ ਨੇ ਇਹ ਹਾਲਤਾਂ ਵੇਖੀਆਂ ਤੇ ਪਹਿਲਾ ਪੰਜਾਬੀ ਮਨ ਸੀ, ਜਿਸ ਨੇ ਏਸ ਬਾਰੇ ਸੋਚਿਆ ਤੇ ਵਿਚਾਰਿਆ, ਪਹਿਲੀ ਪੰਜਾਬੀ ਕਲਮ ਸੀ, ਜਿਸਨੇ ਏਸ ਹਾਲਤ ਨੂੰ ਏਸ ਤਰ੍ਹਾਂ ਦੱਸਿਆ।"[4] "ਸੰਸਾਰੀ ਤੌਰ 'ਤੇ ਏਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਨਾਨਕਧਾਰਾ ਮੁਸਲਮ ਲਾਗ ਤੋਂ ਹਿੰਦੂ ਕੁੱਖ ਵਿਚੋਂ ਪੈਦਾ ਹੋਈ ਵਿਚਾਰਧਾਰਾ ਹੈ, ਜੋ ਸਮੇਂ ਦੀ ਤੋਰ ਵੇਲੇ ਦੀਆਂ ਹਾਲਤਾਂ ਅਨੁਸਾਰ ਦੁਹਾਂ ਤੋਂ ਵਧੇਰੇ ਉੱਨਤ ਤੇ ਨਿਆਰੀ ਹੋ ਕੇ ਤੀਸਰੀ ਧਾਰਾ ਬਣ ਤੁਰੀ। ਇਹ ਮਗਜ਼ੀਉਂ ਇਸਲਾਮੀ ਤੇ ਸਰੀਰੋਂ ਹਿੰਦੁਸਤਾਨੀ ਹੈ। ਓਸ ਨੇ ਅਮਲ ਵਿਚ ਇਸਲਾਮ ਨੂੰ ਨਹੀਂ ਮੰਨਿਆ ਤੇ ਹਿੰਦੂ ਹੋ ਕੇ ਵੀ ਨਹੀਂ ਤੁਰੀ।"[5] ਹਵਾਲਾ ਇਸ ਤੱਥ ਨੂੰ ਸਥਾਪਤ ਕਰਦਾ ਹੈ ਕਿ ਗੁਰੂ ਨਾਨਕ ਦੀ ਵਿਚਾਰਧਾਰਾ ਅਨੁਭਵੀ ਅਭਿਆਸ 'ਚੋਂ ਉਜਾਗਰ ਹੁੰਦੀ ਹੈ। ਸਮਾਜਿਕ ਸਥਿਤੀਆਂ ਨੇ ਅਜਿਹੇ ਹਾਲਾਤ ਪੈਦਾ ਕਰ ਦਿੱਤੇ ਕਿ ਬਦਲਾਵ ਵਾਪਰੇ; ਉਂਝ ਇਸ ਤੋਂ ਪਹਿਲਾਂ ਸੂਫ਼ੀ ਸੰਤ ਅਤੇ ਭਗਤ ਕਵੀ ਵੀ ਇਸੇ ਵਿਚਾਰਧਾਰਾ ਨਾਲ ਲਬਰੇਜ਼ ਕਵਿਤਾ ਦੀ ਰਚਨਾ ਕਰ ਰਹੇ ਸਨ, ਪਰੰਤੂ ਉਹਨਾਂ ਦੁਆਰਾ ਰਚੀ ਜਾਂਦੀ ਕਵਿਤਾ ਨੇ ਗੁਰੂ ਨਾਨਕ ਰਚਿਤ ਕਵਿਤਾ ਜਿੰਨਾ ਅਸਰ ਨਹੀਂ ਕੀਤਾ। ਗੁਰੂ ਨਾਨਕ ਜ਼ੋਰਦਾਰ ਢੰਗ ਨਾਲ ਰਾਜਸੀ, ਧਾਰਮਿਕ ਤੇ ਸਮਾਜਿਕ ਸੰਸਥਾਵਾਂ ਦਾ ਚਲਣ ਉਘੇੜਦੇ ਹਨ, ਉਹਨਾਂ ਦੀ ਆਲੋਚਨਾ ਕਰਦੇ ਹਨ, ਉਹਨਾਂ ਨੂੰ ਰੱਦ ਕਰਦੇ ਹਨ। ਗੁਰੂ ਨਾਨਕ ਦੁਆਰਾ ਗੁਰਮੁਖ ਹੋਣ ਦਾ ਰਾਹ ਸੰਘਰਸ਼ ਦਾ ਰਾਹ ਹੈ। ਮਨੁੱਖਾਂ ਨੂੰ ਕੈਦ ਰੱਖਣ ਵਾਲੀਆਂ ਰਾਜਸੀ ਸ਼ਕਤੀਆਂ ਵਿਰੁੱਧ ਬੁਲੰਦ ਆਵਾਜ਼ ਹੈ। ਇੱਥੇ ਸਾਡਾ ਮੰਤਵ ਸੂਫ਼ੀਆਂ ਅਤੇ ਭਗਤਾਂ ਦੀ ਰਚਨਾ ਨੂੰ ਛੁਟਿਆਉਣਾ ਨਹੀਂ ਸਗੋਂ ਇਹ ਦਰਸਾਉਣਾ ਹੈ ਕਿ ਗੁਰੂ ਨਾਨਕ ਬਾਣੀ ਜਗੀਰੂ ਸਮਾਜ ਵਿਰੁੱਧ ਸੰਘਰਸ਼ ਦਾ ਉਹਨਾਂ ਤੋਂ ਅਗਲਾ ਪੜਾਅ ਹੈ। "ਉਸਾਰ ਕਿਸੇ ਸਟੇਜ ਉੱਤੇ ਵੀ ਹੋਵੇ, ਕਿਸੇ ਰੂਪ ਵਿਚ ਵੀ ਹੋਵੇ, ਉਹ ਹਮੇਸ਼ਾ ਆਪਣੀ ਨੀਂਹ ਪ੍ਰਗਟ ਕਰਦਾ ਹੈ।"[6] "ਜਰਮਨ ਸ਼ਹਿਨਸ਼ਾਹ ਵਿਲਹੈਲਮ ਕੈਸਰ ਨੇ ਇਕ ਵੇਰ ਕਿਹਾ ਸੀ ਕਿ ਸਭ ਮਜ਼੍ਹਬੀ ਲਹਿਰਾਂ ਅਸਲ ਵਿਚ ਸਿਆਸੀ ਲਹਿਰਾਂ ਹੀ ਹੁੰਦੀਆਂ ਹਨ।"[7] ਗੁਰੂ ਨਾਨਕ ਦੀ ਰਚਨਾ ਇਸ ਤੱਥ ਨੂੰ ਉਸ ਵੇਲੇ ਪ੍ਰਮਾਣਿਤ ਕਰਦੀ ਹੈ ਜਦੋਂ ਉਹ ਰਾਜਿਆਂ, ਰਾਜਵਾੜਿਆਂ ਤੇ ਧਾੜਵੀਆਂ ਦੇ ਵਿਰੁੱਧ ਬਿਨਾਂ ਕਿਸੇ ਡਰ ਭਉ ਦੇ ਜਨਤਾ ਨੂੰ ਰਾਹਤ ਪ੍ਰਦਾਨ ਕਰਨ ਲਈ ਬੁਲੰਦ ਹੁੰਦੀ ਹੈ। "ਗੁਰੂ ਨਾਨਕ ਦੀ ਸਿੱਖਿਆ ਆਪਣੇ ਰੂਪ ਵਿਚ ਧਾਰਮਕ-ਰਹੱਸਵਾਦੀ ਪਰ ਆਪਣੇ ਤੱਤ ਵਿਚ ਸਾਮੰਤ ਵਿਰੋਧੀ ਸੀ। ਲੋਕਾਂ ਵਿਚ ਇਸਦੀ ਪ੍ਰਵਾਨਗੀ ਭਾਰਤ ਵਿਚ ਸਮਾਜਿਕ ਵਿਰੋਧਾਤਾਈਆਂ ਦੇ ਤੀਖਣ ਹੋਣ ਦੀ ਗਵਾਹੀ ਭਰਦੀ ਹੈ। ਉਹਨਾਂ ਦੀ ਰਚਨਾ ਨਾ ਸਿਰਫ਼ ਸਾਂਝੇ ਹਿੰਦੂ-ਮੁਸਲਿਮ ਸੱਭਿਆਚਾਰ ਦਾ ਹੀ ਨਹੀਂ ਸਗੋਂ ਪੈਦਾ ਹੋ ਰਹੇ ਸਾਮੰਤ-ਵਿਰੋਧੀ ਸੱਭਿਆਚਾਰ ਦਾ ਵੀ ਹਿੱਸਾ ਬਣ ਗਈ, ਜਿਹੜਾ ਸਾਮੰਤੀ-ਪੁਜਾਰੀ ਸਭਿਆਚਾਰ ਦੇ ਮੁਕਾਬਲੇ ਉੱਤੇ ਆਪਣੇ ਆਪ ਨੂੰ

ਖੜ੍ਹਾ ਕਰ ਰਿਹਾ ਸੀ ਅਤੇ ਵਰਗ-ਜਾਤ ਦੇ ਖ਼ਿਲਾਫ਼ ਰੋਸ ਭਰੀ ਆਵਾਜ਼ ਉਠਾ ਰਿਹਾ ਸੀ, ਬਾਵਜੂਦ ਇਸਦੇ ਕਿ ਖ਼ੁਦ ਗੁਰੂ ਨਾਨਕ ਦੀ ਸਿੱਖਿਆ ਧਾਰਮਿਕ ਸੰਸਾਰ-ਦ੍ਰਿਸ਼ਟੀਕੋਣ ਦੀਆਂ ਸੀਮਾ ਤੋਂ ਬਾਹਰ ਨਹੀਂ ਸੀ ਜਾਂਦੀ।"[8] ਭਾਵ ਗੁਰੂ ਨਾਨਕ ਦੀ ਰਚਨਾ ਭਾਵੇਂ ਧਾਰਮਿਕ ਸੰਸਾਰ ਦ੍ਰਿਸ਼ਟੀਕੋਣ ਤੋਂ ਰਚੀ ਜਾ ਰਹੀ ਹੈ ਪਰ ਉਸ ਵਿਚ ਅਜਿਹੇ ਸ਼ਕਤੀਵਰ ਤੱਤ ਮੌਜੂਦ ਹਨ, ਜਿਹੜੇ ਜਨ-ਸਮੂਹ ਨੂੰ ਸਾਮੰਤੀ ਸਮਾਜ ਦੇ ਵਿਰੋਧ ਵਿਚ ਖੜ੍ਹੇ ਹੋਣ ਲਈ ਪ੍ਰੇਰਿਤ ਕਰਦੇ ਹਨ ਤਾਂ ਜੋ ਆਪਣੇ ਹੱਕਾਂ ਦੀ ਪ੍ਰਾਪਤੀ ਕੀਤੀ ਜਾ ਸਕੇ।

ਗੁਰੂ ਨਾਨਕ ਦੀ ਰਚਨਾ ਵਿਚ ਵਿਦਮਾਨ ਇਹੋ ਤੱਤ ਉਨ੍ਹਾਂ ਨੂੰ 'ਸਮਾਜਵਾਦੀ ਸਮਾਜ' ਸਿਰਜਣ ਵਾਲਾ ਯੁੱਗ ਪੁਰਸ਼ ਬਣਾ ਦਿੰਦੇ ਹਨ। "ਮਿਸਾਲ ਵਜੋਂ ਗੁਰੂ ਸਾਹਿਬ ਦੀ ਸਾਰੀ ਬਾਣੀ ਦਾ ਕੇਂਦਰੀ ਨੁਕਤਾ 'ਮਨੁੱਖ ਦੀ ਏਕਤਾ ਸਥਾਪਿਤ ਕਰਨਾ ਹੈ।' 'ਸਮਾਜਵਾਦ' ਵੀ ਸ਼ਰੇਣੀਆਂ ਦਾ ਖ਼ਾਤਮਾ ਕਰਕੇ 'ਮਨੁੱਖ ਦੀ ਏਕਤਾ' ਹੀ ਸਥਾਪਿਤ ਕਰਨੀ ਲੋਚਦਾ ਹੈ। ਦੋਹਾਂ ਦੀ ਭਾਵਨਾ ਇਕ ਹੈ ਅਤੇ ਦੋਵੇਂ ਇਨਸਾਨੀਅਤ ਦਾ ਪੱਖ ਪੂਰਦੇ ਹਨ।"[9] ਇੱਥੇ ਇਕ ਤੱਥ ਇਹ ਵੀ ਧਿਆਨ ਗੋਚਰੇ ਹੈ ਕਿ ਬਿਨਾਂ ਸ਼ੱਕ ਗੁਰੂ ਨਾਨਕ ਦੇਵ 'ਸਮਾਜਵਾਦੀ ਸਮਾਜ' ਦੀ ਸਿਰਜਣਾ ਵੱਲ ਅਗਰਸਰ ਹਨ ਪਰ ਉਨ੍ਹਾਂ ਦਾ ਇਹ ਮਾਡਲ ਆਦਰਸ਼ਵਾਦੀ ਸੀ। 'ਨਾਨਕਧਾਰਾ ਇਕ ਜਾਨਦਾਰ ਕੌਮੀਅਤ ਦੇ ਨਿਰਮਾਣ ਦਾ ਮੁੱਢ ਬੰਨ੍ਹ ਗਈ ਹੈ। ਪਰ ਇਸ ਦੀ 'ਉਸਾਰੀ ਸਾਮਵਾਦ ਜਾਂ ਸਮਾਜਵਾਦ ਦਾ ਮਸਾਲਾ' ਪਾ ਕੇ ਹੀ ਕੀਤੀ ਜਾ ਸਕਦੀ ਹੈ, ਨੀਂਹ ਦੀ ਇੱਟ ਨੂੰ ਬਨੇਰੇ ਉੱਤੇ ਰੱਖਣ ਦਾ ਯਤਨ ਕਰਕੇ ਨਹੀਂ। ਕਿਉਂਕਿ ਜੋ ਵਿਚਾਰਧਾਰਾ ਸਮਾਜ ਨੂੰ ਬਦਲਣ ਦੀ ਸੇਧ ਨਹੀਂ ਦਿੰਦੀ, ਉਹ ਇਨਕਲਾਬੀ ਨਹੀਂ ਹੋ ਸਕਦੀ। ਮੌਜੂਦਾ ਗਲਤ ਕੀਮਤਾਂ ਵਿਚ ਇਕੱਲਿਆਂ ਸਚਿਆਰ ਨਹੀਂ ਹੋਇਆ ਜਾ ਸਕਦਾ, ਕਿਉਂਕਿ ਆਲੇ-ਦੁਆਲੇ ਤੋਂ ਪੂਰਨ ਰੂਪ ਵਿਚ ਅਭਿੱਜ ਰਹਿਣਾ ਸੰਭਵ ਨਹੀਂ। ਨਾ ਹੀ ਇਸ ਪ੍ਰਬੰਧ ਦੀਆਂ ਕੁਝ ਕੁ ਬੁਰਾਈਆਂ ਨੂੰ ਦੂਰ ਕਰਕੇ ਇਸ ਨੂੰ ਨਰੋਆ ਕੀਤਾ ਜਾ ਸਕਦਾ ਹੈ। ਅਜਿਹੇ ਉਪਾਅ ਦੱਸਣ ਵਾਲੇ ਵਿਚਾਰ ਭਾਵੇਂ ਕਿੰਨੇ ਹੀ ਭੈੜਾਂ ਨੂੰ ਉਜਾਗਰ ਕਰਨ, ਕਿੰਨਾ ਹੀ ਉੱਚੀ ਸੁਰ ਵਿਚ ਜ਼ੁਲਮ ਵਿਰੁੱਧ ਕਹਿਣ, ਉਹ ਸੁਧਾਰਕ ਹੀ ਹੋਣਗੇ ਇਨਕਲਾਬੀ ਨਹੀਂ।"[10] ਨਿਰਸੰਦੇਹ ਉਪਰੋਕਤ ਵਿਚਾਰ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਗੁਰੂ ਨਾਨਕ ਦਾ ਸਮਾਜਵਾਦੀ ਮਾਡਲ ਉਨ੍ਹਾਂ ਤੋਂ ਬਾਅਦ ਉਪਜੇ ਸਮਾਜਵਾਦੀ ਮਾਡਲ ਨਾਲ ਮੇਲ ਨਹੀਂ ਖਾਂਦਾ ਪਰ ਇਸ ਦੇ ਅੰਤਹਕਰਣ ਵਿਚ ਸਮੋਇਆ ਹੋਇਆ ਸੰਕਲਪ ਮਾਨਵਵਾਦੀ ਹੈ ਅਤੇ ਆਉਣ ਵਾਲੀ ਇਨਕਲਾਬੀ ਲਹਿਰਾਂ ਲਈ ਰਾਹ ਦਸੇਰਾ ਹੈ। "ਇਸ ਤਰ੍ਹਾਂ ਦੀ ਪਹੁੰਚ ਜਨ ਸਧਾਰਣ ਨੂੰ ਸੁਚੇਤ ਤਾਂ ਕਰ ਸਕਦੀ ਹੈ ਪਰ ਮੰਜ਼ਲ ਤੱਕ ਪਹੁੰਚਣ ਦਾ ਰਾਹ ਨਹੀਂ ਹੋ ਸਕਦੀ। ਇਨਕਲਾਬੀ ਵਿਚਾਰਧਾਰਾ ਉਹ ਹੈ ਜੋ ਮੌਜੂਦਾ ਜਮਾਤੀ ਪ੍ਰਬੰਧ ਨੂੰ ਬਦਲਣ ਉਪਰੰਤ, ਇਸ ਦੀਆਂ ਸਾਰੀਆਂ ਬੁਰਾਈਆਂ ਨੂੰ ਨਾਲ ਹੀ ਦਫ਼ਨਾਉਣ ਦਾ ਰਾਹ ਦਸੇ।"[11]

ਗੁਰੂ ਨਾਨਕ ਦੇਵ ਸਮਕਾਲੀਨ ਸਥਿਤੀਆਂ ਅਨੁਸਾਰ ਮਹਾਨ ਸਿਧਾਂਤਕਾਰ ਹਨ। ਜਿਨ੍ਹਾਂ ਨੇ ਰੋਜ਼ਮਰਾ ਦੀ ਜ਼ਿੰਦਗੀ ਵਿਚੋਂ ਅਨੁਭਵ ਪ੍ਰਾਪਤ ਕਰਦਿਆਂ ਮਾਨਵੀ ਭਲੇ ਲਈ ਆਪਣਾ ਆਪ ਸਮਰਪਤ ਕੀਤਾ ਤੇ ਦੁਨੀਆਂ ਲਈ ਇਕ ਜੀਵਨ ਮਾਡਲ ਸਿਰਜਿਆ। ਜਿਸ ਦਾ ਮੁੱਖ ਮਨੋਰਥ ਮਾਨਵੀ ਭਲਾਈ ਹੈ। "ਗੁਰੂ ਨਾਨਕ ਦੇ ਵਿਚਾਰਾਂ ਨਾਲ ਭਾਰਤ ਵਿਚ ਮੱਧਕਾਲ ਦੇ ਅੰਤਿਮ ਪੜਾ ਦੀ ਸਮਾਜਿਕ ਵਿਚਾਰਧਾਰਾ ਵਿਚ ਇਕ ਅਤਿ ਉੱਤਮ ਝੁਕਾਅ ਪੈਦਾ ਹੋਇਆ। ਮੁੱਢਲਾ ਸਿੱਖ ਮਤ ਉਨ੍ਹਾਂ ਸਮਿਆਂ ਦੇ ਭਾਰਤ ਦੇ ਸਿਧਾਂਤਕ ਜੀਵਨ ਦੀ ਆਮ ਤਸਵੀਰ ਵਿਚ ਇਕ ਅਦੁੱਤੀ ਫੁੱਲ ਵਾਂਗ ਗੁੰਦਿਆ ਨਜ਼ਰ ਆਉਂਦਾ ਹੈ, ਜਿਹੜਾ ਲੰਮੇ ਸਮੇਂ ਤੋਂ ਮੁਸੀਬਤਾਂ ਝੱਲ ਰਹੀ ਪੰਜਾਬ ਦੀ ਧਰਤੀ ਵਿਚ ਪੈਦਾ ਹੋਇਆ।"[12]

ਆਈ. ਸਰਬਰੀਆਕੋਵ ਦੇ ਸ਼ਬਦਾਂ ਵਿਚ, "15ਵੀਂ 16ਵੀਂ ਸਦੀ ਨੂੰ ਮਨੁੱਖਤਾ ਦੇ ਇਤਿਹਾਸ ਵਿਚ ਇਕ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਉਹ ਨਾ ਕੇਵਲ ਮਹਾਨ ਭੂਗੋਲਿਕ ਲੱਭਤਾਂ ਤੇ ਕੁਦਰਤੀ ਵਿਗਿਆਨਾਂ ਵਿਚ ਸ਼ਾਨਦਾਰ ਪ੍ਰਾਪਤੀਆਂ ਦੇ ਹੀ ਸਮੇਂ ਸਨ, ਸਗੋਂ ਉਨ੍ਹਾਂ ਸਮਿਆਂ ਨੇ ਪਰਮ-ਮਨੁੱਖੀ ਸ਼ਖ਼ਸੀਅਤਾਂ ਅਤੇ ਉੱਘੇ ਮਨੁੱਖਵਾਦੀਆਂ ਨੂੰ ਵੀ ਜਨਮ ਦਿੱਤਾ। ਮਿਸਾਲ ਵਜੋਂ ਯਾਦ ਕਰੋ ਟਾਮਸਮੂਰ,

ਜੋਨ ਆਫ ਆਰਕ, ਮਾਰਟਿਨ ਲੂਥਰ, ਜਾਨੂ ਕਾਲਵਿਨ, ਨਿਕੋਲਾ ਕੋਪਰਨੀਕਸ ਕੋਟਰਡਮ ਦੇ ਏਰਸ਼ੱਮਸ ਅਤੇ ਗਿਉਰਡਾਨੋ ਬਰਨੋ ਵਰਗੀਆਂ ਹਸਤੀਆਂ ਨੂੰ ਇਹ ਉਹ ਸਮੇਂ ਸਨ, ਜਦੋਂ ਇਕ ਬੰਨੇ ਤਾਂ ਈਸਾਈ-ਮਤ ਦੇ ਅਤਿ ਕੱਟੜ ਸਿਧਾਂਤਾਂ ਨੂੰ ਇਕ ਵੱਢੋਂ ਖ਼ਤਮ ਕਰਨ ਲਈ ਅਤੇ ਦੂਜੇ ਬੰਨੇ ਮਨੁੱਖੀ ਰਿਸ਼ਤਿਆਂ ਵਿਚ ਹਰ ਨਵੀਂ ਚੀਜ਼ ਦਾ ਦਾਅਵਾ ਕਰਨ ਤੇ ਉਨ੍ਹਾਂ ਨੂੰ ਚੰਗੇਰਾ ਬਣਾਉਣ ਲਈ ਇਕ ਜ਼ਬਰਦਸਤ ਜਦੋ-ਜਹਿਦ ਵਿਚ ਇਕ ਨਵੇਂ ਨਿਆਂ-ਪੂਰਨ ਸਮਾਜਿਕ ਨਿਜ਼ਾਮ ਦੀਆਂ ਰੂਪ-ਰੇਖਾਵਾਂ ਦੀ ਕੁਝ ਅਸਪਸ਼ਟ ਜੇਹੀ ਭਾਲ ਕੀਤੀ ਸੀ।" ਇਸ ਸਮਾਜਿਕ ਨਿਜ਼ਾਮ ਦਾ ਖ਼ਾਸ ਕਰਕੇ ਟਾਮਸ ਮੂਰ ਦੀ ਰਚਨਾ 'ਯੂਟੋਪੀਆ' ਵਿਚ ਵਰਨਣ ਕੀਤਾ ਗਿਆ ਹੈ। ਇਸ ਵਿਸ਼ਵਵਿਆਪੀ ਅਮਲ ਵਿਚ ਜਿਨ੍ਹਾਂ ਨੇ ਭਾਗ ਲਿਆ ਉਨ੍ਹਾਂ ਵਿਚੋਂ ਗੁਰੂ ਨਾਨਕ ਇਕ ਸਨ।"[13]

ਗੁਰੂ ਨਾਨਕ ਮੱਧਕਾਲ ਤੋਂ ਆਰੰਭ ਹੋਈ ਵਿਚਾਰਧਾਰਾ ਦਾ ਨਾਂ ਹੈ, ਜਿਸ ਉਪਰ ਅੱਜ ਤੱਕ ਵਿਚਾਰ ਚਰਚਾ ਜਾਰੀ ਹੈ ਤੇ ਚਿੰਤਕ ਇਸ ਰਚਨਾ ਵਿਚ ਉਸਰੇ ਸਮਾਜਿਕ ਮਾਡਲ ਦੀ ਉਸਾਰੀ ਨਾਲ ਉਦੀਪਤ ਕੀਤੀ ਗਈ ਵਿਸਮਾਦੀ ਸਥਿਤੀ ਨੂੰ ਖੋਲ੍ਹਣ ਵਿਚ ਲੱਗੇ ਹੋਏ ਹਨ। ਗੁਰੂ ਨਾਨਕ ਵਿਚਾਰਧਾਰਾ ਦੀ ਗਤੀ ਥੋਦੇ ਹੋ ਚੁੱਕੇ ਧਾਰਮਿਕ ਸਿਧਾਂਤਾਂ ਨੂੰ ਤਿਆਗਣ ਤੇ ਅਜਿਹੀ ਸਮਾਜਿਕ ਚੇਤੰਨਤਾ ਨੂੰ ਗ੍ਰਹਿਣ ਕਰਨ ਲਈ ਪ੍ਰੇਰਦੀ ਹੈ, ਜਿਸ ਨਾਲ ਲੋਕ ਹਰ ਤਰ੍ਹਾਂ ਦੇ ਦੁਰਉਪਯੋਗ ਤੋਂ ਛੁਟਕਾਰਾ ਪਾ ਸਕਣ। ਉਨ੍ਹਾਂ ਦੇ ਵਿਚਾਰ ਕਿਰਤ ਕਰਨ ਵਾਲੇ ਲੋਕਾਂ ਦੇ ਦਿਲਾਂ ਵਿਚ ਯੁੱਗਾਂ ਤੋਂ ਧੜਕਦੇ ਆ ਰਹੇ ਹਨ ਤੇ ਧੜਕਦੇ ਰਹਿਣਗੇ, ਇਕ ਨਵ-ਸਿਰਜਣਾ ਦੇ ਅਮਲ ਤੱਕ।

**ਹਵਾਲੇ ਅਤੇ ਟਿੱਪਣੀਆਂ**


1. ਡਾ. ਸੁਰਿੰਦਰ ਸਿੰਘ ਦੁਸਾਂਝ, *ਗੁਰੂ ਨਾਨਕ ਬਾਰੇ ਸੱਚ ਦੀ ਖੋਜ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 2004, ਪੰਨਾ 21.
2. ਜਗੀਰ ਸਿੰਘ ਜਗਤਾਰ (ਸੰਪਾ.), *ਗੁਰੂ ਨਾਨਕ : ਇਕ ਦ੍ਰਿਸ਼ਟੀਕੋਣ*, ਮੁਹਾਂਦਰਾ ਪ੍ਰਕਾਸ਼ਨ, ਬਰਨਾਲਾ, 1970, ਪੰਨਾ 11.
3. ਵ. ਕੋਜ਼ਲੋਵ (ਰੂਪਕਾਰ), ਗੁਰਬਖ਼ਸ਼ (ਅਨੁ.), *ਗੁਰੂ ਨਾਨਕ*, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977, ਪੰਨਾ 48.
4. ਜਗੀਰ ਸਿੰਘ ਜਗਤਾਰ (ਸੰਪਾ.), *ਗੁਰੂ ਨਾਨਕ : ਇਕ ਦ੍ਰਿਸ਼ਟੀਕੋਣ*, ਮੁਹਾਂਦਰਾ ਪ੍ਰਕਾਸ਼ਨ, ਬਰਨਾਲਾ, 1970, ਪੰਨਾ 37.
5. ਉਹੀ, ਪੰਨਾ 49.
6. ਪ੍ਰੋ. ਕਿਸ਼ਨ ਸਿੰਘ, *ਸਿੱਖ ਲਹਿਰ*, ਆਰਸ਼ੀ ਪਬਲਿਸ਼ਰਜ਼, ਦਿੱਲੀ, 1986, ਪੰਨਾ 13.
7. ਉਹੀ, ਪੰਨਾ 13.
8. ਵ. ਕੋਜ਼ਲੋਵ (ਰੂਪਕਾਰ), ਗੁਰਬਖ਼ਸ਼ (ਅਨੁ.), *ਗੁਰੂ ਨਾਨਕ*, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977, ਪੰਨਾ 64.
9. ਜਗੀਰ ਸਿੰਘ ਜਗਤਾਰ (ਸੰਪਾ.), *ਗੁਰੂ ਨਾਨਕ : ਇਕ ਦ੍ਰਿਸ਼ਟੀਕੋਣ*, ਮੁਹਾਂਦਰਾ ਪ੍ਰਕਾਸ਼ਨ, ਬਰਨਾਲਾ, 1970, ਪੰਨਾ 123.
10. ਜਗੀਰ ਸਿੰਘ ਜਗਤਾਰ (ਸੰਪਾ.), *ਗੁਰੂ ਨਾਨਕ : ਇਕ ਦ੍ਰਿਸ਼ਟੀਕੋਣ*, ਮੁਹਾਂਦਰਾ ਪ੍ਰਕਾਸ਼ਨ, ਬਰਨਾਲਾ, 1970, ਪੰਨਾ 08.
11. ਉਹੀ, ਪੰਨਾ 88.
12. ਉਹੀ, ਪੰਨਾ 11.
13. ਉਹੀ, ਪੰਨਾ 9.